ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਪੰਦਰਾਂ ਭਗਤਾਂ
ਦਾ ਜੀਵਨ ਅਤੇ ਪ੍ਰਮੁੱਖ ਸ਼ਬਦਾਂ ਦੀ ਵਿਆਖਿਆ

# ਭਗਤ ਤੇਰੈ ਮਨਿ ਭਾਵਦੇ

ਜੋਗਿੰਦਰ ਸਿੰਘ ਸੇਠੀ

# ਭਗਤ ਤੇਰੇ ਮਨਿ ਭਾਵਦੇ

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ
ਪੰਦਰਾਂ ਭਗਤਾਂ ਦਾ ਜੀਵਨ
ਅਤੇ ਪ੍ਰਮੁੱਖ ਸ਼ਬਦਾਂ ਦੀ
ਵਿਆਖਿਆ

**ਜੋਗਿੰਦਰ ਸਿੰਘ ਸੇਠੀ**
ਗੁਰੂ ਤੇਗ ਬਹਾਦਰ ਨਾਮ- ਸਿਮਰਨ ਫਾਉਂਡੇਸ਼ਨ
੩੦੩/੧, ਐਵਰੀ ਟਾਵਰ, ਜੁਹੂ ਰੋਡ, ਮੁੰਬਈ ੪੦੦੦੪੯
ਫੋਨ : ੬੬੦੦੯੦੫, ੬੬੦੫੭੦੨

Bhagat Tere Man Bhanvde
by
Joginder Singh Sethi

ਪਹਿਲੀ ਵਾਰ : ਅਪ੍ਰੈਲ 2001
ਭੇਟਾ :

ਪ੍ਰਕਾਸ਼ਕ :
ਗੁਰੂ ਤੇਗ ਬਹਾਦਰ ਨਾਮ-ਸਿਮਰਨ ਫਾਊਂਡੇਸ਼ਨ
303/1 ਐਵਰੀ ਟਾਵਰ, ਜੁਹੂ ਰੋਡ,
ਮੁੰਬਈ - 400049 ( ਭਾਰਤ )
ਫੋਨ- 6600905, 6605702

***Laser Typesetting by :***

Khaira Computer Center
679, S.S.T. Nagar, Patiala

***Printed by :***

Trans Global Press, Patiala
Tel.: 222227, Fax : 0175-300743

## ਇਸੇ ਕਲਮ ਤੋਂ :

ਸਿਮਰਨ ਕਿਦਾਂ ਕਰੀਏ

ਸਾਸਿ ਸਾਸਿ ਸਿਮਰਨ ਕਿਦਾਂ ਕਰੀਏ

ਸਿਮਰਨ ਸਬੰਧੀ ਸੁਝਾਉ

ਰੱਬ ਕਿਦਾਂ ਮਿਲਦਾ ਹੈ

੧ੴ ਤੋਂ ਗੁਰਪ੍ਰਸਾਦਿ ਤੱਕ

ਮੌਤ ਕੀ ਹੈ

ਬਾਲ ਬ੍ਰਹਮ ਗਿਆਨੀ ਅਰਜਨ ਦੇਵ ਗੁਰੂ

ਯਾਤਰਾ ਸੱਚਖੰਡ ਦੀ

ਹਰਿ ਚਉਥੜੀ ਲਾਂਵ

ਦਸ ਸਵਾਲ

੧੧ ਗੁਰੂ

ਧਰਮ ਦਾ ਰਾਖਾ ਗੁਰੂ ਗੋਬਿੰਦ ਸਿੰਘ

ਦਾਰੂ ਨਾਮ ਲਇਆ

ਅਲਪ ਅਹਾਰ

ਮੈ ਕੌਣ ਹਾਂ

ਸੁਣਿਐ ਦੂਖ ਪਾਪ ਕਾ ਨਾਸ

ਜੇ ਕੋ ਮੰਨਿ ਜਾਣੈ

ਸਫਲ ਵਿਆਹਿਤ ਜੀਵਨ

# ਵਿਸ਼ੇ ਸੂਚੀ

SPONSORED

BY

GURDWARA DHAN-POTHOHAR NAGAR

North Avenue, Santa Cruz (W)

--- Mumbai ---

# ਅੰਤਕਾ

## ਭਗਤਾਂ ਦਾ ਜੀਵਨ ਬਿਉਰਾ

| ਨੰ: | ਨਾਮ | ਜਨਮ ਸਾਲ | ਪਿੰਡ | ਪ੍ਰਦੇਸ | ਜਾਤੀ | ਸ਼ਬਦ/ਸ਼ਲੋਕ |
|---|---|---|---|---|---|---|
| ੧ | ਕਬੀਰ ਜੀ | ੧੩੯੮ | ਕਾਸ਼ੀ | ਯੂ. ਪੀ. | ਜੁਲਾਹਾ | ੪੬੬ |
| ੨ | ਨਾਮਦੇਵ ਜੀ | ੧੨੭੦ | ਨਰਸੀ ਬਾਮਨੀ | ਮਹਾਰਾਸਟਰ | ਛੀ ਬਾ | ੬੧ |
| ੩ | ਰਵੀਦਾਸ ਜੀ | ੧੩੭੮ | ਕਾਸ਼ੀ | ਯੂ. ਪੀ. | ਚੁਮਾਰ | ੪੧ |
| ੪ | ਫਰੀਦ ਜੀ | ੧੧੭੫ | ਕੋਠੀਵਾਲ | ਪਾਕਿਸਤਾਨ | ਮੁਸਲਮਾਨ | ੧੧੮ |
| ੫ | ਬੇਣੀ ਜੀ | ੧੫੭੩ | ਅਸਲੀ ਨਗਰ | ਬਿਹਾਰ | | ੩ |
| ੬ | ਤ੍ਰਿਲੋਚਨ ਜੀ | ੧੨੬ ੮ | ਬਾਰਸੀ ਸ਼ੋਲਾਪੁਰ | ਮਹਾਰਾਸ਼ਟਰ | ਬ੍ਰਾਹਮਣ | ੪ |
| ੭ | ਜੈਦੇਵ ਜੀ | ੧੨੦੧ | ਜੇਦੁਲੀ–ਬੀਰਭੂਮ | ਬੰਗਾਲ | ਬ੍ਰਾਹਮਣ | ੨ |
| ੮ | ਸੈਣ ਜੀ | ੧੩੯੦ | ਸੋਹਲ–ਅੰਮ੍ਰਿਤਸਰ | ਪੰਜਾਬ | ਨਾਈ | ੧ |
| ੯ | ਸੂਰਦਾਸ ਜੀ | ੧੫੨੯ | ਕਾਸ਼ੀ | ਯੂ. ਪੀ. | | ੧ |

| ਨੰ: | ਨਾਮ | ਜਨਮ. ਸਾਲ | ਪਿੰਡ | ਪ੍ਰਦੇਸ | ਜਾਤੀ | ਸ਼ਬਦ/ਸ਼ਲੋਕ |
|---|---|---|---|---|---|---|
| ੧੦ | ਪਰਮਾਨੰਦ ਜੀ | ੧੪੮੩ | ਬਾਰਸੀ-ਸ਼ੋਲਾਪੁਰ | ਮਹਾਰਾਸ਼ਟਰ | ਬ੍ਰਾਹਮਣ | ੧ |
| ੧੧ | ਧੰਨਾ ਜੀ | ੧੪੧੬ | ਧੁਆਨ-ਟਾਂਕ | ਰਾਜਸਥਾਨ | ਜੱਟ | ੩ |
| ੧੨ | ਰਾਮਾਨੰਦ ਜੀ | ੧੩੬੬ | ਪ੍ਰਯਾਗ | ਯੂ. ਪੀ. | ਬ੍ਰਾਹਮਣ | ੧ |
| ੧੩ | ਭੀਖਨ ਜੀ | ੧੪੮੦ | ਪੇਕਵੀ-ਕਾਕੋਰੀ | ਯੂ. ਪੀ. | ਮੁਸਲਮਾਨ | ੨ |
| ੧੪ | ਸਧਨਾ ਜੀ | ੧੧੮੦ | ਸਹਿਵਾਲ | ਪਾਕਿਸਤਾਨ | ਕਸਾਈ | ੧ |
| ੧੫ | ਪੀਪਾ ਜੀ | ੧੪੨੬ | ਗਗਨੌਰ | ਰਾਜਸਥਾਨ | ਰਾਜਪੂਤ | ੧ |

# ਦੋ ਸ਼ਬਦ

ਪ੍ਰਭੂ ਵਲ ਯਾਤਰਾ ਕਰਨ ਦੇ ਚਾਰ ਰਾਹ ਮੰਨੇ ਜਾਂਦੇ ਹਨ ਜਿਨਾਂ ਵਿਚੋਂ ਦੋ ਹਨ, ਭਗਤੀ (ਪ੍ਰੇਮ) ਤੇ ਧਿਆਨ। ਸ਼ਬਦ 'ਭਗਤ' ਜਾਂ 'ਭਗਤੀ' ਜਾਂ 'ਭਗਤੀ' ਸੰਸਕ੍ਰਿਤ ਦੇ ਸ਼ਬਦ 'ਭਿਖ' ਤੋਂ ਬਣਿਆ ਹੈ ਜਿਸ ਦਾ ਅਰਥ ਹੈ 'ਵਿਭਾਗ' ਵੰਡ, ਤਕਸੀਮ। ਇਸ ਅਰਥ ਵਿਚ ਭਗਤ ਉਹ ਹੈ ਜਿਹੜਾ ਆਪਣੇ ਤੇ ਪ੍ਰਭੂ ਵਿਚਕਾਰ ਵੰਡਿਆ ਹੋਇਆ ਹੈ, ਉਹ ਆਪਣੇ ਤੇ ਪ੍ਰਭੂ ਵਿਚਕਾਰ ਵਿਥ ਬਣਾਈ ਰਖਦਾ ਹੈ।ਉਹ ਪ੍ਰਭੂ ਨਾਲ ਇਕਮਿਕ ਨਹੀ ਹੁੰਦਾ, ਉਹ ਹਮੇਸ਼ਾ ਥੋੜੀ ਦੂਰੀ ਬਣਾਈ ਰੱਖਦਾ ਹੈ। ਇਸ ਕਾਰਣ ਉਹ ਹਮੇਸ਼ਾ ਪ੍ਰਭੂ ਦੀ ਕਿਸੇ ਦੇਵਤਾ ਜਾਂ ਦੇਵੀ ਦੀ ਮੂਰਤੀ ਦੇ ਰੂਪ ਵਿਚ ਪੂਜਾ ਅਰਚਾ ਕਰਦਾ ਰਹਿੰਦਾ ਹੈ, ਮੂਰਤੀ ਨਾਲ ਪਿਆਰ ਕਰੀ ਜਾਂਦਾ ਹੈ। ਉਹ ਆਪਣੇ ਇਸ਼ਟ ਦੀ ਉਸਤਦੀ ਗਾਕੇ, ਨੱਚ ਕੇ, ਗਲੀਆਂ ਵਿਚ ਫਿਰਕੇ ਕਰਦਾ ਹੈ। ਭਗਤ ਆਪਣੇ ਇਸ਼ਟ ਦਾ ਗੁਣ ਗਾਉਣ ਤੇ ਸੁਣਦਾ ਹੈ। ਉਸਦੀ ਯਾਦ ਆਪਣੇ ਹਿਰਦੇ ਬਣਾਈ ਰਖਦਾ ਹੈ, ਉਸ ਦੀ ਮੂਰਤੀ ਦੀ ਪੂਜਾ ਫਲ-ਫੁਲ, ਧੂਪ-ਦੀਪ, ਨਈਬੇਦ ਆਦਿ ਨਾਲ ਕਰਦਾ ਹੈ, ਉਸ ਨਾਲ ਇਹ ਪ੍ਰਕਾਰ ਦਾ ਰਿਸ਼ਤਾ (ਦੋਸਤ ਦਾ ਮਾਂ ਦਾ, ਪਿਤਾ ਦਾ ਆਦਿ) ਬਣਾਂਦਾ ਹੈ ਤੇ ਆਪਣੇ ਆਪ ਨੂੰ ਆਪਣੇ ਇਸ਼ਟ ਉਪਰ ਵਾਰਨੇ ਕਰਦਾ ਹੈ।

'ਵੰਡ' ਦਾ ਅਰਥ ਵੰਡਣਾ ਵੀ ਹੈ। ਯਾਨੀ ਕਿ ਉਹ ਜਿਹੜਾ ਵੰਡ ਕੇ ਖਾਂਦਾ ਹੈ- ਉਹ ਆਪਣੀ ਕਮਾਈ ਵੰਡਦਾ ਹੈ, ਸੇਵਾ ਵੰਡਦਾ ਹੈ, ਸੁੱਖ ਵੰਡਦਾ ਹੈ । ਇੰਦਾਂ ਕਰਨ ਵਾਲਾ ਵੀ ਭਗਤ ਕਹਿਲਾਉਂਦਾ ਹੈ। ਉਹ ਪੂਜਾ-ਅਰਚਾ ਨਾ ਕਰਕੇ ਸਿਰਫ ਸੇਵਾ ਮਾਤਰ ਨੂੰ ਹੀ ਸੇਵਾ ਭਗਤੀ ਸਮਝਦਾ ਹੈ। ਇਸੇ ਲਈ ਪੰਜਾਬੀ ਵਿੱਚ ਬਹੁਤੀ ਸੇਵਾ ਕਰਨ ਵਾਲੇ ਨੂੰ ਭਗਤ ਜੀ ਕਰਕੇ ਬੁਲਾਇਆ ਜਾਂਦਾ ਹੈ।

ਰਾਮਾਨੰਦ ਪਹਿਲਾ ਹਿੰਦੂ ਭਗਤ ਮੰਨਿਆ ਜਾਂਦਾ ਹੈ ਜਿਸ ਨੇ ਮੂਰਤੀ ਪੂਜਾ ਤਿਆਗ ਕੇ ਨਿਰ-ਆਕਾਰ ਪ੍ਰਭੂ ਦੀ ਭਗਤੀ ਦੀ ਪੂਜਾ ਤੇ ਜੋਰ ਦਿੱਤਾ ਤੇ ਲੋਕਾਂ ਨੂੰ ਸਮਝਾਇਆ ਕਿ ਪ੍ਰਭੂ ਸਾਡੇ ਅੰਦਰ ਹੀ ਵਸਦਾ ਹੈ ਇਸ ਲਈ ਉਸ ਨੂੰ ਆਪਣੇ ਅੰਦਰ ਹੀ ਢੂੰਡੋ, ਜੇ ਬਾਹਰ ਕਿਸੇ ਅਕਾਰ ਵਿੱਚ ਲੱਭੋਗੇ ਤਾਂ ਭਰਮ ਵਿੱਚ ਭਟਕ ਜਾਉਗੇ। ਆਪ ਜੀ ਦੇ ਪ੍ਰਮੁੱਖ ਚੇਲਿਆਂ ਵਿੱਚੋ ਕਬੀਰ ਜੀ, ਰਵਿਦਾਸ ਜੀ, ਸੈਣ ਜੀ, ਸਧਨਾ ਜੀ, ਪੀਪਾ ਜੀ ਹੋਏ ਹਨ। ਇਨ੍ਹਾਂ ਨੂੰ 'ਰਾਮਾਨੰਦੀਂ' ਜਾਂ 'ਆਤਮਾ ਨੰਦੀਂ' ਕਿਹਾ ਜਾਂਦਾ ਹੈ ਕਿਉਂਕਿ ਇਹ ਸਭ ਨਿਰਾਕਾਰ ਦੀ ਅਰਾਧਨਾ ਕਰਦੇ ਸਨ ਅਤੇ ਆਤਮਾ ਦੀ ਤਲਾਸ਼ ਕਰਦੇ ਸਨ। ਗੁਰਬਾਣੀ ਵਿੱਚ ਸਿਰਫ ਨਿਰਾਕਾਰੀ ਭਗਤਾਂ ਦੀ ਬਾਣੀ ਹੀ ਦਰਜ ਹੈ ਕਿਉਂਕਿ ਸਿੱਖੀ ਮੂਰਤੀ-ਪੂਜਾ ਦੀ ਹਾਮੀ ਨਹੀ।

ਇਹ ਕਹਿਣਾ ਕੁਥਾਵੇ ਨਹੀਂ ਹੋਏਗਾ ਕਿ ਸਿੱਧਾ ਨਿਰ-ਅਕਾਰ ਤੇ ਧਿਆਨ ਮੁਸ਼ਕਿਲ ਹੁੰਦਾ ਹੈ। ਧਿਆਨ ਟਿਕਾਉਣ ਲਈ ਕਿਸੇ ਅਕਾਰ ਦਾ ਸਹਾਰਾ ਲੈਣਾ ਪੈਦਾ ਹੈ ਉਹ ਭਾਵੇ ਕਿਸੇ ਦੇਵੀ-ਦੇਵਤੇ ਦੀ ਮੂਰਤੀ ਹੋਵੇ, ਕੋਈ ਓਮ ਵਰਗਾ ਚਿੰਨ੍ਹ ਹੋਵੇ ਜਾਂ ਕਿਸੇ ਮੰਤਰ ਦਾ ਅਕਾਰ ਹੀ ਹੋਵੇ। ਹਾਂ, ਜਦੋ ਧਿਆਨ ਪੱਕ ਜਾਂਦਾ ਹੈ ਤਾਂ ਉਸ ਸਹਾਰੇ ਨੂੰ ਛੱਡ ਦਿੱਤਾ ਜਾਂਦਾ ਹੈ। ਫਿਰ ਕੋਈ ਸਾਸਿ ਤੇ ਧਿਆਨ ਕਰਦਾ ਹੈ, ਕੋਈ ਸਰੀਰ ਦੇ ਕਿਸੇ ਅੰਗ ਤੇ (ਹਿਰਦੇ, ਧੁਨੀ ਤ੍ਰਿਕਟੀ, ਜੀਭ, ਤਾਲੂ, ਰੀੜ ਦੀ ਹੱਡੀ ਆਦਿ) ਜਾਂ ਕਿਸੇ ਸ਼ਬਦ ਤੇ। ਇਹੀ ਕਾਰਨ ਹੈ ਕਿ ਬਹੁਤੇ ਭਗਤਾਂ ਨੇ ਆਪਣਾ ਸਿਮਰਨ ਅਭਿਆਸ ਕਿਸੇ ਅਕਾਰ ਤੋਂ ਸ਼ੁਰੂ ਕੀਤਾ ਪਰ ਬਾਅਦ ਵਿੱਚ ਇਸ ਸਹਾਰੇ ਨੂੰ ਛੱਡ ਕਿ ਨਿਰ-ਅਕਾਰ ਸਿਮਰਨ ਵੱਲ ਚਲੇ ਗਏ। ਦਸਿਆ ਜਾਂਦਾ ਹੈ ਕਿ ਸੁਆਮੀ ਰਾਮਾਕ੍ਰਿਸ਼ਨ (ਸੁਆਮੀ ਵਿਵੇਕਾਨੰਦ ਦਾ ਗੁਰੂ) ਦੇਵੀ ਮਾਂ ਦਾ ਧਿਆਨ ਕਰਦਾ ਸੀ ਅਤੇ ਇਸ ਨਾਲ ਉਹ ਇੰਨਾਂ ਬੱਝ ਗਿਆ ਸੀ ਕਿ ਉਸ ਤੋ ਧਿਆਨ ਹਟਾ ਹੀ ਨਹੀ ਸਕਦਾ ਸੀ। ਇਸ ਕਾਰਨ ਉਹਨਾਂ ਦੀ ਪ੍ਰਗਤੀ ਰੁਕ ਗਈ ਸੀ। ਕਿਸੇ ਸੰਤ ਤੋਤਾ-ਪਰੀ ਦੀ ਸਹਾਇਤਾ ਨਾਲ ਮੂਰਤੀ ਪੂਜਾ ਤੋ ਛੁੱਟ ਕੇ ਨਿਰ-ਅਕਾਰ ਦੀ ਭਗਤੀ ਵੱਲ ਜਾ ਸਕੇ। ਇਹੀ ਗੱਲ ਬਹੁਤੇ ਭਗਤਾਂ ਬਾਰੇ ਵੀ ਹੈ। ਇਨ੍ਹਾਂ ਭਗਤਾਂ ਬਾਰੇ ਦੱਸਣ ਸਮੇਂ ਕਈ ਲਿਖਾਰੀ ਉਹਨਾਂ ਦਾ ਮੁੱਢਲਾ

ਜੀਵਨ ਪੜ੍ਹ ਲੈਂਦੇ ਹਨ ਅਤੇ ਉਨ੍ਹਾਂ ਨੂੰ ਮੂਰਤੀ ਪੂਜਕ ਦੱਸਦੇ ਹਨ ਜਿਹੜਾ ਗੁਰਮਤਿ ਅਨੁਕੂਲ ਨਹੀਂ। ਮੁੱਢਲੇ ਜੀਵਨ ਵਿੱਚ ਤਾਂ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਵੀ ਸਿੱਖ ਬਣਨ ਤੋਂ ਪਹਿਲਾਂ, ਮੂਰਤੀ ਪੂਜਕ ਹੀ ਸਨ। ਇਸ ਪੂਜਾ ਨੇ ਹੀ ਉਨ੍ਹਾਂ ਨੂੰ ਸਤਿ ਦੀ ਤਲਾਸ਼ ਵਿੱਚ ਤੋਰੀ ਰਖਿਆ ਅਤੇ ਗੁਰੂ ਦਰ ਤੱਕ ਪਹੁੰਚਾਇਆ।

ਹੋਰ ਲਿਖਾਰੀ ਹਨ ਜਿਹੜੇ ਭਗਤਾਂ ਦੇ ਮੁੱਢਲੇ ਜੀਵਨ ਦੀ ਅਕਾਰੀ ਪੂਜਾ ਸਿਰਿਉਂ ਹੀ ਸਮਝਦੇ ਹਨ ਅਤੇ ਉਨ੍ਹਾਂ ਨੂੰ ਨਿਰਾਕਾਰ ਦੇ ਉਪਾਸ਼ਕ ਹੀ ਨਕਾਰਦੇ ਹਨ। ਜਿਹੜੇ ਸਿੱਖ ਸਿਮਰਨ ਅਭਿਆਸੀ ਹਨ ਉਹ ਅਕਾਰ ਤੋਂ ਨਿਰ-ਅਕਾਰ ਵੱਲ ਦੀ ਯਾਤਰਾ ਨੂੰ ਸਮਝਦੇ ਹਨ। ਸਿੱਖ ਬਹੁਤੇ ਕਰਕੇ 'ਗੁਰ ਕੀ ਮੂਰਤ ਮਨ ਮਹਿ ਧਿਆਨ' ਜਾਂ ੧ਓਂ ਦੇ ਚਿੰਨ ਜਾਂ ਵਾਹਿਗੁਰੂ ਦੇ ਅੱਖਰਾਂ ਤੇ ਧਿਆਨ ਕਰਦੇ ਹਨ। ਭਗਤਾਂ ਦੇ ਜੀਵਨ ਦੇ ਇਸ ਪਰਿਵਰਤਨ ਨੂੰ ਧਿਆਨੋ ਉਹਲੇ ਕਰਨ ਕਾਰਨ ਕਈ ਭੁਲੇਖੇ ਪੈ ਜਾਂਦੇ ਹਨ।

ਭਗਤਾਂ ਦੇ ਜੀਵਨ ਨਾਲ ਬਹੁਤ ਸਾਰੀਆਂ ਕਰਾਮਾਤਕ ਘਟਨਾਵਾਂ ਜੁੜੀਆਂ ਹੋਈਆਂ ਹਨ। ਅੱਜ ਦਾ ਵਿਗਿਆਨਿਕ ਮਨ ਇਨ੍ਹਾਂ ਨੂੰ ਮੰਨਣ ਲਈ ਤਿਆਰ ਨਹੀਂ ਹੁੰਦਾ। ਕੁਝ ਕੁ ਘਟਨਾਵਾਂ ਦੀ ਵਿਆਖਿਆ ਮੈਂ ਸੰਮੋਹਨ ਵਿਦਿਆ (HYPNOTISM) ਰਾਹੀ ਕਰਨ ਦਾ ਯਤਨ ਕੀਤਾ ਹੈ। ਪਰ ਗਹਿਰੇ ਵਿੱਚ ਸਾਡਾ ਧਿਆਨ ਇੰਨ੍ਹਾਂ ਘਟਨਾਵਾਂ ਵੱਲ ਘੱਟ ਤੇ ਭਗਤ ਦੀ ਪੱਕੀ ਲਗਨ ਤੇ ਅਟੁੱਟ ਸ਼ਰਧਾ ਵੱਲ ਜ਼ਿਆਦਾ ਜਾਣਾ ਚਾਹੀਦਾ ਹੈ ਜਿਹੜੀ ਮੌਤ ਦੀ ਘੜੀ ਵਿੱਚ ਵੀ ਡੋਲਦੀ ਨਹੀਂ। ਮਸਲਨ, ਕਬੀਰ ਜੀ ਨੂੰ ਬੰਨ ਕੇ ਦਰਿਆ ਵਿੱਚ ਡੁਬੋਇਆ ਗਿਆ, ਮਸਤ ਹਾਥੀ ਅੱਗੇ ਸੁਟਿਆ ਗਿਆ ਆਦਿ ਪਰ ਉਹ ਰਾਮ (ਵਾਹਿਗੁਰੂ) ਦੀ ਕ੍ਰਿਪਾ ਸਦਕਾ ਬੱਚ ਨਿਕਲਦੇ ਰਹੇ । ਸਾਡਾ ਧਿਆਨ ਭਗਤ ਦੇ ਅਟਲ ਵਿਸ਼ਵਾਸ, ਪ੍ਰਭੂ ਪ੍ਰੇਮ ਦੀ ਦ੍ਰਿੜਤਾ ਅਤੇ ਉਸ ਦੇ ਭਾਣੇ ਨੂੰ ਕਬੂਲਣ ਵੱਲ ਜ਼ਿਆਦਾ ਜਾਣਾ ਚਾਹੀਦਾ ਹੈ। ਮੌਤ ਦੇ ਸਾਹਮਣੇ ਵੀ ਭਗਤ ਡੋਲਦਾ ਨਹੀ। ਉਸ ਨੂੰ ਆਪਣੀ ਜਾਨ ਬਚਾਉਣ ਦੀ ਇੱਛਾ ਨਹੀ ਬਲਕਿ ਪ੍ਰਭੂ ਦੀ ਇੱਛਾ ਪਿਆਰੀ ਹੁੰਦੀ ਹੈ ਕਿਉਂਕਿ ਉਹ ਜਾਣਦਾ ਹੈ ਕਿ ਜੇ ਪ੍ਰਭੂ ਚਾਹੇਗਾ ਤਾਂ ਬਿਨਾਂ ਸਾਸਿ ਦੇ ਵੀ ਰੱਖ ਲਵੇਗਾ।ਪ੍ਰਭੂ ਦੀ ਇੱਛਾ ਹੀ ਉਨ੍ਹਾਂ ਦੀ ਇੱਛਾ ਬਣ ਜਾਂਦੀ ਹੈ।

x

ਇਸ ਸ਼੍ਰੇਣੀ ਵਿੱਚ ਐਸੇ ਭਗਤ ਵੀ ਸਨ ਜਿਨ੍ਹਾਂ ਨੇ ਆਪਣੇ ਤੇ ਆਪਣੇ ਅਰਾਧ ਵਿੱਚ ਦੀ ਵਿੱਥ ਮਿਟਾ ਦਿੱਤੀ ਸੀ । ਉਹ ਪ੍ਰਭੂ ਦੇ ਨਾਲ ਇਕ ਮਿਕ ਹੋ ਗਏ ਸਨ ਤੇ ਉਨ੍ਹਾਂ ਨੇ ਦੋਹਾਂ ਵਿਚਕਾਰਲੀ 'ਵੰਡ' ਮਿਟਾ ਦਿੱਤੀ ਸੀ। ਉਹ ਪ੍ਰਭੂ ਦੇ ਦਰ ਤੇ ਪਹੁੰਚ ਗਏ ਤੇ ਉਸਦੇ ਸਨਮੁੱਖ ਰਹੇ।ਇਸ ਬਾਰੇ ਗੁਰਬਾਣੀ ਦੱਸਦੀ ਹੈ–

*–ਭਗਤ ਸਚੇ ਤੇਰੈ ਦਰਵਾਰੇ।ਸਬਦੇ ਸੇਵਨਿ ਭਾਇ ਪਿਆਰੇ।* (੧੦੫੯)

*–ਭਗਤ ਕਰੇ ਸਦ ਵੇਖੈ ਹਜੂਰਿ।ਮੇਰਾ ਪ੍ਰਭੁ ਸਦ ਰਹਿਆ ਭਰਪੂਰ ।*(੧੧੭੩)

ਸੋ ਗੁਰਬਾਣੀ ਵਿੱਚ 'ਭਗਤ' ਸ਼ਬਦ ਦਾ ਅਰਥ ਉਹ ਉਪਾਸ਼ਕ ਵੀ ਹਨ ਜਿਹੜੇ ਅਜੇ ਦੂਰ ਖੜੇ ਨਿਰੰਕਾਰ ਨੂੰ ਨਿਹਾਰਦੇ ਹਨ, ਉਸ ਦੇ ਗੁਣ ਗਾਉਂਦੇ ਹਨ, ਉਸ ਨੂੰ ਭਜਦੇ ਹਨ ਤੇ ਉਸ ਦਾ ਸਿਮਰਨ ਕਰਦੇ ਹਨ। ਅਤੇ ਉਹ ਵੀ ਜਿਹੜੇ ਉਸਦੇ ਦਰ ਤੇ ਪਹੁੰਚ ਗਏ ਹਨ ਅਤੇ ਆਪਣੀ ਜੋਤ 'ਪ੍ਰਮਜੋਤ' ਵਿੱਚ ਲੀਨ ਕਰ ਚੁੱਕੇ ਹਨ।

ਭਗਤਾਂ ਲਈ ਗੁਰਬਾਣੀ ਵਿੱਚ ਦੋ ਹੋਰ ਸ਼ਬਦ ਵੀ ਵਰਤੇ ਗਏ ਹਨ–ਸਾਧ ਤੇ ਸੰਤ। ਇਹ ਨਿਰਾਕਾਰ ਪ੍ਰਭੂ ਦੇ ਉਪਾਸ਼ਕ ਹੁੰਦੇ ਹਨ ਅਤੇ ਇਨ੍ਹਾਂ ਦੀ ਵਿਧੀ ਨਾਮ–ਸਿਮਰਨ ਹੁੰਦੀ ਹੈ। ਸਾਧ ਦਾ ਅਰਥ ਹੈ ਜਿਹੜਾ 'ਸਾਧਨਾਂ' (ਸਿਮਰਨ ਕਰ ਰਿਹਾ ਹੈ, ਜਿਹੜਾ 'ਸਿੱਧ' ਕਰ ਰਿਹਾ ਹੈ, ਜਿਹੜਾ ਹਾਲੀ ਅਭਿਆਸ ਕਰ ਰਿਹਾ ਹੈ । ਪਰ ਸਾਧ ਉਸਨੂੰ ਵੀ ਕਹਿੰਦੇ ਹਨ ਜਿਸਨੇ ਆਪਣੀ ਸਾਧਨਾਂ ਪੂਰੀ ਕਰ ਲਈ ਹੈ ਜਾਂ ਆਪਣੀ ਉਪਾਸ਼ਨਾਂ/ਕਰਮ ਵਿੱਚ ਵਿਜੇਈ ਹੋ ਗਿਆ ਹੈ। ਗੁਰਬਾਣੀ ਵਿੱਚ ਸਾਧ ਸ਼ਬਦ ਦੋਹਾਂ ਅਰਥਾਂ ਵਿੱਚ ਵਰਤਿਆ ਗਿਆ ਹੈ।

ਇਦਾਂ ਹੀ ਸ਼ਬਦ 'ਸੰਤ' ਹੈ। ਸੰਤ ਉਹ ਹੈ ਜਿਸਦੀ ਸਾਧਨਾਂ ਦਾ 'ਅੰਤ' ਹੋ ਗਿਆ ਹੈ, (ਸ+ਅੰਤ), ਜਿਸ ਦਾ ਮੰਨ 'ਸ਼ਾਂਤ' ਹੋ ਗਿਆ ਹੈ। ਸੁਖਮਨੀ ਸਾਹਿਬ ਦੀ ੭ਵੀ ਅਸਟਪਦੀ ਸਾਧ ਦੀ ਉਪਮਾ ਵਿੱਚ ਅਤੇ ੧੩ਵੀ ਅਸਟਪਦੀ ਸੰਤ ਦੀ ਉਪਮਾਂ ਵਿੱਚ ਰਚੀ ਗਈ ਹੈ। ਗੁਰਬਾਣੀ ਵਿੱਚ ਸ਼ਬਦ 'ਭਗਤ' ਸਾਧ ਤੇ ਸੰਤ ਦੋਹਾਂ ਲਈ ਵਰਤਿਆ ਗਿਆ ਹੈ।ਸੋ ਭਗਤ ਤੋ ਮੁਰਾਦ ਸਾਧ ਜਾਂ ਸੰਤ ਵੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਈ ਬਾਣੀ ਨੂੰ ਇਦਾਂ ਵੰਡਿਆ ਜਾ ਸਕਦਾ ਹੈ–

੧) ਗੁਰੂ ਬਾਣੀ–ਜਿਸ ਵਿੱਚ ਗੁਰੂ ਸਾਹਿਬਾਂ ਦੀ ਬਾਣੀ ਹੈ।

੨) ਗੁਰੂ ਅੰਸ਼ ਬਾਣੀ–ਜਿਸ ਵਿੱਚ ਗੁਰੂ ਅਮਰਦਾਸ ਜੀ ਦੇ ਪੜੋਤੇ ਬਾਬਾ ਸੁੰਦਰ ਜੀ ਦੀ ਬਾਣੀ 'ਸਦ' ਰਾਗ ਰਾਮਕਲੀ ਵਿੱਚ ਹੈ।

੩) ਰਬਾਬੀ ਬਾਣੀ–ਜਿਸ ਵਿੱਚ ਭਾਈ ਮਰਦਾਨੇ ਦਾ ਸਲੋਕ ਰਾਗ ਬਿਹਾਗੜੇ ਵਿੱਚ ਅਤੇ ਸੱਤੇ ਬਲਵੰਡ ਦੀ ਵਾਰ ਰਾਗ ਰਾਮਕਲੀ ਵਿੱਚ ਹੈ।

੪) ਭਗਤ ਬਾਣੀ–ਜਿਸ ਵਿੱਚ ੧੫ ਨਿਰਗੁਣ ਉਪਾਸ਼ਕ ਉੱਚ ਕੋਟੀ ਪਰ ਬਹੁਤੇ ਕਰਕੇ ਨੀਵੀ ਜਾਤ ਦੇ ਭਗਤਾਂ ਦੀ ਬਾਣੀ ਹੈ।

੫) ਭਟ ਬਾਣੀ–ਜਿਸ ਵਿੱਚ ੨੨ ਭਟਾਂ ਦੀ ਬਾਣੀ ਹੈ ਜਿਹੜੀ ਗੁਰੂ ਸਿਫਤ ਸਲਾਹ ਵਿੱਚ ਲਿਖੀ ਗਈ ਹੈ।

ਭਗਤਾਂ ਤੇ ਉਨ੍ਹਾਂ ਦੀ ਬਾਣੀ ਦਾ ਵੇਰਵਾ ਅੰਤਕੇ ਦੇ ਵਿੱਚ ਦਿੱਤਾ ਗਿਆ ਹੈ।ਸ਼ਬਦਾਂ ਦੀ ਗਿਣਤੀ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ। ਬਾਣੀ ਵਿਚ ਕਈ ਸ਼ਬਦ ਐਸੇ ਹਨ ਜਿਨ੍ਹਾਂ ਉਪਰ ਮ: ੩ ਜਾਂ ਮ: ੫ ਲਿਖਿਆ ਹੋਇਆ ਹੈ ਪਰ ਸ਼ਬਦ ਦੇ ਅੰਤ ਵਿਚ ਭਗਤ ਦਾ ਨਾਂ ਦਿੱਤਾ ਹੈ। ਇਨ੍ਹਾਂ ਦੇ ਸ਼ਬਦਾਂ ਨੂੰ ਕਈ ਭਗਤਾਂ ਦੀ ਬਾਣੀ ਦਸਦੇ ਹਨ ਤੇ ਕਈ ਗੁਰੂਆਂ ਦੀ। ਮਸਲਨ, ਗੁਰੂ ਗ੍ਰੰਥ ਸਾਹਿਬ ਜੀ ਵਿਚ ਕਬੀਰ ਜੀ ਦੇ ਨਿਰੋਲ ਕੁਲ ੨੩੭ ਸ਼ਬਦ ਹਨ, ਇਕ ਉਪਰ ਮਹਲਾ ੩ ਅਤੇ ਪੰਜਾਂ ਉਪਰ ਮਹਲਾ ੫ ਲਿਖਿਆ ਹੋਇਆ ਹੈ। ਇਨ੍ਹਾਂ ਕਬੀਰ ਜੀ ਦੇ ਸ਼ਬਦਾਂ ਦੀ ਗਿਣਤੀ ਕੋਈ ੨੩੭ ਵਾਰ ਕਰਦਾ ਹੈ ਤੇ ਕੋਈ ੨੪੩।

ਭਗਤਾਂ ਦੇ ਮੁਢਲੇ ਜੀਵਨ ਬਾਰੇ ਕੋਈ ਭਰੋਸੇ ਵਾਲੀ ਜਾਣਕਾਰੀ ਨਹੀ ਮਿਲਦੀ ਅਤੇ ਜਿਨੀ ਕੁ ਮਿਲਦੀ ਹੈ ਉਹ ਵੀ ਬਹੁਤ ਸੰਖੇਪ ਜਿਹੀ ਹੈ। ਇਸ ਘਾਟ ਦਾ ਮੁੱਖ ਕਾਰਨ ਇਹ ਹੈ ਕਿ ਭਗਤ ਬਹੁਤੇ ਕਰਕੇ ਸਾਧਾਰਣ ਘਰਾਨਿਆਂ ਅਤੇ ਅਖੌਤੀ ਨੀਵੀ

ਜਾਤਾਂ ਵਿਚੋਂ ਹੋਏ ਹਨ। ਉਨ੍ਹਾਂ ਦੇ ਜੀਵਨ ਵਿਚ ਕੁਝ ਐਸਾ ਨਹੀ ਸੀ ਜਿਸ ਨੂੰ ਕਿ ਰਾਜਿਆਂ-ਮਹਾਂਰਾਜਿਆਂ ਦੇ ਜੀਵਨ ਵਾਂਗ ਕਲਮਬੰਦ ਕੀਤਾ ਜਾਂਦਾ। ਇਸ ਲਈ ਉਨ੍ਹਾਂ ਦੇ ਜਨਮ ਦਿਨ, ਜਨਮ ਸਥਾਨ, ਮਾਤਾ ਪਿਤਾ, ਬਚਪਨ ਆਦਿ ਬਾਰੇ ਕੁਝ ਖਾਸ ਨਹੀ ਮਿਲਦਾ। ਜਦੋਂ ਉਨ੍ਹਾਂ ਨੇ ਪ੍ਰਸਿੱਧੀ ਪਾ ਲਈ ਤਾਂ ਉਨ੍ਹਾਂ ਦੀ ਇਸ ਸਬੰਧੀ ਕੋਈ ਰੁਚੀ ਹੀ ਨਹੀ ਰਹੀ।

ਇਕ ਆਤਮ ਦਰਸ਼ੀ ਜਾਣਦਾ ਹੈ ਕਿ ਪ੍ਰਭੂ ਵੱਲ ਯਾਤਰਾ ਕਰਨ ਲਈ ਸਰੀਰ ਦੀ ਪਹਿਚਾਣ ਤੇ ਸਰੀਰ ਦਾ ਮੋਹ ਘਟ ਕਰਨਾ ਪੈਂਦਾ ਹੈ। ਸਰੀਰ ਕਰਕੇ ਹੀ ਜਨਮ ਮਿਤੀ, ਜਨਮ ਸਥਾਨ ਜਾਂ ਮਾਤਾ ਪਿਤਾ ਦੇ ਨਾਂ ਦੀ ਮਹੱਤਤਾ ਹੈ। ਸਰੀਰ ਕਰਕੇ ਹੀ ਕੋਈ ਉਚਾ ਜਾਂ ਨੀਵਾਂ ਹੈ, ਰਾਜਾ ਜਾਂ ਰੰਕ ਹੈ। ਆਤਮਾ ਦੀ ਦ੍ਰਿਸ਼ਟੀ ਤੋਂ ਸਰੀਰ ਦੇ ਇਨ੍ਹਾਂ ਪਦ-ਚਿੰਨ੍ਹਾਂ ਦੀ ਕੋਈ ਅਹਿਮੀਅਤ ਨਹੀ। ਇਸ ਲਈ ਇਨ੍ਹਾਂ ਭਗਤਾਂ ਨੇ ਆਪਣੇ ਸਰੀਰ ਸਬੰਧੀ ਕੋਈ ਜਾਣਕਾਰੀ ਨ ਦਿੱਤੀ ਅਤੇ ਨਾ ਦੇਣੀ ਜ਼ਰੂਰੀ ਸਮਝੀ।

ਇਸ ਵਿਚਾਰ ਦਾ ਸਿੱਟਾ ਹੀ ਹੈ ਕਿ ਕਿਸੇ ਭਗਤ ਨੇ ਸਮਾਜਿਕ ਵਰਨ-ਵੰਡ ਨੂੰ ਨਹੀ ਸਵੀਕਾਰਿਆ। ਬਲਕਿ ਉਨ੍ਹਾਂ ਨੇ ਇਸ ਅਨਿਆਇ ਸਬੰਧੀ ਜ਼ੋਰਦਾਰ ਪ੍ਰਚਾਰ ਕੀਤਾ। ਇਹੀ ਕਾਰਣ ਹੈ ਕਿ ਸਾਡੇ ਗੁਰੂਆਂ ਦੀ ਨਜ਼ਰ ਵਿਚ ਆਤਮ ਦਰਸ਼ੀ ਭਗਤ ਇਕ ਸਮਾਨ ਸਮਝੇ ਗਏ ਭਾਵੇਂ ਕੋਈ ਨਾਈ ਸੀ ਜਾਂ ਬ੍ਰਾਹਮਣ। ਗੁਰਮਤਿ ਹੈ ਕਿ 'ਮੈ ਮੈਲੌ ਊਜਲੁ ਸਚੁ ਸੋਇ। ਊਤਮੁ ਆਖਿ ਨ ਊਚਾ ਹੋਇ।'

ਭਗਤਾਂ ਦੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਵਿਸ਼ਵ-ਫੇਰੀ ਦੌਰਾਨ ਕੱਠੀ ਕੀਤੀ। ਜਿਨ੍ਹਾਂ ਭਗਤਾਂ ਨੂੰ ਆਪ ਜੀ ਮਿਲੇ ਉਨ੍ਹਾਂ ਦੀ ਬਾਣੀ ਆਪ ਜੀ ਨੇ ਉਨ੍ਹਾਂ ਕੋਲੋਂ ਲੈ ਲਈ ਅਤੇ ਸ਼ਾਇਦ ਆਪਣੀ ਬਾਣੀ ਉਨ੍ਹਾਂ ਨੂੰ ਦੇ ਦਿੱਤੀ। ਇਸ ਬਾਰੇ ਸਾਡੇ ਕੋਲ ਕੋਈ ਠੋਸ ਜਾਣਕਾਰੀ ਨਹੀ। ਜਿਹੜੇ ਭਗਤ ਗੁਰੂ ਜੀ ਤੋਂ ਪਹਿਲਾਂ ਹੋ ਚੁੱਕੇ ਸਨ, ਉਨ੍ਹਾਂ ਦੀ ਬਾਣੀ ਗੁਰੂ ਜੀ ਨੇ ਉਨ੍ਹਾਂ ਦੇ ਸ਼ਿਸ਼ਾਂ ਕੋਲੋਂ ਲੈ ਲਈ ਅਤੇ ਠੀਕ ਸਮਝਣ ਤੇ ਆਪਣੀ "ਪੋਥੀਆਂ" ਵਿਚ ਦਰਜ ਕਰ ਲਈ। ਇਹ ਬਾਣੀ (ਗੁਰੂ ਨਾਨਕ ਦੇਵ ਜੀ

ਦੀ ਤੇ ਭਗਤਾਂ ਦੀ) ਪੋਥੀਆਂ ਦੇ ਰੂਪ ਵਿਚ ਗੁਰੂਆਂ ਰਾਹੀ ਗੁਰੂ ਅਰਜਨ ਦੇਵ ਜੀ ਨੂੰ ਪ੍ਰਾਪਤ ਹੋਈ। ਇਹ ਕਥਾ ਗਲਤ ਹੈ ਕਿ ਕੋਈ ਪੋਥੀ ਬਾਬਾ ਮੋਹਨ ਜੀ (ਜਿਹੜੇ ਗੁਰੂ ਅਮਰਦਾਸ ਜੀ ਦੇ ਸਪੁੱਤਰ ਸਨ) ਕੋਲ ਸੀ।ਗੁਰਬਾਣੀ ਦਾ ਸ਼ਬਦ 'ਮੋਹਨ ਤੇਰੇ ਊਚੇ ਮੰਦਰ ਮਹਿਲ ਅਪਾਰ', ਬਾਬਾ ਜੀ ਵੀ ਖੁਸ਼ਾਮਦ ਵਿਚ ਨਹੀ ਬਲਕਿ ਪ੍ਰਭੂ ਦੀ ਉਸਤਤਿ ਵਿਚ ਉਚਾਰਿਆ ਗਿਆ ਹੈ।

ਇਹ ਪ੍ਰਚਾਰ ਵੀ ਗਲਤ ਹੈ ਕਿ ਭਗਤਾਂ ਦੀਆਂ ਰੂਹਾਂ ਨੇ ਆਪ ਆਪਣੀ ਬਾਣੀ ਗੁਰੂ ਅਰਜਨ ਦੇਵ ਜੀ ਕੋਲੋਂ ਲਿਖਵਾਈ। ਜਿਦਾਂ ਪਹਿਲਾਂ ਕਿਹਾ ਗਿਆ ਹੈ ਸਾਰੀ ਬਾਣੀ ਗੁਰੂ ਨਾਨਕ ਦੇਵ ਜੀ ਨੇ ਪੋਥੀਆਂ ਦੇ ਰੂਪ ਵਿਚ ਸੰਭਾਲ ਲਈ ਸੀ। ਇਸ ਲਈ ਕਿਸੀ ਰੂਹ ਆਦਿ ਦਾ ਗੁਰੂ ਜੀ ਕੋਲ ਆਣ ਦਾ ਕੋਈ ਅਰਥ ਨਹੀ ਸੀ ਅਤੇ ਨਾ ਹੀ ਰੂਹਾਂ ਇਦਾਂ ਕਰਦੀਆਂ ਹਨ। ਗੁਰੂ ਜੀ ਨੇ ਆਪ ਨ ਕੋਈ ਭਗਤ ਬਾਣੀ ਇਕੱਤਰ ਕੀਤੀ ਅਤੇ ਨਾ ਹੀ ਸੰਪਾਦਕੀ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਕੀਤੀ । ਦਸਿਆ ਜਾਂਦਾ ਹੈ ਕਿ ਕਈ ਸਮਕਾਲੀ ਭਗਤਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਆਪਣੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਲਈ ਬੇਨਤੀ ਕੀਤੀ ਪਰ ਗੁਰੂ ਜੀ ਨੇ ਉਨ੍ਹਾਂ ਦੀ ਬਾਣੀ ਨੂੰ ਗੁਰੂ ਆਸ਼ੇ ਅਨੁਸਾਰ ਨਹੀ ਸਮਝਿਆ। ਜਿਦਾਂ ਕਾਨ੍ਹਾ ਦੀ ਕਹਿੰਦੇ ਹਨ 'ਮੈ ਉਹੀ ਰੇ ਮੈ ਉਹੀ ਰੇ। ਜਾ ਕੋ ਬੇਦ ਪੁਰਾਨ ਸਭ ਗਾਵਹਿ ਖੋਜਤ ਖੋਜ ਨ ਕੋਈ ਰੇ।' ਜਾਹਿਰ ਹੈ ਕਿ ਇਸ ਕਥਨ ਵਿਚ ਕਹਿਣ ਵਾਲੇ ਦਾ ਅਹੰਕਾਰ ਝਲਕਦਾ ਹੈ ਜਿਹੜਾ ਗੁਰਬਾਣੀ ਵਿਚ ਪ੍ਰਵਾਨ ਨਹੀ । ਇਸੇ ਕਾਰਨ ਭਗਤ ਛਜੂ ਜੀ, ਸਾਹ ਹੁਸੈਨ, ਆਦਿ ਦੀ ਬਾਣੀ ਗੁਰੂ ਜੀ ਨੇ ਨਹੀ ਸਵੀਕਾਰੀ।

ਇਹ ਕਹਿਣਾ ਵੀ ਬਿਲਕੁਲ ਗਲਤ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਪ ਭਗਤਾਂ ਦੀ ਬਾਣੀ ਉਨ੍ਹਾਂ ਦੇ ਨਾਂ ਥਲੇ ਰਚੀ। ਇਹ ਵਿਚਾਰ ਇਸ ਕਰਕੇ ਬਣਿਆ ਲਗਦਾ ਹੈ ਕਿਉਕਿ ਭਗਤ ਬਾਣੀ ਤੇ ਗੁਰੂ ਬਾਣੀ ਦੀ ਭਾਸ਼ਾ ਵਿਚ ਬਹੁਤਾ ਅੰਤਰ ਨਹੀ। ਪਰ ਸਾਡੇ ਦੇਸ਼ ਵਿਚ ਇਦਾਂ ਦੀ ਭਾਸ਼ਾ ਨੂੰ 'ਸੰਤੁਕੜੀ' ਕਹਿੰਦੇ ਹਨ ਅਤੇ ਗਊ

ਬੈਲਟ (ਯਾਨੀ ਉਤਰੀ ਭਾਰਤ ਦੇ ਹਿੰਦੀ ਭਾਸ਼ਾਈ ਪ੍ਰਾਂਤਾਂ) ਵਿਚ ਇਹ ਭਾਸ਼ਾ ਬਹੁਤ ਪ੍ਰਚਲਿਤ ਹੈ ਕਿਉਂਕਿ ਸਾਰੇ ਹੀ ਭਗਤ (ਸਿਵਾਏ ਨਾਮਦੇਵ ਤੇ ਤ੍ਰਿਲੋਚਨ) ਉਤਰੀ ਭਾਰਤ ਦੇ ਜੰਮ ਪਲ ਸਨ, ਇਸ ਲਈ ਉਨ੍ਹਾਂ ਦੀ ਭਾਸ਼ਾ ਸੰਤੁਕੜੀ ਹੀ ਹੋਣੀ ਸੀ। ਇਸ ਭਾਸ਼ਾ ਨਾ ਮੂਲ ਹਿੰਦੀ ਪੰਜਾਬੀ ਹੁੰਦਾ ਸੀ ਪਰ ਇਸ ਵਿਚ ਇਲਾਕੀ ਭਾਸ਼ਾ ਦੇ ਸ਼ਬਦ ਜੋੜ ਦਿੱਤੇ ਜਾਂਦੇ ਸਨ ਤਾਂ ਕਿ ਉਥੇ ਦੇ ਲੋਕਾਂ ਨੂੰ ਬਾਣੀ ਦੀ ਸਮਝ ਆ ਜਾਏ। ਇਸੇ ਲਈ ਗੁਰੂ ਜੀ ਤੇ ਭਗਤ ਉਰਦੂ, ਫਾਰਸੀ, ਸੰਸਕ੍ਰਿਤ, ਮੁਲਤਾਨੀ, ਪੋਠੋਹਾਰੀ, ਮਲਵੀ ਆਦਿ ਦੇ ਸ਼ਬਦਾਂ ਦੀ ਲੋੜ ਅਨੁਸਾਰ ਵਰਤੋਂ ਕਰਦੇ ਰਹਿੰਦੇ ਸਨ। ਮਸਲਨ, ਕਬੀਰ ਜੀ ਤੇ ਪੀਪਾ ਜੀ ਦੀ ਬਾਣੀ ਉਨ੍ਹਾਂ ਦੇ ਸ਼ਰਧਾਲੂਆਂ ਨੇ ਵੀ ਇਕੱਠੀ ਕੀਤੀ ਹੋਈ ਹੈ ਅਤੇ ਉਨ੍ਹਾਂ ਨੇ ਆਪਣੇ ਧਰਮ ਗ੍ਰਥਾਂ ਵਿਚ ਦਰਜ ਕੀਤਾ ਹੈ। ਪਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭਗਤ ਬਾਣੀ ਵਿਚ ਅਤੇ ਉਨ੍ਹਾਂ ਗ੍ਰੰਥਾਂ ਵਿਚ ਦਰਸਾਈ ਬਾਣੀ ਵਿਚ ਕੋਈ ਬਹੁਤਾ ਫਰਕ ਨਹੀ। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਦੀ ਤੇ ਹੋਰ ਭਗਤਾਂ ਦੀ ਬਾਣੀ ਗੁਰੂ ਜੀ ਨੇ ਨਹੀ ਰਚੀ।

ਹਥਲੀ ਪੁਸਤਕ ਵਿਚ ਭਗਤਾਂ ਦੀ ਬਾਣੀ ਨੂੰ ਉਸੇ ਤਰਤੀਬ ਵਿਚ ਵਿਚਾਰਿਆ ਗਿਆ ਹੈ ਜਿਦਾਂ ਉਹ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਇਸ ਕਾਰਣ ਕਬੀਰ ਜੀ ਦੀ ਬਾਣੀ ਤੇ ਜੀਵਨ ਦਾ ਜਿਕਰ ਪਹਿਲਾ ਕੀਤਾ ਗਿਆ ਹੈ ਅਤੇ ਪੀਪਾ ਜੀ ਦਾ ਅੰਤ ਵਿਚ। ਮੈਂ ਪਹਿਲਾਂ ਭਗਤਾਂ ਦਾ ਜੀਵਨ ਦਰਸਾਇਆ ਹੈ ਅਤੇ ਬਾਅਦ ਵਿਚ ਉਨ੍ਹਾਂ ਦੀ ਬਾਣੀ ਦੀ ਵਿਆਖਿਆ ਕੀਤੀ ਹੈ। ਮੁੱਢਲੇ ਜੀਵਨ ਦੀ ਗੱਲ ਕਰਦੇ ਸਮੇਂ ਮੈਂ ਉਨ੍ਹਾਂ ਘਟਨਾਵਾਂ ਦਾ ਵੀ ਜ਼ਿਕਰ ਕੀਤਾ ਹੈ ਜਿਹੜੀਆਂ ਉਨ੍ਹਾਂ ਦੇ ਜੀਵਨ ਨਾਲ ਸਬੰਧ ਰਖਦੀਆਂ ਹਨ ਅਤੇ ਜਿਨ੍ਹਾਂ ਬਾਰੇ ਭਗਤਾਂ ਨੇ ਆਪ ਆਪਣੀ ਬਾਣੀ ਵਿਚ ਕੋਈ ਨਾ ਕੋਈ ਸੰਕੇਤ ਦਿੱਤਾ ਹੈ। ਮੈ ਇਹ ਵੀ ਸਪਸ਼ਟ ਕੀਤਾ ਹੈ ਕਿ ਭਗਤ ਭਾਵੇਂ ਮੁੱਢਲੇ ਜੀਵਨ ਵਿਚ ਮੂਰਤੀ ਪੂਜਕ ਰਹੇ ਹੋਣ ਪਰ ਉਨ੍ਹਾਂ ਦੇ ਸ਼ਬਦਾਂ ਵਿਚ ਇਦਾਂ ਦੀ ਪੂਜਾ ਦਾ ਕੋਈ ਜ਼ਿਕਰ ਨਹੀ ਮਿਲਦਾ। ਇਸ ਬਾਰੇ ਚਰਚਾ ਵਿਸਥਾਰ ਨਾਲ ਕੀਤੀ ਹੈ ਕਿਉਂਕਿ ਪ੍ਰਚਾਰਕ ਇਦਾਂ ਦਾ ਭੁਲੇਖਾ ਪਾ ਰਹੇ ਹਨ।

ਹਰ ਭਗਤ ਦੇ ਇਕੋ ਇਕ ਸ਼ਬਦ ਦੀ ਵਿਆਖਿਆ ਕੀਤੀ ਹੈ ਅਤੇ ਇਸ ਲਈ ਉਹੀ ਸ਼ਬਦ ਚੁਣੇ ਗਏ ਹਨ ਜਿਹੜੇ ਆਮ ਕੀਰਤਨ ਸਮੇਂ ਪੜ੍ਹੇ ਜਾਂਦੇ ਹਨ । ਇਸ ਚੋਣ ਦਾ ਮਨੋਰਥ ਇਹੀ ਹੈ ਕਿ ਅਸੀ ਉਸ ਸ਼ਬਦ ਨੂੰ ਅਤੇ ਉਸ ਵਿਚ ਦਰਸਾਈ ਗੂੜੀ ਰਮਜ਼ ਨੂੰ ਚੰਗੀ ਤਰ੍ਹਾਂ ਸਮਝ ਸਕੀਏ। ਜੇ ਇਕ ਸ਼ਬਦ ਅਤੇ ਉਸ ਦੇ ਅੰਤਰੀਵ ਭਾਵ ਚੰਗੀ ਤਰ੍ਹਾਂ ਸਮਝ ਆ ਜਾਣ ਤਾਂ ਹੋਰ ਸ਼ਬਦ ਆਸਾਨੀ ਨਾਲ ਸਮਝ ਆ ਜਾਂਦੇ ਹਨ। ਉਨ੍ਹਾਂ ਦੇ ਅਖਰੀ ਅਰਥ ਸਮਝਣ ਵਿਚ ਸ਼ਾਇਦ ਕੋਈ ਕਠਿਨਾਈ ਹੋਵੇ ਪਰ ਉਨ੍ਹਾਂ ਦਾ ਅੰਤਰੀਵ ਭਾਵ ਸੁਤੇ ਸਿਧ ਹੀ ਪ੍ਰਗਟ ਹੋਣ ਲਗਦਾ ਹੈ । ਆਰਤੀਆਂ ਵਾਲੇ ਸ਼ਬਦਾਂ ਵਿਚ ਆਰਤੀ ਦਾ ਸਹੀ ਅਰਥ ਦਰਸਾਇਆ ਗਿਆ ਹੈ ਅਤੇ ਪੂਜਾ ਵਿਚ ਵਰਤੀ ਜਾਣ ਵਾਲੀ ਸਾਮਗਰੀਆਂ ਦੀ ਸਰੀਰਕ ਅਰੋਗਤਾ ਦੀ ਦ੍ਰਿਸ਼ਟੀ ਤੋਂ ਮਹੱਤਤਾ ਸਮਝਾਈ ਗਈ ਹੈ।

ਖਾਲਸਾ ਪੰਥ ਦੇ ੩੦੨ ਵੇਂ ਸਿਰਜਨਾ ਸਾਲ ਦੇ ਉਤਸਵ ਤੇ ਇਹ ਸਾਡੀ ਨਿਮਾਣੀ ਜਿਹੀ ਭੇਂਟ ਕਬੂਲ ਕਰਕੇ ਸਾਨੂੰ ਨਿਵਾਜੋ ਜੀ ਕਿਉਂਕਿ 'ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ।'

ਜੋਗਿੰਦਰ ਸਿੰਘ ਸੇਠੀ
੧੩. ੪. ੨੦੦੧

੩੦੩/੧ ਐਵਰੀ ਟਾਵਰ,
ਜੁਹੂ ਰੋਡ,
ਮੁੰਬਈ, ੪੦੦੦੪੯

# "ਗੁਰ ਉਪਦੇਸ਼"

## ਮੈ ਮੂਰਖ ਕਹਣੁ ਨ ਜਾਈ

ਰਾਗ ਬਿਲਾਵਲੁ ਮਹਲਾ ੧

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ।
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ।੧।
ਤੇਰੇ ਗੁਣ ਗਾਵਾ ਦੇਹਿ ਬੁਝਾਈ ਜੈਸੇ ਸਚ ਮਹਿ ਰਹਉ ਰਜਾਈ ।੧।ਰਹਾਉ।
ਜੋ ਕਿਛੁ ਹੋਆ ਸਭੁ ਕਿਛੁ ਤੁਮ ਤੇ ਤੇਰੀ ਸਭ ਅਸਨਾਈ।
ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ।੨।
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ।
ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ।੩।
ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ।
ਭਗਤਿ ਹੀਣੁ ਨਾਨਕ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ।੪।੧।



੧

# ਭਗਤ ਕਬੀਰ ਜੀ

---

ਕਹਿ ਕਬੀਰ ਰਾਜਾ ਰਾਮੁ ਨ ਛੋਡਉ।

---

ਮਨ ਰੇ ਛਾਡਹੁ ਭਰਮ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ।
ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ।੧।

ਡਗਮਗ ਛਾਡਿ ਰੇ ਮਨ ਬਉਰਾ। ਅਬ ਤਉ ਜਰੇ ਮਰੇ ਸਿਧਿ ਪਾਈਐ
ਲੀਨੋ ਹਾਥਿ ਸੰਧਉਰਾ।੧।ਰਹਾਉ।
ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ।
ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ।੨।

(੩੩੮)

੧

## ਕਹਿ ਕਬੀਰ ਰਾਜਾ ਰਾਮ ਨ ਛੋਡਉ

੧. *ਜੀਵਨ* : ਦੱਸਿਆ ਜਾਂਦਾ ਹੈ ਕਿ ਕੋਈ ਵਿਧਵਾ ਬ੍ਰਾਹਮਣੀ ਆਪ ਜੀ ਨੂੰ ਜਨਮ ਦੇ ਕੇ ਬਨਾਰਸ ਦੇ ਲਾਗੇ 'ਲਹਿਰਾ ਤਲਾਉ' ਦੇ ਕੰਢੇ ਛੱਡ ਗਈ ਸੀ ਅਤੇ ਇਸ ਬੱਚੇ ਨੂੰ ਅਲੀ (ਨੀਰੂ) ਨਾਂ ਦੇ ਮੁਸਲਮਾਨ ਜੁਲਾਹੇ ਅਤੇ ਉਸ ਦੀ ਪਤਨੀ ਨੀਮਾਂ ਨੇ ਪਾਲਿਆ। ਆਪ ਜੀ ਦਾ ਜਨਮ ਸੰਨ ੧੩੯੮ ਵਿਚ ਮਨਿਆ ਜਾਂਦਾ ਹੈ। ਇਸਲਾਮੀ ਧਰਮ ਅਨੁਸਾਰ ਆਪ ਜੀ ਦਾ ਨਾਂ ਕਬੀਰ (ਯਾਨੀ ਵੱਡਾ) ਰੱਖਿਆ ਗਿਆ । ਆਪ ਜੀ ਦੀ ਧਰਮ ਪਤਨੀ ਨਾਂ ਕੋਈ ਲੋਈ ਸੀ, ਜਿਸ ਨੂੰ ਆਪ ਪਿਆਰ ਸਤਿਕਾਰ ਨਾਲ 'ਰਾਮ-ਜਨੀਆ' ਕਹਿ ਕੇ ਸਦਦੇ ਸਨ। ਆਪ ਜੀ ਦੇ ਪੁੱਤਰ ਦਾ ਨਾਂ ਕਮਾਲ ਸੀ ਅਤੇ ਬਹੂ ਦਾ ਧੰਨੀਆ। ਗੁਰਬਾਣੀ ਵਿਚ ਭਗਤ ਜੀ ਦਾ ਲਿਖਿਆ ਮਿਲਦਾ ਹੈ 'ਮੇਰੀ ਬਹੁਰੀਆ ਕੋ ਧਨੀਆ ਨਾਉ।'

ਆਪ ਜੀ ਨੇ ਸੁਆਮੀ ਰਾਮਾਨੰਦ ਨੂੰ ਆਪਣਾ ਗੁਰੂ ਧਾਰਨ ਕੀਤਾ। ਸਿਮਰਨ ਧਿਆਨ ਰਾਹੀ ਰਾਮ ਨਾਲ ਇਕ-ਮਿਕਤਾ ਪ੍ਰਾਪਤ ਕੀਤੀ। ਨਾਂ ਕਬੀਰ (ਵੱਡਾ) ਰੱਖਿਆ

ਗਿਆ ਸੀ ਅਤੇ ਆਪ ਜੀ ਨੇ ਕਬੀਰ ਬਣ ਕੇ ਦਿਖਾ ਦਿੱਤਾ। ਆਪਣੀ ਆਤਮਿਕ ਪ੍ਰਾਪਤੀ ਬਾਰੇ ਕਹਿੰਦੇ ਹਨ:

*—ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ।*

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ।   (੯੬੯)*

ਆਪਣੇ ਬਚਨਾਂ ਦੇ ਧਨੀ ਸਨ ਅਤੇ ਕਹਿਣੀ ਤੇ ਕਥਨੀ ਵਿਚ ਇਕ ਸਾਰਤਾ ਰੱਖਦੇ ਸਨ। ਜੋ ਕਿਹਾ 'ਸੂਰ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਚੈ ਭਾਂਡੇ' ਤਾਂ ਬਚਨਾਂ ਤੇ ਅਟਲ ਰਹਿ ਕੇ ਵਕਤ ਦੀ ਹਕੂਮਤ ਵਲੋਂ ਦਿੱਤੇ ਤਸੀਹੇ ਤੇ ਮੌਤ ਦੀ ਸਜ਼ਾ ਨੂੰ ਨਿਰਭੈਅਤਾ ਨਾਲ ਕਬੂਲਿਆ। ਇਨ੍ਹਾਂ ਘਟਨਾਵਾਂ ਦਾ ਜ਼ਿਕਰ ਬਾਅਦ ਵਿਚ ਕੀਤਾ ਗਿਆ ਹੈ। ਫਿਰ ਨਿਸ਼ਚੇ ਨੂੰ ਸਿੱਧ ਕਰਨ ਲਈ ਕਿ ਕੋਈ ਬਨਾਰਸ ਵਿਚ ਮਰਨ ਨਾਲ ਹੀ ਮੁਕਤ ਨਹੀ ਹੋ ਜਾਂਦਾ, ਮਰਨ ਸਮੇ ਆਪ ਜੀ ਬਨਾਰਸ ਛੱਡ ਕੇ (ਜਿਥੇ ਸਾਰਾ ਜੀਵਨ ਬਤੀਤ ਕੀਤਾ ਸੀ) ਉਥੋਂ ੧੫ ਮੀਲ ਦੂਰ ਮਗਹਰ ਨਾਂ ਦੇ ਸਥਾਨ ਤੇ ਜਾ ਟਿੱਕੇ ਅਤੇ ਉਥੇ ਹੀ ਆਪਣੇ ਪ੍ਰਾਣ ਤਿਆਗੇ। ਆਪ ਜੀ ਨੇ ਕਿਹਾ :
ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ। (ਪੰਨਾ ੯੬੯) ਆਪ ਜੀ ਦੀ ਯਾਦ ਵਿਚ ਬਨਾਰਸ ਦੇ ਰਾਜਾ ਵੀਰ ਸਿੰਘ ਬਘੇਲਾ ਨੇ ਸਮਾਧ ਬਣਾਈ ਤੇ ਗੋਰਖਪੁਰ ਦੇ ਨਵਾਬ ਬਿਜਲੀ ਖਾਨ ਨੇ ਇਸ ਸਥਾਨ ਤੇ ਕਬਰ ਬਣਵਾਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤਾਂ ਦੀ ਬਾਣੀ ਵਿਚ ਕਬੀਰ ਜੀ ਦੀ ਬਾਣੀ ਸਭ ਤੋਂ ਜ਼ਿਆਦਾ ਹੈ। ਆਪ ਜੀ ਦੇ ੨੧੯ ਸ਼ਬਦ, ੨੪੭ ਸਲੋਕ, ਇਕ ਬਾਵਨ ਅੱਖਰੀ, ਇਕ ਪੰਦਰਾ ਥਿਤੀ, ਇਕ ਸਤਵਾਰੇ ਤੇ ਵਾਰਾਂ ਤੋਂ ਵਧੀਕ ਸਲੋਕ ਹਨ। ਆਪ ਜੀ ਦੀ ਹੋਰ ਬਾਣੀ ਦਾ ਸੰਗ੍ਰਹਿ ਧਰਮਦਾਸ ਤੇ ਸੂਰਤ ਗੋਪਾਲ ਨੇ ਕੀਤਾ ਅਤੇ ਉਸ ਸੰਗ੍ਰਹਿ ਦਾ ਨਾਂ 'ਕਬੀਰ ਬੀਜ਼ਕ' ਰੱਖਿਆ।

ਹਿੰਦੂ ਤੇ ਮੁਸਲਮਾਨ ਧਰਮਾਂ ਦੇ ਪਾਖੰਡ ਦਾ, ਕਰਮ ਕਾਂਡ ਦਾ, ਊਚ ਨੀਚ ਦਾ, ਡੱਟ ਕੇ ਖੰਡਨ ਕੀਤਾ । ਭਗਤੀ ਭਾਵਨਾ ਕਾਰਨ ਤਰਕ–ਗਿਆਨੀ ਦੇ ਨਾਲ ਨਾਲ ਤੱਤ–ਗਿਆਨੀ ਵੀ ਹੋ ਗਏ।ਭਾਵੇ ਜਨਮ ਤੋਂ ਮੁਸਲਮਾਨ ਸਨ ਪਰ ਆਪ ਜੀ ਨੇ ਇਕ

ਹਿੰਦੂ ਸੁਆਮੀ ਰਾਮਾਨੰਦ ਨੂੰ ਆਪਣਾ ਗੁਰੂ ਧਾਰਿਆ। ਇਸ ਦਾ ਕਾਰਣ ਤਾਂ ਪਤਾ ਨਹੀ ਪਰ ਲਗਦਾ ਹੈ ਕਿ ਕਬੀਰ ਜੀ ਸੁਆਮੀ ਜੀ ਤੋਂ ਬਹੁਤ ਪ੍ਰਭਾਵਿਤ ਹੋਏ, ਜਿਹੜੇ ਕਾਸ਼ੀ ਦੇ ਮਹਾਨ ਵਿਦਵਾਨ ਸਨ ਤੇ ਮੰਨੇ ਪ੍ਰਮੰਨੇ ਗੁਰੂ ਸਨ। ਉਸ ਸਮੇਂ ਦੇ ਵੱਡੇ ਵੱਡੇ ਭਗਤ ਸੁਆਮੀ ਜੀ ਦੇ ਸ਼ਿਸ਼ ਸਨ। ਆਪ ਜੀ ਦੇ ਬਾਲ ਮਨ ਨੂੰ ਇਸ ਗੱਲ ਨੇ ਬਹੁਤ ਪ੍ਰਭਾਵਿਤ ਕੀਤਾ। ਆਪ ਜੀ ਰੋਜ ਸਵੇਰੇ ਤੜਕੇ ਗੰਗਾ ਦੀਆਂ ਪਉੜੀਆਂ ਤੇ ਬੈਠ ਜਾਂਦੇ ਸਨ ਅਤੇ ਸੁਆਮੀ ਜੀ ਦੇ ਦਰਸ਼ਨਾ ਦੀ ਉਡੀਕ ਕਰਦੇ ਸਨ ਜਿਹੜੇ ਸਵੇਰੇ ਗੰਗਾ ਇਸ਼ਨਾਨ ਕਰਨ ਜਾਂਦੇ ਸਨ। ਉਹ ਵਾਪਸੀ ਤੇ 'ਰਾਮ-ਰਾਮ, ਰਾਮ-ਰਾਮ' ਦਾ ਜਾਪ ਕਰਦੇ ਸਨ। ਕਬੀਰ ਜੀ ਨੇ ਇਸ ਜਾਪ ਨੂੰ 'ਮਰਾ-ਮਰਾ, ਮਰਾ-ਮਰਾ' ਕਰਕੇ ਸੁਣਿਆ ਅਤੇ ਇਦਾਂ ਹੀ ਜਾਪ ਕਰਨਾ ਸ਼ੁਰੂ ਕਰ ਦਿੱਤਾ। ਦ੍ਰਿੜਤਾ, ਵਿਸ਼ਵਾਸ ਅਤੇ ਲਗਨ ਤੋਂ ਮੁਤਾਂਸਰ ਹੋ ਕੇ ਸੁਆਮੀ ਜੀ ਨੇ ਆਪ ਜੀ ਨੂੰ ਵਿਧੀਵਤ ਆਪਣਾ ਸ਼ਿਸ਼ ਬਣਾ ਕੇ ਗੁਰੂ-ਮੰਤਰ ਦਿੱਤਾ। ਇਸ ਜਾਪ ਸਦਕਾ ਕਬੀਰ ਜੀ ਦੀ ਸ਼ਖਸੀਅਤ ਵਿਚ ਬੜਾ ਉਭਾਰ ਆਇਆ ਅਤੇ ਬਹੁਤ ਲੋਕੀ, ਹਿੰਦੂ ਤੇ ਮੁਸਲਮਾਨ ਦੋਵੇ ਆਪ ਜੀ ਨੂੰ ਸੁਣਨ ਲਈ ਹੁਮ-ਹੁਮਾ ਕੇ ਆਣ ਲਗੇ । ਇਸ ਬਾਰੇ ਭਾਈ ਗੁਰਦਾਸ ਜੀ ਆਪਣੀ ੧੦ਵੀ ਵਾਰ ਵਿਚ ਲਿਖਦੇ ਹਨ :

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈ ।

*ਅੰਮ੍ਰਿਤ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈ ।*<br>
*ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈ ।*<br>
*ਪੈਰੀ ਟੁੰਬਿ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ।*<br>
*ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮ ਮਹਕਾਈ।*<br>
*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।*<br>
*ਅਚਰਜ ਨੋ ਅਚਰਜੁ ਮਿਲੈ ਵਿਸਮਾਦੇ ਵਿਸਮਾਦੁ ਮਿਲਾਈ।*<br>
*ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।*<br>
*ਰਾਮ ਕਬੀਰੈ ਭੇਦੁ ਨ ਭਾਈ।੧੫।*

ਵਕਤ ਦੇ ਮੁਸਲਮਾਨ ਧਾਰਮਿਕ ਆਗੂਆਂ ਦਾ ਜੀਵਨ ਪਾਖੰਡ ਤੇ ਭਰਮ ਨਾਲ ਭਰਿਆ ਸੀ।ਉਨ੍ਹਾਂ ਦੀ ਪਾਜ ਖੁਲ੍ਹਣ ਤੇ ਉਨ੍ਹਾਂ ਨੂੰ ਬਹੁਤ ਪੀੜਾ ਹੋਈ। ਉਨ੍ਹਾਂ ਨੇ ਉਸ ਸਮੇ ਦੇ ਹਾਕਮ ਸਿਕੰਦਰ ਲੋਧੀ ਕੋਲ ਸ਼ਿਕਾਇਤ ਕੀਤੀ ਕਿ ਇਕ ਮੁਸਲਮਾਨ 'ਰਾਮ-ਰਾਮ' ਦਾ ਜਾਪ ਕਰਦਾ ਹੈ (ਜਿਹੜਾ ਸ਼ਰੀਅਤ ਦੇ ਖਿਲਾਫ ਹੈ) ਅਤੇ ਉਹ ਮੁਸਲਮਾਨਾਂ ਨੂੰ ਕੁਰਾਹੇ ਪਾ ਰਿਹਾ ਹੈ। ਲੋਧੀ ਸੁਲਤਾਨ ਨੇ 'ਰਾਮ-ਰਾਮ' ਜਪਣ ਤੋਂ ਮਨਾ ਕੀਤਾ ਪਰ ਉਨ੍ਹਾਂ ਸੁਲਤਾਨ ਦੇ ਹੁਕਮ ਨੂੰ ਮੰਨਣ ਤੋਂ ਨਾਂਹ ਕਰ ਦਿੱਤੀ। 'ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ।' ਆਪ ਜੀ ਨੂੰ ਮਾਇਆ ਦੇ ਕਈ ਲਾਲਚ ਦਿੱਤੇ ਗਏ . ਮਾਂ ਨੇ ਵੀ ਸਮਝਾਇਆ ਕਿ ਸਰਕਾਰੀ ਹੁਕਮ ਮਨ ਲਵੇ ਪਰ ਆਪ ਜੀ ਨੇ ਕਿਹਾ ਕਿ ਦੋਗਲਾ ਪਨ ਅੱਛਾ ਨਹੀ। ਜੇ ਹੁਕਮ ਮੰਨਣ ਨੂੰ ਮਨ ਨਹੀ ਮੰਨਦਾ ਤਾਂ ਉਸ ਬਾਰੇ ਆਪਣਾ ਇਰਾਦਾ ਛੁਪਾਣ ਦੀ ਕੋਈ ਲੋੜ ਨਹੀ। ਮਨ ਵਿਚ ਭਰਮ ਪਾਉਣ ਦੀ ਥਾਂ, ਉਸ ਨੂੰ ਪ੍ਰਗਟ ਕਰ ਦੇਣਾ ਹੀ ਅੱਛਾ ਹੈ। ਮਾਇਆ ਦੇ ਫੰਦੇ ਵਿਚ ਫਸਣਾ (ਡਾਂਡੇ) ਠੀਕ ਨਹੀ। ਕਬੀਰ ਜੀ ਨੇ ਕਿਹਾ 'ਮਨ ਰੇ ਛਾਡਹੁ ਭਰਮੁ ਪ੍ਰਗਟ ਹੋਏ ਨਾਚਹੁ ਇਆ ਮਾਇਆ ਕੇ ਡਾਂਡੇ।' ਬਾਦਸ਼ਾਹ ਨੇ ਹੁਕਮ ਦਿੱਤਾ ਕਿ ਤਸੀਹੇ ਦੇ ਕੇ ਮਾਰ ਦਿੱਤਾ ਜਾਵੇ ਪਰ ਆਪ ਜੀ ਨੇ ਕਿਹਾ ਕਿ 'ਮੈ ਮੌਤ ਤੋਂ ਨਹੀ ਡਰਦਾ ਤੇ ਜੇ ਪ੍ਰਭੂ ਬਚਾਉਣਾ ਚਾਹੇਗਾ ਤਾਂ ਬਚਾਅ ਲਵੇਗਾ।' ਮੌਤ ਦੇ ਡਰੋ ਮੈ ਆਪਣੇ ਨਿਸ਼ਚੇ ਤੋਂ ਨਹੀ ਡੋਲ ਸਕਦਾ। ਉਹ ਸਿਪਾਹੀ ਕੀ ਜਿਹੜਾ ਮੈਲਾਨੇ-ਜੰਗ ਤੋਂ ਡਰ ਜਾਏ ਜਾਂ ਉਹ ਸੱਤੀ ਹੀ ਕੀ ਜਿਹੜੀ ਸੱਤੀ ਹੋਣ ਦਾ ਨਿਰਣਾ ਲੈ ਕੇ ਪਿੱਛਾ ਹਟ ਜਾਏ। ਆਪ ਜੀ ਕਿਹਾ 'ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ।' ਸਤੀ ਹੋਣ ਵਾਲੀ ਚਿੱਤਾ ਵੱਲ ਵਧਦੀ ਹੈ ਭਾਂਡੇ-ਟੀਡੇ ਸੰਭਾਲਣ (ਸਾਂਚੈ) ਵਿਚ ਨਹੀ ਲੱਗ ਜਾਂਦੀ। ਇਸ ਨਿਡੈਅਤਾ ਤੇ ਪ੍ਰਭੂ ਵਿਚ ਦ੍ਰਿੜ ਵਿਸ਼ਵਾਸ ਨੇ ਲੋਧੀ ਨੂੰ ਹਿਲਾ ਦਿੱਤਾ ਪਰ ਨਾਲ ਹੀ ਉਸ ਨੂੰ ਕਰੋਧਿਤ ਵੀ ਕਰ ਦਿੱਤਾ। ਉਸ ਹੁਕਮ ਦਿੱਤਾ ਕਿ ਕਬੀਰ ਨੂੰ ਜੰਜੀਰਾ ਨਾਲ ਬੰਨ੍ਹ ਕੇ ਗੰਗਾ ਵਿਚ ਡੋਬ ਦਿੱਤਾ ਜਾਵੇ। ਆਪ ਜੀ ਦਾ ਵਿਸ਼ਵਾਸ ਸੀ ਕਿ ਜੇ ਪ੍ਰਭੂ ਚਾਹੇਗਾ ਤਾਂ ਉਹ ਜ਼ਰੂਰ ਰਾਖੀ ਕਰੇਗਾ। ਮੌਤ ਦੇ ਡਰੋ ਨ ਆਪ ਜੀ ਦਾ ਮਨ ਡਰਿਆ ਨ ਸਰੀਰ ਨੱਸਿਆ। ਜਦੋ ਨਦੀ ਵਿਚ ਡਬੋਇਆ ਗਿਆ ਤਾਂ ਜੰਜੀਰਾਂ ਟੁੱਟ

ਗਈਆਂ ਤੇ ਭਗਤ ਜੀ ਬਿਨਾਂ ਕਿਸੇ ਦੀ ਸਹਾਇਤਾ ਦੇ ਉਭਰ ਕੇ ਉਪਰ ਆ ਗਏ। ਇਸ ਘਟਨਾ ਦਾ ਜ਼ਿਕਰ ਭਗਤ ਜੀ ਇਦਾਂ ਕਰਦੇ ਹਨ :

*ਗੰਗ ਗੁਸਾਇਨਿ ਗਹਿਰ ਗੰਭੀਰ। ਜੰਜੀਰ ਬਾਂਧਿ ਕਰਿ ਖਰੇ ਕਬੀਰ।੧।*
*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ। ਚਰਨ ਕਮਲ ਚਿਤੁ ਰਹਿਓ ਸਮਾਇ।ਰਹਾਉ।*
*ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ। ਮ੍ਰਿਗਛਾਲਾ ਪਰ ਬੈਠੇ ਕਬੀਰ।੨।*
*ਕਹਿ ਕਬੀਰ ਕੋਊ ਸੰਗ ਨ ਸਾਥ। ਜਲ ਥਲ ਰਾਖਨ ਹੈ ਰਘੁਨਾਥ।੩। (੧੧੯੨)*

ਇਹ ਸੁਣ ਕੇ ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ ਨੂੰ ਜੀਉ ਦਾ ਸਾੜ ਦਿੱਤਾ ਜਾਏ। ਆਪ ਜੀ ਨੇ ਕਿਹਾ 'ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ।" ਸੰਧਉਰਾ ਉਸ ਸੰਧੂਰ ਲਾਗੇ ਨਾਰੀਅਲ ਨੂੰ ਕਹਿੰਦੇ ਹਨ ਜਿਹੜਾ ਸਤੀ ਹੋਣ ਵਾਲੀ ਨਾਰ ਚਿੰਤਾ ਤੇ ਚੜ੍ਹਨ ਸਮੇਂ ਆਪਣੇ ਹੱਥ ਵਿਚ ਫੜਦੀ ਹੈ। ਇਹ ਇਸ ਗੱਲ ਦਾ ਸੂਚਕ ਹੈ ਕਿ ਉਸ ਨੇ ਸਤੀ ਹੋਣ ਦਾ ਦ੍ਰਿੜ ਨਿਸ਼ਚੇ ਕਰ ਲਿਆ ਹੈ ਅਤੇ ਇਹ ਫੈਸਲਾ ਉਸ ਦਾ ਆਪਣਾ ਹੈ ਕਿਸੇ ਜ਼ੋਰ-ਜਬਰਦਸਤੀ ਥਲੇ ਨਹੀ। ਕਬੀਰ ਜੀ ਦਸ ਰਹੇ ਹਨ ਕਿ ਰਾਮ-ਨਾਮ ਜਪਣ ਦਾ ਨਿਰਣੈ ਉਸ ਦਾ ਆਪਣਾ ਮਨ-ਭਾਉ ਦਾ ਫੈਸਲਾ ਹੈ ਅਤੇ ਉਹ ਇਸ ਲਈ ਹਰ ਕੁਰਬਾਨੀ ਦੇਣ ਨੂੰ ਤਿਆਰ ਹਨ :

*'ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ।*
*ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ। (੧੩੬੮)*

ਭਗਤ ਜੀ ਨੂੰ ਪੂਰਾ ਵਿਸ਼ਵਾਸ ਸੀ ਕਿ ਜੇ ਰਾਮ ਚਾਹੇਗਾ ਤਾ ਉਹ ਜ਼ਰੂਰ ਉਸ ਨੂੰ ਸੜਨ ਤੋ ਬਚਾਅ ਲਵੇਗਾ। ਪ੍ਰਹਿਲਾਦ ਨੂੰ ਵੀ ਰਾਮ ਰਾਮ ਕਹਿਣੋ ਰੋਕਿਆ ਗਿਆ ਸੀ ਤੇ ਨ ਮੰਨਣ ਸੀ ਤੇ ਅੱਗ ਵਿਚ ਸਾੜ ਦੇਣ ਦਾ ਹੁਕਮ ਦਿੱਤਾ ਸੀ। ਪਰ ਪ੍ਰਭੂ ਨੇ ਪ੍ਰਲਾਦ ਨੂੰ ਬਚਾਇਆ ਸੀ। ਇਸ ਮਨੋ-ਦਸ਼ਾ ਦਾ ਜਿਕਰ ਆਪ ਜੀ ਇਦਾ ਕਰਦੇ ਹਨ

*-ਤੂ ਰਾਮ ਕਹਨ ਕੀ ਛੋਡੁ ਬਾਨਿ। ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ।*

ਮੋ ਕਉ ਕਹਾ ਸਤਾਵਹੁ ਬਾਰ ਬਾਰ। ਪ੍ਰਭਿ ਜਲ ਥਲ ਗਿਰਿ ਕੀਏ ਪਹਾਰ।
ਇਕੁ ਰਾਮੁ ਨ ਛੋਡਉ ਗੁਰਹਿ ਗਾਰਿ। ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ।
ਕਾਢਿ ਖੜਗੁ ਕੋਪਿਓ ਰਿਸਾਇ। ਤੁਝ ਰਾਖਨਹਾਰੋ ਮੋਹਿ ਬਤਾਇ।
ਪ੍ਰਭੁ ਥੰਭ ਤੇ ਨਿਕਸੇ ਕੈ ਬਿਸਥਾਰ। ਹਰਨਾਖਸੁ ਛੇਦਿਓ ਨਖ ਬਿਦਾਰ।
ਓਇ ਪਰਮ ਪੁਰਖ ਦੇਵਾਧਿ ਦੇਵ। ਭਗਤਿ ਹੇਤਿ ਨਰਸਿੰਘ ਭੇਵ।
ਕਹਿ ਕਬੀਰ ਕੋ ਲਖੈ ਨ ਪਾਰ। ਪ੍ਰਹਿਲਾਦ ਉਧਾਰੇ ਅਨਿਕ ਬਾਰ। (੧੧੯੪)
ਸਕੰਦਰ ਲੋਧੀ ਜਿੰਨ੍ਹਾਂ ਹੈਰਾਨ ਹੋਇਆ ਉਨਾਂ ਜ਼ਿਆਦਾ ਕਰੋਧਿਤ ਵੀ ਹੋਇਆ। ਦੱਸਿਆ ਜਾਂਦਾ ਹੈ ਕਿ ਗੁੱਸੇ ਵਿਚ ਮਨੁੱਖ ਦੀ ਬੁਧੀ ਕੰਮ ਨਹੀ ਕਰਦੀ। ਇਹੀ ਹਾਲ ਬਾਦਸ਼ਾਹ ਦਾ ਸੀ। ਉਹ ਸਮਝ ਨਹੀ ਪਾ ਰਿਹਾ ਸੀ ਕਿ ਕੋਈ ਅਦ੍ਰਿਸ਼ ਸ਼ਕਤੀ ਕਬੀਰ ਦੀ ਰਾਖੀ ਕਰ ਰਹੀ ਸੀ। ਉਸ ਨੇ ਹੁਕਮ ਦਿੱਤਾ ਕਿ ਇਸ ਨੂੰ ਬੰਨ ਕੇ ਮਸਤ ਹਾਥੀ ਅੱਗੇ ਸੁੱਟ ਦਿੱਛਾ ਜਾਏ। ਪਰ ਪਸ਼ੂ ਵੀ ਪਿਆਰ ਦੀਆਂ ਤਰੰਗਾਂ ਸਮਝਦੇ ਹਨ ਬਲਕਿ ਮੈਂ ਤਾਂ ਕਹਾਂਗਾ ਕਿ ਪਸ਼ੂ-ਪੰਖੀ ਹੀ ਪਿਆਰ ਦੀ ਭਾਸ਼ਾ ਸਮਝਦੇ ਹਨ। ਮਨੁੱਖ ਨੇ ਇਹ ਭਾਸ਼ਾ ਬੋਲਣੀ ਬੰਦ ਕਰ ਦਿਤੀ ਹੈ ਜਦੋਂ ਤੋਂ ਇਸ ਦੀ ਬੁੱਧੀ ਵਿਕਸਤ ਹੋਈ ਹੈ। ਹਾਥੀ ਕਬੀਰ ਜੀ ਵਲ ਅੱਗੇ ਨਹੀ ਵੱਧਦਾ। ਮਹਾਵਤ ਹਾਥੀ ਨੂੰ ਅਗ੍ਹਾਂ ਵੱਧਣ ਲਈ ਅੰਕੁਸ਼ ਮਾਰਦਾ ਹੈ ਪਰ ਇਹ ਅੱਗੇ ਨਹੀ ਵੱਧਦਾ। ਕਾਜ਼ੀ ਮਹਾਵਤ ਨੂੰ ਕਹਿੰਦਾ ਹੈ ਕਿ ਜੇ ਹਾਥੀ ਨੇ ਕਬੀਰ ਨੂੰ ਨਾ ਮਾਰਿਆ ਤਾਂ ਮੈਂ ਤੇਰਾ ਸਿਰ ਕੱਟ ਦੇਵਾਂਗ। ਨਾ ਕਾਜ਼ੀ ਸਮਝ ਰਿਹਾ ਹੈ ਨਾ ਬਾਦਸ਼ਾਹ ਕਿ ਜਿਸ ਨੂੰ ਪ੍ਰਭੂ ਨੇ ਤਿੰਨ ਵਾਰੀ ਬਚਾਇਆ ਹੈ, ਉਸ ਪ੍ਰਾਣੀ ਵੱਲ ਉਹ ਪਿਆਰ ਦੀ ਭਾਵਨਾ ਨਾਲ ਕਿਉ ਨਹੀ ਵੇਖਦੇ, ਕਿਉ ਗੈਬੀ ਸੱਚ ਨੂੰ ਨਹੀ ਪਛਾਣਦੇ। ਇਸ ਘਟਨਾ ਬਾਰੇ ਕਬੀਰ ਜੀ ਲਿਖਦੇ ਹਨ:
-ਭੁਜਾ ਬਾਂਧਿ ਭਿਲਾ ਕਰਿ ਡਾਰਿਓ। ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ।
ਹਸਤਿ ਭਾਗਿ ਕੈ ਚੀਸਾ ਮਾਰੈ। ਇਆ ਮੂਰਤਿ ਕੈ ਹਉ ਬਲਿਹਾਰੈ।
ਆਹਿ ਮੇਰੇ ਠਾਕੁਰ ਤੁਮਰਾ ਜੋਰੁ। ਕਾਜੀ ਬਕਿਬੋ ਹਸਤੀ ਤੋਰੁ।ਰਹਾਉ।
ਰੇ ਮਹਾਵਤ ਤੁਝੁ ਡਾਰਉ ਕਾਟਿ। ਇਸਹਿ ਤੁਰਾਵਹੁ ਘਾਲਹੁ ਸਾਟਿ।

*ਹਸਤਿ ਨ ਤੋਰੈ ਧਰੈ ਧਿਆਨੁ। ਵਾਕੈ ਰਿਦੈ ਬਸੈ ਭਗਵਾਨੁ।*
*ਕਿਆ ਅਪਰਾਧ ਸੰਤ ਹੈ ਕੀਨ੍ਾ। ਬਾਂਧਿ ਪੋਟ ਕੁੰਚਰ ਕਉ ਦੀਨ੍ਾ।*
*ਕੁੰਚਰ ਪੋਟ ਲੈ ਲੈ ਨਮਸਕਾਰੈ। ਬੂਝੀ ਨਹੀ ਕਾਜੀ ਅੰਧਿਆਰੈ।*
*ਤੀਨਿ ਬਾਰ ਪਤੀਆ ਭਰਿ ਲੀਨਾ। ਮਨ ਕਠੋਰੁ ਅਜਹੂ ਨ ਪਤੀਨਾ।*
*ਕਹਿ ਕਬੀਰ ਹਮਰਾ ਗੋਬਿੰਦੁ। ਚਉਥੇ ਪਦ ਮਹਿ ਜਨ ਕੀ ਜਿੰਦੁ। (੮੭੦)*

ਹਾਰ ਕੇ ਬਾਦਸ਼ਾਹ ਨੇ ਕਬੀਰ ਦਾ ਖਹਿੜਾ ਛੱਡ ਦਿੱਤਾ। ਇਨ੍ਹਾਂ ਘਟਨਾਵਾਂ ਤੋਂ ਕਬੀਰ ਜੀ ਦੀ ਜੀਵਨ ਫਿਲਾਸਫੀ ਨਜ਼ਰ ਆਉਂਦੀ ਹੈ । ਉਸ ਦਾ ਸਾਰਾਂਸ਼ ਹੇਠ ਦਿੱਤੇ ਸ਼ਬਦ ਤੋਂ ਸਮਝ ਆ ਜਾਂਦਾ ਹੈ। ਆਪ ਜੀ ਕਹਿੰਦੇ ਹਨ :

*–ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ।*
*ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ।੧।*
*ਡਗਮਗ ਛਾਡਿ ਰੇ ਮਨ ਬਉਰਾ। ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ।ਰਹਾਉ।*
*ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ।*
*ਕਹਿ ਕਬੀਰ ਰਾਜਾ ਰਾਮ ਨ ਛੋਡਉ ਸਗਲ ਊਚ ਤੇ ਊਚਾ। (੩੩੮)*

੨. *ਬਾਣੀ :* ਪ੍ਰਭੂ ਪ੍ਰਾਪਤੀ ਲਈ ਉਪਰਲੇ ਸ਼ਬਦ ਵਿਚ ਕਬੀਰ ਜੀ ਉਪਦੇਸ਼ ਦਿੰਦੇ ਹਨ– ਪ੍ਰਭੂ ਵਲ ਦ੍ਰਿੜ ਭਾਵ ਰਖਣਾ, ਮਾਇਆ ਦੇ ਪ੍ਰਭਾਵ ਤੋਂ ਬਚਣਾ। ਇਸ ਬਾਰੇ ਗਹਿਰਾਈ ਨਾਲ ਵਿਚਾਰ ਕਰਦੇ ਹਾਂ।

੩. *ਦ੍ਰਿੜ ਭਾਵ ਰਖਣਾ :*

ਸਾਡਾ ਮਨ ਦੋ ਕੰਮ ਕਰਦਾ ਹੈ– ਵਿਚਾਰਨਾ (THOUGHT) ਤੇ ਭਾਵ ਕਰਨਾ (EMOTIONS) । ਵਿਚਾਰ ਰਾਂਹੀ ਸੰਸਾਰ ਦੀ ਯਾਤਰਾ ਹੁੰਦੀ ਹੈ ਭਾਵ ਰਾਹੀ ਪ੍ਰਭੂ ਦੀ। ਵਿਚਾਰ ਬਾਹਰ ਲਿਜਾਂਦੇ ਹਨ ਭਾਵ ਅੰਦਰ। ਸੰਸਾਰ ਵਿਚ ਸਫਲ ਹੋਣ ਲਈ ਵਿਚਾਰ ਦੀ ਲੋੜ ਹੈ, ਅਧਿਆਤਮਕ ਵਿਚ ਸਫਲ ਹੋਣ ਲਈ ਭਾਵ ਦੀ ਲੋੜ ਹੈ।ਭਾਵ ਨਾਲ ਸੰਸਾਰ ਵਿਚ ਜਾਉਗੇ ਤਾਂ ਧੋਖਾ

ਖਾਉਗੇ।ਇਦਾਂ ਹੀ ਵਿਚਾਰ ਨਾਲ ਪ੍ਰਭੂ ਵਲ ਜਾਉਗੇ ਤਾਂ ਭਟਕ ਜਾਉਗੇ।ਇਹ ਰਾਹ ਬੁੱਧੀ ਦਾ ਨਹੀ। ਇਸੇ ਲਈ ਗੁਰਬਾਣੀ ਸਮਝਾਂਦੀ ਹੈ ਕਿ ਬੁਧੀ ਰਾਹੀ ਪ੍ਰਭੂ ਦੇ ਰੰਗ ਸਮਝ ਨਹੀ ਆਉਦੇ. ਬੁੱਧੀ ਦੇ ਪਾਠ ਕਰਮ ਅਤੇ ਚਤੁਰਾਈ ਮਿਲਾਪ ਨਹੀ ਕਰਾਂਦੀ ਪਰ ਭਾਵ ਕਰਾਉਦਾ ਹੈ :

*–ਜੋ ਕਿਛੁ ਕਰੇ ਸੁ ਆਪੇ ਆਪੈ।ਬੁਧਿ ਸਿਆਣਪ ਕਿਛੂ ਨ ਜਾਪੈ।* (੧੦੦)
*–ਬੁਧਿ ਪਾਠਿ ਨ ਪਾਈਐ ਬਹੁ ਚਤੁਰਾਈਐ ਭਾਇ ਮਿਲੈ ਮਨਿ ਭਾਣੈ।* (੪੩੭)
*–ਬੁਧੀ ਬਾਜੀ ਉਪਜੈ ਚਾਉ।ਸਹਸ ਸਿਆਣਪ ਪਵੈ ਨ ਤਾਉ।* (੧੫੮)

ਇਸਦੇ ਉਲਟ ਗੁਰਬਾਣੀ ਸਮਝਾਂਦੀ ਹੈ ਕਿ ਪ੍ਰਭੂ ਦੀ ਭਾਉ ( ਜਾਂ ਭਾਇ) ਨਾਲ ਭਗਤੀ ਕਰੋ. ਭਉ ਨਾਲ ਗੁਣ ਗਾਉ. ਭਾਉ ਨਾਲ ਪਿਆਰ ਪਾਉ–

*–ਗੁਰ ਦਰਸਨਿ ਓਧਰੈ ਸੰਸਾਰਾ।ਜੇ ਕੋ ਲਾਏ ਭਾਉ ਪਿਆਰਾ* (੩੬੧)
*–ਭਾਉ ਭਗਤਿ ਗੋਬਿੰਦ ਬਾਂਛਤ ਜਮ ਨ ਸਾਕੈ ਜੋਹਿ ਜੀਉ।* (੬੨੯)
*–ਭਾਉ ਭਗਤਿ ਗਾਇ ਗੁਣ ਗੋਬਿੰਦ ਜਮ ਕਾ ਮਾਰਗੁ ਸਾਧਿਓ।* (੫੩੦)
*–ਭਾਉ ਲਾਗਾ ਗੋਬਿੰਦ ਸਿਉ ਘਾਲ ਪਈ ਥਾਇ।* (੧੦੦੨)
*–ਪ੍ਰਭ ਮਿਲਨ ਕਾ ਮਾਰਗ ਜਾਨਾ।ਭਾਇ ਭਗਤਿ ਹਰਿ ਸਿਉ ਮਨੁ ਮਾਨਾਂ।* (੧੩੩੯)

ਗੁਰੂ ਜੀ ਸਪਸ਼ਟ ਸਮਝਾਂਦੇ ਹਨ ਕਿ ਪ੍ਰਭੂ ਮਿਲਨ ਦਾ ਰਾਹ ਭਾਉ ਭਗਤ ਹੈ।ਕਿਉ? ਕਿਉ ਕਿ ਵਿਚਾਰਾਂ ਰਾਂਹੀ ਪ੍ਰਭੂ ਤਕ ਨਹੀ ਅਪੜਿਆ ਜਾ ਸਕਦਾ।

ਪਹਿਲਾ. ਵਿਚਾਰ ਵਿਚ ਗਤੀ ਹੈ ਤੇ ਪ੍ਰਭੂ ਵਿਚ ਗਤੀ ਨਹੀ।ਪ੍ਰਭੂ ਵਲੋ ਬਣਾਇਆ ਸਾਰਾ ਬ੍ਰਹਮੰਡ ਗਤੀ ਵਿਚ ਹੈ।ਕੀ ਚੰਨ. ਕੀ ਤਾਰੇ. ਕੀ ਸੂਰਜ. ਕੀ ਜਮੀਨ– ਸਭ ਗਤੀਮਾਨ ਹਨ।ਚੰਨ ਜਮੀਨ ਦੁਆਲੇ ਘੁਮਦਾ ਹੈ. ਜਮੀਨ ਆਪਣੇ ਦੁਆਲੇ ਘੁੰਮਦੀ ਹੈ।ਸਾਰੇ ਸੂਰਜ ( ਤਾਰੇ ਵੀ ਸੂਰਜ ਹਨ). ਗ੍ਰਹਿ ਉਪਗ੍ਰਹਿ ਗਤੀਮਾਨ ਹਨ।ਇਹ ਸਾਰੇ ਕੋਲਹੁ. ਚੱਕੀ. ਚਰਖੇ. ਲਾਟੂ ਮਧਾਣੀਆ ਵਾਂਗ ਗੋਲ ਗੋਲ ਘੁੰਮ ਰਹੇ ਹਨ–

*ਕੋਲੂ ਚਰਖਾ ਚਕੀ ਚਕੁ। ਥਲ ਵਾਰੋਲੇ ਬਹੁਤੁ ਅਨੰਤੁ।*
*ਲਾਟੂ ਮਾਧਾਣੀਆਂ ਅਨਗਾਹ।ਪੰਖੀ ਭਉਦੀਆ ਲੈਨਿ ਨ ਸਾਹ।*

*ਸੂਐ ਚਾੜਿ ਭਵਾਈਅਹਿ ਜੰਤ। ਨਾਨਕ ਭਉਦਿਆ ਗਣਤ ਨ ਅੰਤ। (੪੬੫)*

ਵਿਗਿਆਨ ਰਾਹੀ ਗਲ ਕਰੀਐ ਤਾਂ ਸੰਸਾਰ ਦੀ ਹਰ ਵਸਤੂ ਲੱਖਾਂ ਕਰੋੜਾਂ ਐਟਮਾਂ ਦਾ ਜੋੜ ਹੈ। ਅਤੇ ਹਰ ਐਟਮ ਬਹੁਤ ਗਤੀ ਨਾਲ ਘੁੰਮ ਰਿਹਾ ਹੈ। ਇਹ ਐਨੀ ਗਤੀ ਨਾਲ ਘੁੰਮ ਰਹੇ ਹਨ ਕਿ ਸਾਨੂੰ ਗਤੀ ਦਾ ਅਨੁਭਵ ਨਹੀ ਹੁੰਦਾ ਅਤੇ ਹਰ ਵਸਤੂ ਰੁਕੀ ਹੋਈ ਨਜ਼ਰ ਆਂਦੀ ਹੈ। ਇਕ ਲੋਹੇ ਜਾਂ ਰੇਤ ਦੇ ਕਣ ਅੰਦਰ ਐਟਮ ਘੁੰਮ ਰਹੇ ਹਨ। ਇਨ੍ਹਾਂ ਕਣਾਂ ਰਾਹੀ ਬਣਿਆ ਪਹਾੜ ਜਾਂ ਲੋਹੇ ਦੀ ਖਾਣ ਦੇ ਐਟਮ ਘੁੰਮ ਰਹੇ ਹਨ, ਪਰ ਇਹ ਐਨੀ ਸਪੀਡ ਨਾਲ ਘੁੰਮਦੇ ਹਨ ਕਿ ਸਾਨੂੰ ਇਹ ਠਹਿਰੇ ਹੋਏ ਨਜ਼ਰ ਆਉਂਦੇ ਹਨ। ਹਵਾ ਦਾ ਪੱਖਾ ਜਦੋਂ ਸਪੀਡ ਨਾਲ ਚਲਾਇਆ ਜਾਏ ਤਾਂ ਸਾਨੂੰ ਇਸਦੇ ਪੰਖ ਨਹੀ ਦਿਸਦੇ। ਲਗਦਾ ਹੈ ਕਿ ਕੋਈ ਇਕੋ ਚੀਜ ਘੁੰਮ ਰਹੀ ਹੈ।। ਸਭ ਕੁਝ ਗਤੀਮਾਨ ਹੈ, ਪਰ ਸਾਨੂੰ ਇਸ ਦਾ ਪਤਾ ਨਹੀ ਲਗਦਾ। ਪਰ ਹਰ ਐਟਮ ਵਿਚਲਾ ਨੀਊਟਰੋਨ ਗਤੀ ਨਹੀ ਕਰਦਾ।

ਇੰਝ ਹੀ ਸਾਡੇ ਵਿਚਾਰ ਹਨ । ਇਹ ਰੋਸ਼ਨੀ ਦੀ ਸਪੀਡ (ਛਿਥਿਥਣ +ਸ਼ : ਭ.ੳ) ਨਾਲੋ ਵੀ ਤੇਜ ਘੁੰਮ ਚਲਦੇ ਹਨ। ਇਹ ਇਕ ਸੈਕਿੰਡ ਵਿਚ ਸਾਰਾ ਬ੍ਰਹਮੰਡ ਘੁੰਮ ਸਕਦੇ ਹਨ। ਪਰ ਇਨ੍ਹਾਂ ਵਿਚਾਰਾਂ ਪਿਛਲੀ ਸ਼ਕਤੀ ਗਤੀਮਾਨ ਨਹੀਂ । ਜੋ ਸ਼ਕਤੀ (ਆਤਮਾ) ਵਿਚਾਰਾਂ ਨੂੰ ਚਲਾਂਦੀ ਹੈ, ਉਹ ਗਤੀਮਾਨ ਨਹੀ। ਉਸ ਸ਼ਕਤੀ ਨੂੰ ਪਾਉਣ ਲਈ ਵਿਚਾਰਾਂ ਨੂੰ ਰੋਕਣਾ ਜ਼ਰੂਰੀ ਹੈ। ਹਰ ਧਿਆਨੀ ਦੀ ਇਹ ਮੁਸ਼ਕਿਲ ਹੈ ਕਿ ਉਹ ਵਿਚਾਰਾਂ ਦੀ ਗਤੀ ਰੋਕ ਨਹੀ ਪਾਉਂਦਾ। ਧਿਆਨ, ਸਿਮਰਨ ਦੀਆਂ ਸਾਰੀਆਂ ਵਿਧੀਆਂ, ਵਿਚਾਰਾਂ ਦੀ ਦੌੜ ਰੋਕੜ ਦੇ ਜਤਨ ਹਨ। ਸਭ ਦਾ ਉਦੇਸ਼ ਨਿਰਵਿਚਾਰ ਅਵਸਥਾ ਪ੍ਰਾਪਤ ਕਰਨਾ ਹੈ।

ਮਨਿਆ ਜਾਂਦਾ ਹੈ ਕਿ ਉਹ ਸ਼ਕਤੀ ਦਸਮ ਦੁਆਰ ਵਿਚ ਵਸਦੀ ਹੈ ਜਿਹੜਾ ਦੋ ਅੱਖਾਂ ਦੇ ਵਿਚਕਾਰਲੀ ਤ੍ਰਿਕੁਟੀ ਥਾਂ, ( ਜਿਥੇ ਬਿੰਦੀ ਲਾਈ ਜਾਂਦੀ ਹੈ) ਤੇ ਹੈ। ਇਹੀ ਗੁਰਬਾਣੀ ਕਹਿੰਦੀ ਹੈ–

*–ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ।*

*ਉਪਰਿ ਹਾਟੁ ਹਾਟ ਪਰਿ ਆਲਾ।ਆਲੇ ਭੀਤਰਿ ਥਾਤੀ।* (੯੭੪)

ਸਾਡੇ ਸਰੀਰ (ਹਾਟ) ਉਪਰ ਅੱਖਾਂ (ਆਲਾ) ਹਨ । ਇਨਾਂ ਅੱਖਾਂ ਦੇ ਅੰਦਰ ਪ੍ਰਭਜੋਤ (ਆਤਮਾ) ਵਸਦੀ ਹੈ।ਇਸ ਥਾਂ ਨੂੰ ਤੀਸਰੀ ਅੱਖ ਵੀ ਕਹਿੰਦੇ ਹਨ।ਮਨਿਆ ਜਾਂਦਾ ਹੈ ਕਿ ਜਿਸ ਦਾ ਦਸਮ ਦੁਆਰ ਖੁਲ੍ਹ ਜਾਂਦਾ ਹੈ ਜਾਂ ਤੀਸਰੀ ਅੱਖ ਖੁੱਲ੍ਹ ਜਾਂਦੀ ਹੈ ਉਸ ਨੂੰ ਆਪਣੀ ਆਤਮਾ ਦੇ ਦਰਸ਼ਨ ਹੋ ਜਾਂਦੇ ਹਨ।ਇਹ ਵੀ ਮਨਿਆ ਜਾਂਦਾ ਹੈ ਕਿ ਮਰਨ ਸਮੇਂ ਇਦਾਂ ਦੇ ਆਤਮਾ ਦਰਸੀ ਦੇ ਪ੍ਰਾਣ ਦਸਮ ਦੁਆਰ ਤੋਂ ਖੋਪੜੀ ਤੋੜ ਕੇ ਨਿਕਲਦੇ ਹਨ।ਸਾਡੇ ਦੇਸ਼ ਵਿਚ ਮੁਰਦੇ ਦੀ ਖੋਪੜੀ ਭੰਨਣ ਦੀ ਕ੍ਰਿਆ ਇਹੀ ਦਰਸਾਂਦੀ ਹੈ ਕਿ ਉਸ ਦੇ ਪ੍ਰਾਣ ਇਥੋਂ ਨਿਕਲ ਜਾਣ।ਪਰ ਇਹ ਇਕ ਪ੍ਰਤੀਕ ਹੈ ਕਿਉਂਕਿ ਮੁਰਦੇ ਦੇ ਪ੍ਰਾਣ ਤਾਂ ਪਹਿਲਾਂ ਹੀ ਨਿਕਲ ਚੁੱਕੇ ਹੁੰਦੇ ਹਨ ਅਤੇ ਜੇ ਉਸ ਦੀ ਖੋਪੜੀ ਉਦੋਂ ਨਹੀ ਟੁੱਟੀ ਤਾ ਸਾਡਾ ਮੁਰਦੇ ਦੀ ਖੋਪੜੀ ਭੰਨਣ ਦਾ ਕੋਈ ਅਰਥ ਨਹੀ।ਇਹ ਵੀ ਮੰਨਿਆ ਜਾਂਦਾ ਹੈ ਕਿ ਸਾਡੇ ਸਰੀਰ ਵਿਚ ਸਤ ਚੱਕਰ ਹਨ ਅਤੇ ਹਰ ਪ੍ਰਾਣੀ ਦੇ ਪ੍ਰਾਣ ਕਿਸੇ ਇਕ ਚੱਕਰ ਤੋਂ(ਜਿਥੇ ਉਸਦੇ ਪ੍ਰਾਣ ਅਟਕੇ ਹਨ) ਨਿਕਲਦੇ ਹਨ।ਹਰ ਚੱਕਰ ਵੱਖ ਵੱਖ ਮਨੋਂ-ਭਾਵਨਾਵਾਂ ਦਰਸਾਂਦਾ ਹੈ। ਇਕ ਕਾਮੀ ਦੇ ਪ੍ਰਾਣ ਸਭ ਤੋਂ ਹੇਠਲੇ ਸੈਂਟਰ (ਜਿਹੜਾ ਟੱਟੀ ਪਿਸ਼ਾਬ ਦੇ ਥਾਂ ਦੇ ਕੋਲ ਹੁੰਦਾ ਹੈ) ਤੋਂ ਬਾਹਰ ਜਾਂਦੇ ਹਨ ਅਤੇ ਆਤਮ ਦਰਸ਼ੀ ਦੇ ਸਭ ਤੋਂ ਉਪਰਲੇ ਸੈਂਟਰ ਦਸਮ ਦੁਆਰ ਤੋਂ।

ਕਬੀਰ ਜੀ ਕਹਿੰਦੇ ਹਨ-

*-ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ।*
*ਤ੍ਰਿਕੁਟੀ ਛੂਟੈ ਦਸਵਾ ਦਰੁ ਖੁਲੈ ਤਾਂ ਮਨੁ ਖੀਵਾ ਭਾਈ।* (੧੧੨੩)

*-ਦਸਵੈ ਦੁਆਰਿ ਕੁੰਜੀ ਜਬ ਦੀਜੈ।ਤਉ ਦਇਆਲ ਕੋ ਦਰਸਨੁ ਕੀਜੈ।* (੩੪੧)

ਮਨਿਆ ਜਾਂਦਾ ਹੈ ਇਹ ਦਰ ਬਹੁਤ ਹੀ ਤੰਗ ਹੈ।ਕਿਹਾ ਜਾਂਦਾ ਹੈ ਕਿ ਇਹ ਇੱਕ ਰਾਈ ਦੇ ਦਸਵੇਂ ਹਿੱਸੇ ਦੇ ਨਾਲੋਂ ਵੀ ਜਿਆਦਾ ਸੰਕੀਰਣ ਹੈ।-'ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਇ ਭਾਇ।' ਇਸ ਤਰ੍ਹਾਂ ਦਸਮ ਦੁਆਰ ਲੰਘਣਾ

ਬਹੁਤ ਕਠਿਨ ਹੈ। ਵਿਚਾਰਾਂ ਨਾਲ ਇਹ ਦੁਆਰ ਪਾਰ ਨਹੀ ਹੋ ਸਕਦਾ। ਵਿਚਾਰ ਗਤੀਸ਼ੀਲ ਹੋਣ ਕਾਰਣ ਕੰਬਦੇ ਰਹਿੰਦੇ ਹਨ ਅਤੇ ਇਸ ਦੁਆਰ ਦੇ ਬਾਹਰ ਹੀ ਅਟੱਕ ਜਾਂਦੇ ਹਨ। ਇਥੋ ਲੰਘਣ ਲਈ ਮਨ ਬਿਲਕੁਲ ਅਕੰਪ, ਗਤੀ ਰਹਿਤ ਹੋਣਾ ਚਾਹੀਦਾ ਹੈ। ਜਰਾ ਜਿਨਾ ਵੀ ਵਿਚਾਰ ਹਿਲੇ ਕਿ ਬਾਹਰ ਰਹਿ ਗਏ। ਵਿਚਾਰ ਨੂੰ ਅਕੰਪ ਬਨਾਣ ਲਈ ਨੌ ਦਰਵਾਜਿਆ ਨੂੰ, ਜਿਹੜੇ ਸਾਨੂੰ ਬਾਹਰ ਲਿਜਾਂਦੇ ਹਨ, ਨੂੰ ਬੰਦ ਕਰਨਾ ਜਰੂਰੀ ਹੈ। ਇਹ ਨੌ ਦਰਵਾਜੇ ਹਨ ਦੋ ਅੱਖਾਂ, ਦੋ ਨਾਸਿਕਾਂ, ਦੋ ਕੰਨ, ਦੋ ਟੱਟੀ ਪਿਸ਼ਾਬ ਦੇ ਰਾਹ ਤੇ ਇਕ ਜੀਭ। ਇਹ ਨੌ ਦਰਵਾਜਿਆਂ ਰਾਂਹੀ ਵਿਚਾਰਾਂ ਦਾ ਬਾਹਰ ਦੌੜਨਾ ਬੰਦ ਹੋ ਜਾਏ ਤਾਂ ਅਸੀ ਦਸਮ ਦੁਆਰ ਵਲ ਜਾ ਸਕਦੇ ਹਾਂ। ਕਬੀਰ ਜੀ ਕਹਿੰਦੇ ਹਨ–

*–ਨਉਦਰ ਠਾਕੇ ਧਾਵਤੁ ਰਹਾਏ। ਦਸਵੈ ਨਿਜ ਘਰਿ ਵਾਸਾ ਪਾਏ।* (੧੨੪)

ਗੁਰਬਾਣੀ ਵੀ ਨੌ ਦਰਵਾਜੇ ਬੰਦ ਕਰਨ ਲਈ ਕਹਿੰਦੀ ਹੈ–

*–ਨਉਦਰ ਠਾਕੇ ਧਾਵਤੁ ਰਹਾਏ। ਦਸਵੈ ਨਿਜਘਰਿ ਵਾਸਾ ਪਾਏ।* (੧੨੪)

ਨੌ ਦਰਵਾਜੇ ਬੰਦ ਹੋਣ ਨਾਲ ਵਿਚਾਰ ਵੀ ਬੰਦ ਹੋ ਜਾਂਦੇ ਹਨ, ਵਿਚਾਰਾਂ ਦਾ ਦਮ ਘੁਟਿਆ ਜਾਂਦਾ ਹੈ। ਅਸੀ ਨਿਰ ਵਿਚਾਰ ਅਵਸਥਾ ਨੂੰ ਪਹੁੰਚ ਜਾਂਦੇ ਹਾਂ। ਯਾਨੀ ਜਦੋ ਪ੍ਰਾਣੀ ਆਪਣੀ ਆਤਮਾ ਕੋਲ ਪਹੁੰਚਣਾ ਚਾਹੁੰਦਾ ਹੈ ਤਾਂ ਵਿਚਾਰ ਉਸ ਨਾਲ ਨਹੀ ਹੁੰਦੇ। ਇਸੇ ਲਈ ਕਿਹਾ ਜਾਂਦਾ ਹੈ ਕਿ ਪ੍ਰਭੂ ਵਲ ਦੀ ਯਾਤਰਾ ਵਿਚਾਰਾਂ ਨਾਲ ਨਹੀ ਹੋ ਸਕਦੀ।

ਦੂਸਰਾ, ਵਿਚਾਰ ਤੋੜਦਾ ਹੈ, ਭਾਵ ਜੋੜਦਾ ਹੈ। ਵਿਚਾਰ ਇਕ ਵਿਚ ਅਨੇਕਤਾ ਦੇਖਦਾ ਹੈ, ਭਾਵ ਅਨੇਕ ਵਿਚ ਏਕਤਾ ਦੇਖਦਾ ਹੈ। ਵਿਗਿਆਨ ਕਿਉਂਕੀ ਤੋੜਣ ਦਾ ਰਾਹ ਹੈ, ਇਸ ਲਈ ਵਿਚਾਰ ਦਾ ਰਸਤਾ ਹੈ। ਤੋੜਣ ਨਾਲ ਵਸਤੂ ਮੁਰਦਾ ਹੋ ਜਾਂਦੀ ਹੈ, ਪਰ ਉਸ ਦੀ ਆਤਮਾ ਹੱਥ ਨਹੀ ਆਂਦੀ। ਮਸਲਨ ਫੁੱਲ ਸੁੰਦਰ ਹੈ। ਜੇ ਇਸ ਨੂੰ ਸੰਪੂਰਨ ਫੁਲ ਦੀ ਤਰਾਂ ਦੇਖੋ ਤਾਂ ਸੁੰਦਰਤਾ ਦਾ ਭਾਉ ਪੈਦਾ ਹੁੰਦਾ ਹੈ, ਪਰ ਜੇ ਇਸ ਨੂੰ ਵਿਚਾਰ ਦੀ ਦ੍ਰਿਸ਼ਟੀ ਤੋਂ ਦੇਖੋ ਤਾ ਸੁੰਦਰਤਾ ਨਹੀ ਦਿਸੇਗੀ। ਸੁੰਦਰਤਾ ਲੱਭਣ ਲਈ ਵਿਚਾਰ ਫੁਲ ਨੂੰ ਤੋੜ ਤੋੜ ਕੇ ਪਰਖੇ ਗਾ। ਇਸ ਦੀ ਖੁਸ਼ਬੋ ਨੂੰ ਅਲਗ ਕਰੇਗਾ, ਇਸਦੇ

ਰੰਗ ਨੂੰ ਅਲਗ ਕਰੇਗਾ।ਵਿਗਿਆਨਕ ਫੁਲ ਦੇ ਰੰਗ ਤੇ ਖੁਸ਼ਬੋ ਨੂੰ ਸਮਝ ਲਏਗਾ, ਪਰ ਸੁੰਦਰਤਾ ਨਸ਼ਟ ਕਰ ਦੇਵੇਗਾ। ਤੋੜਣ ਵਿਚ ਫੁਲ ਦੀ ਸੁੰਦਰਤਾ ਨਹੀ ਬਚੇਗੀ। ਕੋਈ ਇਸਤਰੀ ਸੁੰਦਰ ਲਗਦੀ ਹੈ ਪਰ ਜੇ ਉਸ ਦੇ ਸੁੰਦਰ ਦੰਦ ਬਾਹਰ ਕਢ ਦੇਉ, ਸੁੰਦਰ ਅਖਾ ਬਾਹਰ ਕਢ ਲਵੋ, ਸੁੰਦਰ ਬਾਲ ਕੱਟ ਕੇ ਅਲਗ ਕਰ ਦੇਵੋ ਤਾਂ ਉਸ ਨੂੰ ਕੀ ਲਭੇ ਗਾ? ਉਸ ਨੂੰ ਸੁੰਦਰਤਾ ਨਹੀ ਲਭੇਗੀ ਬਲਕਿ ਬਦਸੂਰਤ ਮੁਰਦਾ ਦੰਦ, ਅੱਖਾਂ, ਵਾਲ ਆਦਿ ਮਿਲਣਗੇ । ਇਦਾਂ ਹੀ ਜੇ ਕੋਈ ਰੱਬ ਵੱਲ ਵਿਚਾਰਾਂ ਨਾਲ ਜਾਏਗਾ ਤਾਂ ਉਹ ਪ੍ਰਭੂ ਦੀ ਬਣਾਈ ਸੁੰਦਰਤਾ ਨਸ਼ਟ ਕਰ ਦੇਵੇਗਾ ਪਰ ਉਨ੍ਹਾਂ ਵਿਚੋ ਪ੍ਰਭੂ ਨਹੀ ਲਭੇ ਗਾ।ਇਸ ਦੇ ਉਲਟ ਜੇ ਭਾਵਨਾ ਨਾਲ ਸੁੰਦਰਤਾ ਦੇਖੇਗਾ ਤਾਂ ਸੁੰਦਰ ਭਾਵ ਉਠਣਗੇ ।ਉਨ੍ਹਾਂ ਭਾਵਨਾਵਾਂ ਵਿਚੋ ਕਵਿਤਾ ਉਭਰੇਗੀ, ਗੀਤ ਜਨਮਣ ਗੇ, ਸੰਗੀਤ ਜਾਗੇਗਾ, ਨਾਚ ਉਛਲੇਗਾ, ਚਿਤਰ ਜਾਗੇਗਾ।ਇਹ ਸਭ ਆਤਮਾ ਦੇ ਨੇੜੇ ਲਿਜਾਂਦਾ ਹੈ।ਭਾਵ ਨਾਲ ਜੀਵਨ ਮਿਲਦਾ ਹੈ, ਵਿਚਾਰ ਨਾਲ ਜੀਵਨ ਨਸ਼ਟ ਹੋ ਜਾਂਦਾ ਹੈ।

ਤੀਸਰਾ, ਭਾਵ ਵਿਚ ਹਉਮੈ ਮਿਟਦੀ ਹੈ ਤੇ ਪ੍ਰਭੂ ਨਾਲ ਇਕ–ਮਿਕਤਾ ਬਣਦੀ ਹੈ।ਵਿਚਾਰ ਨਾਲ ਹਉਮੈ ਬਲਵਾਨ ਹੁੰਦੀ ਹੈ।ਵਿਚਾਰ ਹਉਮੈ ਨੂੰ ਸ਼ਕਤੀਸ਼ਾਲੀ ਕਰਨ ਦਾ ਰਾਹ ਹੈ। 'ਮੈਂ' ਬਿਨਾਂ ਹੋਰ ਵਿਚਾਰਾਂ ਦੀ ਢੇਰੀ ਨਹੀ ਬਣ ਸਕਦੀ।ਮੇਰੇ ਵਿਚਾਰ ਮੇਰੀ ਹਉਮੈ ਮਜ਼ਬੂਤ ਕਰਦੇ ਹਨ।ਦਲੀਲਾਂ ਰਾਹੀ ਮੈ ਸਿਰਫ ਆਪਣੇ ਵਿਚਾਰ ਹੋਰ ਪੱਕੇ ਕਰ ਰਿਹਾ ਹਾ।ਦੂਸਰਿਆ ਦੇ ਵਿਚਾਰਾ ਨੂੰ ਵੀ ਮੈ ਆਪਣਾ ਭਰਕੇ ਦਰਸਾਂਦਾ ਹਾਂ ਤਾਂਕਿ ਮੇਰੀ ਹਉਮੈ ਹੋਰ ਵੱਡੀ ਹੋ ਜਾਏ।ਹਉਮੈ ਨਾਲ ਭਾਰਾ ਹੋਇਆ ਮਨ ਦਸਵੇਂ ਦੁਆਰ ਵਿਚੋ ਨਹੀ ਨਿਕਲ ਸਕਦਾ। ਕਬੀਰ ਜੀ ਕਹਿੰਦੇ ਹਨ–

*–ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ।*
*ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ।* (੧੩੬੭)

ਚੌਥੇ, ਸਾਨੂੰ ਵਿਚਾਰ ਬਾਹਰ ਵਲ ਲਿਜਾਂਦੇ ਹਨ ਅਤੇ ਇਦਾਂ ਪ੍ਰਭੂ ਕੋਲੋਂ ਦੂਰ ਲੈ ਜਾਂਦੇ ਹਨ ਜਿਹੜਾ ਸਾਡੇ ਅੰਦਰ ਹੈ।ਵਿਚਾਰ ਸਾਨੂੰ ਆਪਣੇ ਮੂਲ ਤੋ ਦੂਰ ਲਿਜਾਂਦੇ ਹਨ, ਭਾਵ ਉਸ ਦੇ ਨੇੜੇ ਲਿਜਾਂਦਾ ਹਨ।ਗੁਰਬਾਣੀ ਕਹਿੰਦੀ ਹੈ ਕਿ ਬਾਹਰ ਲਭਣਾ

ਭਰਮ ਵਿਚ ਪੈਣਾ ਹੈ ਕਿਉਂਕਿ ਸਭ ਸਰੀਰ (ਘਰ) ਅੰਦਰ ਹੀ ਹੈ।

*–ਸਭ ਕਿਛੁ ਘਰ ਮਹਿ ਬਾਹਰਿ ਨਾਹੀ। ਬਾਹਰਿ ਟੋਲੈ ਸੋ ਭਰਮਿ ਭੁਲਾਹੀ। (੧੦੨)*

*–ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ। (੧੧੯੧)*

*–ਬਾਹਿਰ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ। (੬੩)*

ਪੰਜਵਾਂ, ਵਿਚਾਰ ਡਰ ਪੈਦਾ ਕਰਦਾ ਹੈ ਅਤੇ ਮਨੁਖ ਨੂੰ ਬੁਜਦਿਲ ਤੇ ਡਰਪੋਕ ਬਣਾਦਾ ਹੈ ਜਦੋਂ ਕਿ ਭਾਵ ਉਸ ਨੂੰ ਨਿਰਭਉ ਤੇ ਤਿਆਗੀ ਬਣਾਂਦਾ ਹੈ। ਗੁਰੂ ਸੀਸ ਭੇਟ ਮੰਗਦਾ ਹੈ ਤੇ ਪੰਜ ਪਿਆਰੇ ਅਗੇ ਵਧ ਕੇ ਸੀਸ ਭੇਟ ਕਰ ਦੇਂਦੇ ਹਨ। ਕੀ ਵਿਚਾਰਵਾਨ ਇਦਾਂ ਕਰ ਸਕਦਾ ਹੈ, ਕੀ ਸੋਚ–ਵਿਚਾਰ ਕੇ ਕੋਈ ਮੌਤ ਨੂੰ ਗਲੇ ਲਾ ਸਕਦਾ ਹੈ ? ਵਿਚਾਰਵਾਨ ਨੂੰ ਸਰੀਰ ਮੂਲਵਾਨ ਲਗਦਾ ਹੈ, ਭਾਵਕ ਨੂੰ ਗੁਰੂ ਦੇ ਬਚਨ। ਵਿਚਾਰਵਾਨ ਬੇਦਾਵਾ ਲਿਖ ਕੇ ਗੁਰੂ ਕੋਲੋਂ ਬੇਮੁਖ ਹੋ ਜਾਂਦੇ ਹਨ। ਉਨ੍ਹਾਂ ਨੂੰ ਆਪਣੀ ਜਾਨ ਪਿਆਰੀ ਹੈ, ਘਰ ਗ੍ਰਹਿਸਤੀ ਪਿਆਰੀ ਹੈ। ਪਰ ਉਨ੍ਹਾਂ ਵਿਚਾਰਵਾਨਾਂ ਨੂੰ ਜਦੋਂ ਘਰਵਾਲੀਆਂ ਕੋਲੋਂ ਲਾਨਤਾ ਪੈਂਦੀਆਂ ਹਨ ਤਾਂ ਉਨ੍ਹਾਂ ਅੰਦਰ ਗੁਰੂ ਲਈ ਕੁਝ ਕਰਨ ਲਈ ਭਾਵਨਾ ਪੈਦਾ ਹੁੰਦੀ ਹੈ ਅਤੇ ਉਹੀ ਸ਼ਹੀਦ ਹੋ ਕੇ ੪੦ ਮੁਕਤਿਆਂ ਨਾਲ ਸਤਕਾਰੇ ਜਾਂਦੇ ਹਨ। ਹੁਣੇ ਹੋਈ ਪਾਕਿਸਤਾਨ ਨਾਲ ਕਾਰਗਿਲ ਦੀ ਜੰਗ ਵਿਚ ਇਕ ਸਿਖ ਅਫਸਰ ਨੂੰ ਸਭ ਤੋਂ ਵਡਾ ਬਹਾਦਰੀ ਦਾ ਖਿਤਾਬ ਮਿਲਿਆ ਹੈ। ਟੈਲੀਵੀਜਨ ਵਾਲਿਆਂ ਨੇ ਉਸ ਕੋਲੋਂ ਪੁਛਿਆ "ਵਰਦੀਆਂ ਗੋਲੀਆਂ ਵਿਚ ਅਗੇ ਵਧਦੇ ਸਮੇਂ ਕੀ ਉਸ ਨੂੰ ਆਪਣੀ ਜਾਨ ਬਚਾਣ ਦਾ, ਆਪਣੇ ਪ੍ਰਵਾਰ ਦੇ ਜੀਆਂ ਦਾ ਵਿਚਾਰ ਨਹੀ ਆਇਆ।" ਉਸ ਕਿਹਾ "ਮੌਤ ਸਾਹਮਣੇ ਹੋਵੇ ਤਾਂ ਵਿਚਾਰ ਬੰਦ ਹੋ ਜਾਂਦੇ ਹਨ। ਉਸ ਸਮੇਂ ਇਕੋ ਵਿਚਾਰ ਬਚਦਾ ਹੈ। ਟਾਰਗੇਟ (ਓਬਜੈਕਟਿਵ) ਅਤੇ ਉਸ ਅੰਦਰਲੇ ਦੁਸ਼ਮਨ। ਬਸ, ਟਾਰਗੇਟ ਤੇ ਕਬਜ਼ਾ ਕਰਨਾ ਤੇ ਵੈਰੀਆਂ ਨੂੰ ਮੁਕਾਣਾ।" ਪ੍ਰਭੂ ਦੇ ਰਾਹ ਤੇ ਟੁਰਨ ਲਈ ਵੀ ਇਹੋ ਵਿਚਾਰ ਜਾਂ ਭਾਵ ਬਣਨਾ ਚਾਹੀਦਾ ਹੈ। ਪ੍ਰਭੂ ਦਾ ਪਿਆਰ। ਇਸ ਲਈ ਪਿਆਰ ਨੂੰ ਦ੍ਰਿੜ ਕਰਵਾਣ ਲਈ ਗੁਰਬਾਣੀ ਵਿਚ ਕਈ ਮਿਸਾਲਾਂ ਮਿਲਦੀਆਂ ਹਨ–ਕੰਵਲ ਦਾ ਜਲ ਨਾਲ, ਭੰਵਰ ਦਾ ਫੁੱਲ ਨਾਲ, ਪਤੰਗੇ ਦਾ ਅੱਗ ਨਾਲ, ਮੱਛੀ ਦਾ ਪਾਣੀ ਨਾਲ,

ਚਾਤ੍ਰਿਕ (ਪਪੀਹਾ) ਦਾ ਸੂਰਜ ਨਾਲ। ਇਹ ਸਭ ਆਪਣੇ ਪਿਆਰ ਲਈ ਜੀਵਨ ਬਲੀਦਾਨ ਕਰਨ ਨੂੰ ਤਿਆਰ ਹਨ।ਇਹ ਵਿਚਾਰਦੇ ਨਹੀ ਕਿ ਕੀ ਗਲਤ ਹੈ ਤੇ ਕੀ ਠੀਕ।ਇਨ੍ਹਾਂ ਦੀ ਇਕੋ ਭਾਵਨਾ ਹੈ-ਪ੍ਰੇਮੀ ਦਾ ਮਿਲਾਪ।ਗੁਰਬਾਣੀ ਦਰਸਾਂਦੀ ਹੈ-

*-ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ।*
*ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ। (੫੯)*
*-ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ । (੬੦)*
*-ਚਕਵੀ ਸੂਰ ਸਨੇਹੁ ਚਿਤਵੈ ਆਸ ਘਣੀ ਕਦਿ ਦਿਨੀਅਰੁ ਦੇਖੀਐ। (੬੦)*
*-ਹਰਿ ਬਿਨੁ ਕਿਉ ਰਹੀਐ ਦੂਖ ਕਿਨਿ ਸਹੀਐ ਚਾਤ੍ਰਿਕ ਬੂੰਦ ਪਿਆਸਿਆ। (੧੧੨੨)*
*-ਕਮਲ ਹੇਤਿ ਬਿਨਸਿਓ ਹੈ ਭਵਰਾ ਉਨਿ ਮਾਰਗੁ ਨਿਕਸਿ ਨ ਪਾਇਓ। (੬੦੦)*
*-ਨੈਨਿ ਦੇਖਿ ਪਤੰਗੁ ਉਰਝੈ ਪਸੁ ਨ ਦੇਖੈ ਆਗਿ। (੪੮੨)*
*- ਜੈਸੀ ਮਛੁਲੀ ਨੀਰ ਇਕ ਖਿਨ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ। (੬੦੦)*
*-ਬਿਨੁ ਜਲ ਪ੍ਰਾਨ ਤਜੈ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ। (੬੦੦)*

ਪ੍ਰਭੂ ਦੇ ਪਿਆਰ ਦੀ ਭਾਵਨਾ ਐਸੀ ਤੀਬਰ ਹੋਣੀ ਚਾਹੀਦੀ ਹੈ ਕਿ ਉਸ ਅਗੇ ਹੋਰ ਕੋਈ ਵਿਚਾਰ ਟਿਕ ਨ ਸਕੇ।ਮੱਛੀ ਦਾ ਪਾਣੀ ਬਿਨਾ ਮਰ ਜਾਣਾ, ਪਤੰਗੇ ਦਾ ਅੱਗ ਵਿਚ ਸੜ ਕੇ ਸੁਆਹ ਹੋ ਜਾਣਾ-ਇਹ ਵਿਚਾਰਾਂ ਦੇ ਕੰਡੇ ਨਹੀ ਬਲਕਿ ਭਾਵਨਾਵਾਂ ਦੇ ਫੁਲ ਹਨ।ਪ੍ਰਭੂ ਨਾਲ ਪਿਆਰ ਚਾਹੀਦਾ ਹੈ ਤੇ ਪਿਆਰ ਵਿਚ ਵਿਚਾਰ ਨਹੀ ਹੋ ਸਕਦੇ ।ਇਸ ਰਾਹ ਤੇ ਭਾਵ ਪ੍ਰਬਲ ਹੈ।ਪ੍ਰੇਮ ਵਿਚ ਸਭ ਵਾਰਿਆ ਜਾਂਦਾ ਹੈ, ਕੁਝ ਬਚਾਇਆ ਨਹੀ ਜਾਂਦਾ।ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ-

-ਸਾਚ ਕਹੋ ਸੁਨ ਲੇਹੁ ਸਭੈ। ਜਿਨ ਪ੍ਰੇਮ ਕੀਓ ਤਿਨਹੀ ਪ੍ਰਭੁ ਪਾਯੋ।

*੪. ਮਾਇਆ ਦੇ ਪ੍ਰਭਾਵ ਤੋਂ ਬਚਣਾ :*

ਪ੍ਰਭੂ ਪਾਣ ਲਈ ਪ੍ਰੇਮ ਭਾਵਨਾ ਦੀ ਲੋੜ ਹੈ ( ਕਹਿ ਕਬੀਰ ਰਾਜਾ ਰਾਮ ਨ ਛੋਡਉ) ਅਤੇ ਪਰਮ ਸੁਖ ਪਾਣ ਲਈ ਮਾਇਆ ਦੇ ਪ੍ਰਭਾਵ ਤੋਂ ਬਚਣ ਦੀ (ਕਾਮ ਕ੍ਰੋਧ ਮਾਇਆ ਕੇ ਲੀਨੇ ਇਆ ਬਿਧਿ ਜਗਤੁ ਬਿਗੂਤਾ) । ਗੁਰਬਾਣੀ ਵਿਚ ਮਾਇਆ ਨੂੰ

ਨਾਗਨੀ ਕਿਹਾ ਗਿਆ ਹੈ, ਅਗਨੀ ਕਿਹਾ ਗਿਆ ਹੈ, ਸ਼ਰਾਬ ਕਿਹਾ ਗਿਆ ਹੈ, ਮੋਹਣੀ ਕਿਹਾ ਗਿਆ ਹੈ–

*–ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ।* (੫੧੦)

*–ਮਾਇਆ ਅਗਨਿ ਜਲੈ ਸੰਸਾਰੇ।ਗੁਰਮੁਖਿ ਨਿਵਾਰੈ ਸ਼ਬਦਿ ਵੀਚਾਰੇ।* (੧੦੪੯)

*–ਮਾਇਆ ਕੇ ਮਦਿ ਜਨਮ ਸਿਰਾਇਓ ਰਾਮ ਭਜਨਿ ਨਹੀ ਲਾਗਿਓ।* (੧੦੦੮)

*–ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ।* (੪੮੫)

*–ਮਾਇਆ ਭੁਇਅੰਗਮ ਸਰਪੁ ਹੈ।* (੧੪੧੫)

ਮਾਇਆ ਨਾਗਣ ਹੈ, ਜ਼ਹਿਰਲਾ ਸੱਪ ਹੈ, ਮੋਹਣੀ ਹੈ, ਪਰ ਇਹ ਆਪ ਕਿਸੇ ਨੂੰ ਕਦੇ ਵੀ ਨੁਕਸਾਨ ਨਹੀ ਪਹੁੰਚਾਂਦੀ।ਮਾਇਆ ਦੇ ਦੋ ਬੱਚੇ ਹਨ–ਕਾਮ ਤੇ ਕ੍ਰੋਧ।ਜਿੰਨੀ ਦੇਰ ਸਾਡੇ ਅੰਦਰ ਮਾਇਆ ਪ੍ਰਤੀ ਕੋਈ ਕਾਮਨਾ ਨਹੀ ਜਾਗਦੀ, ਇਸ ਨੂੰ ਪਾਣ ਦੀ ਕੋਈ ਇੱਛਾ ਨਹੀ ਜਾਗਦੀ, ਇਹ ਨਾਗਨ ਸਾਨੂੰ ਕੁਝ ਨਹੀ ਕਹਿੰਦੀ।ਪਰ ਜਦੋਂ ਕਾਮਨਾ ਅਧੀਨ ਅਸੀ ਇਸ ਨੂੰ ਹੱਥ ਪਾਣ ਲਗਦੇ ਹਾਂ ਤਾਂ ਹੀ ਇਹ ਸਾਨੂੰ ਦੁਖਾਂਦੀ ਹੈ।ਮਾਇਆ ਦਾ ਪਹਿਲਾ ਪੁਤਰ (ਕਾਮ) ਸਾਡੇ ਅੰਦਰ ਮਾਇਆ ਪ੍ਰਤੀ ਕਾਮਨਾ ਜਗਾਂਦਾ ਹੈ।ਇਸ ਵਾਸਨਾ ਦੇ ਰਾਹ ਵਿਚ ਜਦੋਂ ਕੋਈ ਰੁਕਾਵਟ ਪਾਦਾ ਹੈ ਤਾਂ ਮਾਇਆ ਦਾ ਦੂਸਰਾ ਪੁੱਤਰ (ਕਰੋਧ) ਅੱਗੇ ਆਂਦਾ ਹੈ, ਕਾਮ ਦੇ ਰਾਹ ਦੀ ਰੁਕਾਵਟ ਦੂਰ ਕਰਨ ਲਈ। ਕਰੋਧ ਸਾਨੂੰ ਉਕਸਾਂਦਾ ਹੈ ਅਤੇ ਇਸ ਰੁਕਾਵਟ ਨੂੰ ਦੂਰ ਕਰਨ ਲਈ ਅਸੀ ਕੁਝ ਵੀ ਗਲਤ ਕਰਨ ਨੂੰ ਤਿਆਰ ਹੋ ਜਾਂਦੇ ਹਾਂ।

ਇਸ ਲਈ ਸਵਾਲ ਮਾਇਆ ਦੇ ਪਾਉਣ ਜਾਂ ਤਿਆਗਣ ਦਾ ਨਹੀ ਬਲਕਿ ਇਸ ਦੇ ਦੋ ਬਚਿਆਂ (ਕਾਮ, ਕ੍ਰੋਧ) ਤੋਂ ਹੁਸ਼ਿਆਰ ਰਹਿਣ ਦਾ ਹੈ।ਮਾਇਆ ਆਏ ਤਾਂ ਠੀਕ, ਚਲੀ ਜਾਏ ਤਾਂ ਠੀਕ।ਇਸ ਨੂੰ ਲਿਆਣ ਲਈ ਤੀਬਰ ਕਾਮਨਾ ਨਹੀ ਜਗਾਉਣੀ ਅਤੇ ਇਸ ਦੇ ਜਾਣ ਨਾਲ ਕ੍ਰੋਧ ਨਹੀ ਕਰਨਾ।ਗੁਰੂ ਗੋਬਿੰਦ ਸਿੰਘ ਜੀ ਸੰਗਤਾਂ ਵਲੋਂ ਭੇਂਟ ਕੀਤੀ ਹੀਰੇ ਦੀ ਕਲਗੀ ਲਾਉਂਦੇ ਰਹੇ ਪਰ ਮਾਇਆ ਪ੍ਰਤੀ ਕੋਈ ਕਾਮਨਾ ਨਹੀਂ, ਅਤੇ ਇਟਾਂ ਨੂੰ ਸਰਾਹਣਾ ਬਣਾ ਕੇ ਸੌਂਦੇ ਹਨ ਤਾਂ ਮਾਇਆ ਜਾਣ ਪ੍ਰਤੀ ਕੋਈ ਕਰੋਧ

ਨਹੀ।ਇਦਾਂ ਦੀ ਭਾਵਨਾਂ ਵਾਲਾ ਮਾਇਆ ਦੇ ਪ੍ਰਭਾਉ ਤੋਂ ਪਰਾਂ ਚਲਾ ਜਾਂਦਾ ਹੈ।

ਆਮ ਗ੍ਰਿਹਤਸਤੀ ਮਾਇਆ ਦੇ ਮਗਰ ਦੌੜਦਾ ਹੈ ਤੇ ਸੰਨਿਆਸੀ ਮਾਇਆ ਤੋਂ ਪਰਾਂ ਦੌੜਦਾ ਹੈ।ਦੋਹਾਂ ਦੀ ਦ੍ਰਿਸ਼ਟੀ ਮਾਇਆ ਉਪਰ ਹੈ ਅਤੇ ਦੋਵੇਂ ਦੌੜ ਰਹੇ ਹਨ।ਇਸ ਦੌੜ ਵਿਚ ਅਸੀ ਮਾਇਆ ਦਾ ਅਸਲੀ ਰੂਪ ਨਹੀ ਪਛਾਣਦੇ। ਗ੍ਰਿਹਸਤੀ ਮਾਇਆ ਇਕੱਠੀ ਕਰੀ ਜਾ ਰਿਹਾ ਹੈ ਪਰ ਇਸ ਨੂੰ ਨਹੀ ਭੋਗਦਾ ਜਾਂ ਖੁੱਲ੍ਹੀ ਅੱਖ ਨਾਲ ਨਹੀ ਭੋਗਦਾ। ਇਸ ਨੂੰ ਭੋਗਣ ਬਾਰੇ ਅਸੀ ਸੋਚਦੇ ਹੀ ਨਹੀ ਜਾਂ ਅਸੀ ਇਕੱਠੀ ਕਰਨ ਤੋਂ ਬਾਅਦ ਭੋਗਣਾ ਚਾਹੁੰਦੇ ਹਾਂ। ਪਰ ਭੋਗਣ ਦਾ ਸਮਾਂ ਆਉਣ ਤੋਂ ਪਹਿਲਾਂ ਹੀ ਮੌਤ ਦਾ ਬੁਲਾਵਾ ਆ ਜਾਂਦਾ ਹੈ। ਜਾਂ ਅਸੀ ਮਾਇਆ ਭੋਗਦੇ ਹਾਂ ਪਰ ਖੁੱਲ੍ਹੀ ਅੱਖ ਨਾਲ ਨਹੀ ਦੇਖਦੇ ਕਿ ਭੋਗਣ ਰਾਹੀ ਕੀ ਪ੍ਰਾਪਤ ਹੋ ਰਿਹਾ ਹੈ ਤੇ ਜੋ ਪ੍ਰਾਪਤ ਹੋ ਰਿਹਾ ਹੈ ਕੀ ਉਹ ਸਥਾਈ ਹੈ। ਸੁੰਦਰ ਇਸਤਰੀ, ਸੁੰਦਰ ਪੁਸ਼ਾਕੇ, ਸੁੰਦਰ ਭਵਨ, ਸਵਾਦਿਸ਼ਟ ਭੋਜਨ, ਸਭ ਭੋਗਿਆ ਪਰ ਸੁਤੇ ਸੁਤੇ, ਨਹੀ ਸਮਝਿਆ ਕਿ ਇਸ ਭੋਗ ਰਾਹੀ ਕੁਝ ਪ੍ਰਾਪਤ ਨਹੀ ਹੋਇਆ। ਇਸੇ ਅਗਿਆਨ ਕਾਰਨ ਅਸੀ ਬਾਰ ਬਾਰ ਉਹੀ ਭੋਗਦੇ ਜਾਂਦੇ ਹਾਂ ਤੇ ਨਹੀ ਸਮਝਦੇ ਕਿ ਅਸਲ ਵਿਚ ਕੁਝ ਪ੍ਰਾਪਤ ਨਹੀ ਹੋ ਰਿਹਾ।ਗੁਰਬਾਣੀ ਕਹਿੰਦੀ ਹੈ :

***–ਮਾਇਆ ਮੋਹੁ ਅਗਿਆਨੁ ਗੁਬਾਰੁ। ਮਨਮੁਖ ਮੋਹੇ ਮੁਗਧ ਗਵਾਰ।***
***ਅਨਦਿਨੁ ਧੰਧਾ ਕਰਤ ਵਿਹਾਇ। ਮਰਿ ਮਰਿ ਜੰਮਹਿ ਮਿਲੈ ਸਜਾਇ। (੧੨੬੨)'***

ਮਾਇਆ ਨੂੰ ਖੁੱਲ੍ਹੀ ਅੱਖ ਨਾਲ ਭੋਗੋ ਤਾਂ ਕਿ ਇਸ ਦੀ ਅਸਾਰਤਾ ਅਤੇ ਇਸ ਰਾਹੀ ਮਿਲੇ ਛਿਣਕ ਸੁੱਖ ਦੀ ਅਸਥਿਰਤਾ ਸਮਝ ਆ ਜਾਵੇ। ਇਸ ਗਿਆਨ ਦੀ ਪ੍ਰਾਪਤੀ ਮਗਰੋਂ ਅਸੀ ਅਗਿਆਨ ਕਾਰਣ ਮਾਇਆ ਜਾਲ ਵਿਚ ਨਹੀ ਫਸਾਂਗੇ।

ਇਹੀ ਅਗਿਆਨ ਤਿਆਗੀਆਂ ਦਾ ਹੈ। ਬਿਨਾਂ ਭੋਗੇ ਉਹ ਮਾਇਆ ਨੂੰ ਤਿਆਗ ਦਿੰਦੇ ਹਨ ਪਰ ਇਦਾਂ ਕਰਨ ਨਾਲ ਮਾਇਆ ਦਾ ਮੋਹ ਗਹਿਰੇ ਅੰਦਰ ਬਣਿਆ ਰਹਿੰਦਾ ਹੈ। ਇਹੀ ਕਾਰਣ ਹੈ ਕਿ ਸਾਡੇ ਕਈ ਸਾਧੂ–ਸੰਤ ਉਪਰੋਂ ਮਾਇਆ ਦੇ ਤਿਆਗ ਦਾ ਦਾਅਵਾ ਕਰਦੇ ਹਨ ਅਤੇ ਅੰਦਰੋਂ ਮਾਇਆ ਦਾ ਮੋਹ ਨਹੀ ਮੁਕਾ ਸਕਦੇ। ਉਹ

ਭੋਲੇ ਲੋਕਾਂ ਨੂੰ ਮਾਇਆ ਤਿਆਗਣ ਦਾ ਉਪਦੇਸ਼ ਦੇ ਕੇ ਆਪ ਮਾਇਆ ਇਕੱਠੀ ਕਰੀ ਜਾਂਦੇ ਹਨ। ਗ੍ਰਹਿਸਤੀ ਦਾ ਭੋਗਣਾ ਅਗਿਆਨ ਹੈ ਪਰ ਸੰਨਿਆਸੀ ਦਾ ਨਾ-ਭੋਗਣਾ ਵੀ ਅਗਿਆਨ ਹੈ। ਜਿਸ ਨੂੰ ਮਾਇਆ ਦੇ ਅਸਲੀ ਰੂਪ ਦੀ ਪਹਿਚਾਣ ਹੋ ਜਾਂਦੀ ਹੈ, ਉਹ ਕਬੀਰ ਵਾਂਗ ਕਹਿੰਦਾ ਹੈ :

*'ਆਵਤ ਸੰਗ ਨ ਜਾਤ ਸੰਗਾਤੀ। ਕਹਾ ਭਇਓ ਦਰਿ ਬਾਂਧੇ ਹਾਥੀ।*
*ਲੰਕਾ ਗਢੁ ਸੋਨੇ ਕਾ ਭਇਆ। ਮੂਰਖੁ ਰਾਵਨੁ ਕਿਆ ਲੇ ਗਇਆ।*
*ਕਹਿ ਕਬੀਰ ਕਿਛੁ ਗੁਨੁ ਬੀਚਾਰਿ। ਚਲੇ ਜੁਆਰੀ ਦੁਇ ਹਥ ਝਾਰਿ। (੧੧੫੮)*

ਮਾਇਆ ਸਬੰਧੀ ਕਬੀਰ ਜੀ ਦਾ ਦ੍ਰਿਸ਼ਟੀ ਕੋਣ ਹੈ :

*-ਮਾਇਆ ਮਹਿ ਜਿਸੁ ਰਖੈ ਉਦਾਸੁ।*
*ਕਹਿ ਕਬੀਰ ਹਉ ਤਾ ਕੋ ਦਾਸੁ।* (੧੧੫੭)

ਸੋ ਇਸ ਸ਼ਬਦ ਦਾ ਸਾਰਾਂਸ਼ ਇਹੀ ਹੈ ਕਿ ਪ੍ਰਭੂ ਨਾਲ ਅਮਿਟਵਾਂ ਪਿਆਰ ਪਾਉਣ ਅਤੇ ਮਾਇਆ ਦੇ ਫੰਦੇ ਤੋਂ ਸੁਚੇਤ ਰਹੋ।



੨

# ਭਗਤ ਨਾਮਦੇਵ ਜੀ

## ਪ੍ਰਣਵੈ ਨਾਮਾ ਭਏ ਨਿਹਕਾਮਾ

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ। ਰਾਮ ਬਿਨਾ ਕੋ ਬੋਲੈ ਰੇ।੧। (ਰਹਾਉ)।*
*ਏਕਲ ਮਾਟੀ ਕੁੰਚਰ ਚੀਟੀ ਭਾਜਨ ਹੈ ਬਹੁ ਨਾਨਾ ਰੇ।*

*ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ।੧।*
*ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ।*
*ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ।੨। (੯੮੮)*

## ੨

## ਪ੍ਰਣਵੈ ਨਾਮਾ ਭਏ ਨਿਹਕਾਮਾ

੧. *ਜੀਵਨ* : ਭਗਤ ਨਾਮਦੇਵ ਜੀ ਦਾ ਜਨਮ ਸੰਨ ੧੨੭੦ ਵਿਚ ਪਿੰਡ ਨਰਸੀ ਬਾਮਨੀਜ਼ਲ੍ਹਾ ਪੰਡਰਪੁਰ ਵਿਖੇ ਆਇਆ । ਆਪ ਜੀ ਦੇ ਪਿਤਾ ਦਾ ਨਾਂ ਦਾਮੇਸ਼ (ਜਾਂ ਦਮਸੇਵੀ) ਤੇ ਮਾਤਾ ਦਾ ਗੋਨਾ ਬਾਈ ਸੀ। ਜਾਤ ਦੇ ਛੀਬੇ ਸਨ ਜਿਹੜੇ ਕਪੜੇ ਧੋਣ, ਸੀਣ ਤੇ ਰੰਗਣ ਦਾ ਕੰਮ ਕਰਦੇ ਹਨ। ਸ਼ਾਦੀ ਰਾਜਾਬਾਈ ਨਾਲ ਹੋਈ ਜਿਹੜੀ ਗੋਬਿੰਦ ਸੇਟੀ ਦੀ ਪੁਤਰੀ ਸੀ। ਆਪ ਜੀ ਦੇ ਚਾਰ ਪੁੱਤਰ ਤੇ ਇਕ ਪੁਤਰੀ ਸੀ। ਪਿਤਾ ਕ੍ਰਿਸ਼ਨ ਜੀ ਦੇ ਪੁਜਾਰੀ ਸਨ ਅਤੇ ਸੋਹਰਾ ਘਰ ਸ਼ਿਵ ਜੀ ਦਾ। ਜਿਸ ਕਾਰਨ ਭਗਤ ਜੀ ਦੇ ਮਨ ਅੰਦਰ ਦੋਹਾਂ ਦੇਵਤਿਆਂ ਪ੍ਰਤੀ ਅਪਾਰ ਸ਼ਰਧਾ ਸੀ ਅਤੇ ਪਹਿਲੀ ਉਮਰੇ ਆਪ ਦੋਹਾਂ ਦੀ ਪੂਜਾ ਕਰਦੇ ਸਨ। ਆਪ ਜੀ ਨੇ ਨਨਏਸ਼ਵਰ ਕੋਲੋਂ ਦੀਖਿਆ ਲਈ ਦਸੀ ਜਾਂਦੀ ਹੈ।

ਆਪ ਜੀ ਨੇ ੫੫ ਸਾਲ ਦੀ ਉਮਰ ਤੋਂ ਉਤਰੀ ਭਾਰਤ ਦੀ ਯਾਤਰਾ ਆਰੰਭ ਕੀਤੀ। ਮਹਾਰਾਸ਼ਟਰ, ਗੁਜਰਾਤ, ਰਾਜਸਥਾਨ, ਦਿੱਲੀ ਹੋਦੇ ਹੋਏ ਪੰਜਾਬ ਪਹੁੰਚੇ, ਅਤੇ ਪਿੰਡ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਦੇ ਨੇੜੇ ਡੇਰੇ ਲਾ ਦਿੱਤੇ। ੧੫-੨੦ ਸਾਲ ਰਹੇ। ਇਕ ਵਿਚਾਰ ਹੈ ਕਿ ਇਥੇ ਹੀ ਸੰਨ ੧੩੫੦ ਵਿਚ, ੮੦ ਸਾਲ ਦੀ ਉਮਰ ਵਿਚ ਸਰੀਰ ਤਿਆਗ ਦਿੱਤਾ। ਇਥੇ ਇਕ ਸਮਾਧੀ ਹੈ ਅਤੇ ਹਰ ਸਾਲ ਮੱਘਰ ਦੇ ਮਹੀਨੇ ਇਥੇ ਆਪ ਜੀ ਦੀ ਯਾਦ ਵਿਚ ਮੇਲਾ ਲੱਗਦਾ ਹੈ। ।ਇਸੇ ਸਥਾਨ ਤੇ ਮਹਾਰਾਣੀ ਸਦਾ ਕੌਰ ਨੇ ਇਹ ਤਲਾਅ

ਬਣਾਇਆ ਅਤੇ ਸ੍ਰ. ਜੱਸਾ ਸਿੰਘ ਰਾਮਗੜੀਆ ਨੇ ਯਾਦਗਾਰ ਬਣਾਈ।
ਦੂਸਰਾ ਵਿਚਾਰ ਹੈ ਕਿ ਅਖੀਰਲੀ ਉਮਰ ਵਿਚ ਆਪ ਵਾਪਸ ਆਪਣੇ ਪ੍ਰਾਂਤ ਚਲੇ ਗਏ ਅਤੇ ਆਪਣੇ ਜੱਦੀ ਪਿੰਡ ਦੇ ਲਾਗੇ ਪੰਡਰਪੁਰ ਸ਼ਹਿਰ ਵਿਚ ਕਈ ਸਾਲ ਰਹੇ। ਇਥੇ ਹੀ ਦਿਹਾਂਤ ਹੋਇਆ ਜਿਥੇ ਇਕ ਸਮਾਧ ਹੈ। ਤੀਸਰਾ ਵਿਚਾਰ ਹੈ ਕਿ ਨਾਮਦੇਵ ਦੋ ਹੋਏ ਹਨ–ਇਕ ਪੰਜਾਬ ਵਾਲਾ ਤੇ ਦੂਸਰਾ ਮਹਾਰਾਸ਼ਟਰ ਵਾਲਾ।
ਆਪ ਜੀ ਨੇ ਬਹੁਤ ਬਾਣੀ ਰਚੀ। ਗੁਰੂ ਨਾਨਕ ਦੇਵ ਜੀ ਨਾਲ ਭੇਟ ਹੋਈ ਅਤੇ ਗੁਰੂ ਜੀ ਨੇ ਆਪ ਕੋਲੋਂ ਉਨ੍ਹਾਂ ਦੀ ਬਾਣੀ ਹਾਸਲ ਕੀਤੀ ਅਤੇ ਸੰਭਾਲੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੮ ਰਾਗਾਂ ਵਿਚ ਭਗਤ ਜੀ ਦੇ ੬੧ ਸ਼ਬਦ ਹਨ। ਵਿਸ਼ਨੂੰ ਤੇ ਸ਼ਿਵਜੀ ਦੇ ਨਿਰੰਕਾਰੀ ਨਿਰਗੁਣ ਸਰੂਪ ਨੂੰ ਮੰਨਦੇ ਸਨ ਅਤੇ ਮੂਰਤੀ ਪੂਜ਼ਨ ਨਹੀ ਸਨ। ਬਾਣੀ ਸਾਧਵੀ ਭਾਸ਼ਾ (ਪੰਜਾਬੀ–ਹਿੰਦੀ ਦਾ ਮਿਸ਼ਰਣ, ਜਿਸ ਵਿਚ ਕਈ ਹੋਰ ਬੋਲੀਆਂ ਦੇ ਫੁਟਕਲ ਸ਼ਬਦ ਵੀ ਸ਼ਾਮਲ ਹਨ) ਵਿਚ ਹੈ। ਭਾਵੇਂ ਜਨਮ ਤੋਂ ਮਾਤ੍ਰ ਭਾਸ਼ਾ ਮਰਾਠੀ ਸੀ ਪਰ ਲੰਬੇ ਭ੍ਰਮਣ ਅਤੇ ਪੰਜਾਬ ਵਿਚ ਰਹਿਣ ਕਾਰਨ ਆਪ ਜੀ ਦੀ ਰਚਨਾ ਪੰਜਾਬੀ–ਹਿੰਦੀ ਭਾਸ਼ਾ ਵਿਚ ਹੈ।
ਭ੍ਰਮਣ ਤੋਂ ਪਹਿਲਾਂ ਅਤੇ ਵਾਪਸ ਮਹਾਰਾਸ਼ਟਰ ਆਣ ਦੇ ਬਾਅਦ ਆਪ ਜੀ ਨੇ ਮਰਾਠੀ ਬੋਲੀ ਵਿਚ ਵੀ ਬਹੁਤ ਰਚਨਾ ਕੀਤੀ ਹੈ। ਧਰਮ ਸੰਘਤਾ, ਵੇਦਾਂਤ ਸਾਰ, ਗੀਤਾ ਭਾਸ਼, ਵੇਦਾਂਤ ਸਾਗਰ ਆਦਿ ਗ੍ਰੰਥ ਪ੍ਰਸਿੱਧ ਹਨ। ਇਕ ਪ੍ਰਸਿੱਧ ਗ੍ਰੰਥ ਦਾ ਨਾ 'ਅਭੰਗ' ਹੈ । ਇਸ ਵਿਚ ਪ੍ਰਭੂ ਦੀ ਉਸਤਿਤ ਵਿਚ ਮਰਾਠੀ ਵਿਚ ਰਚੇ ਪਦ ਹਨ ਜਿਹੜੇ ਭਗਤ ਜਨ ਆਮ ਗਾਉਂਦੇ ਰਹਿੰਦੇ ਹਨ ।
ਆਪ ਜੀ ਦੇ ਜੀਵਨ ਨਾਲ ਕੁਝ ਸਾਖੀਆਂ ਪ੍ਰਚਲਿਤ ਹਨ ਜਿਨ੍ਹਾਂ ਦਾ ਜ਼ਿਕਰ ਹੇਠਾਂ ਕੀਤਾ ਜਾਂਦਾ ਹੈ:

### ੨. *ਠਾਕੁਰ ਨੂੰ ਦੁੱਧ ਪਿਲਾਣਾ* :

ਕਥਾ ਹੈ ਕਿ ਇਕ ਵਾਰੀ ਭਗਤ ਜੀ ਦੇ ਪਿਤਾ ਬਾਹਰ–ਗਾਉਂ ਜਾਣ ਸਮੇ ਬਾਲ ਪੁਤਰ ਨੂੰ ਸਮਝਾ ਗਏ ਕਿ ਠਾਕੁਰ ਨੂੰ ਦੁੱਧ ਪਿਲਾਂਦੇ ਰਹਿਣਾ ਅਤੇ ਢੰਗ ਨਾਲ

ਪੂਜਾ ਕਰਨੀ। ਕਹਿੰਦੇ ਹਨ ਕਿ ਬਾਲਕ ਦੀ ਭਗਤੀ ਤੋਂ ਖੁਸ਼ ਹੋ ਕੇ ਠਾਕੁਰ ਨੇ ਦੁੱਧ ਪੀਤਾ ਤੇ ਉਸ ਨੂੰ ਆਪਣੇ ਦਰਸ਼ਨ ਦਿੱਤੇ। ਗੁਰਬਾਣੀ ਵਿਚ ਇਹ ਇਦਾਂ ਹੈ :

*—ਦੂਧੁ ਕਟੋਰੈ ਗਡਵੈ ਪਾਨੀ। ਕਪਲ ਗਾਇ ਨਾਮੈ ਦੁਹਿ ਆਨੀ।*
*ਦੂਧੁ ਪੀਉ ਗੋਬਿੰਦ ਰਾਇ। ਦੂਧੁ ਪੀਉ ਮੇਰੋ ਮਨੁ ਪਤੀਆਇ।*
*ਨਾਹੀ ਤ ਘਰ ਕੋ ਬਾਪ ਰਿਸਾਇ।੧।ਰਹਾਉ।*
*ਸੁੋਇਨ ਕਟੋਰੀ ਅੰਮ੍ਰਿਤ ਭਰੀ। ਲੈ ਨਾਮੈ ਹਰਿ ਆਗੈ ਧਰੀ।੨।*
*ਏਕੁ ਭਗਤੁ ਮੇਰੇ ਹਿਰਦੇ ਬਸੈ। ਨਾਮੇ ਦੇਖਿ ਨਾਰਾਇਨੁ ਹਸੈ।੩।*
*ਦੂਧੁ ਪੀਆਇ ਭਗਤੁ ਘਰ ਗਇਆ। ਨਾਮੈ ਹਰਿ ਕਾ ਦਰਸਨ ਭਇਆ।੪।*
*(੧੧੬੩)*

ਇਸੇ ਘਟਨਾ ਅਤੇ ਹੋਰ ਘਟਨਾਵਾਂ ਬਾਰੇ ਭਾਈ ਗੁਰਦਾਸ ਜੀ ਇਦਾਂ ਲਿਖਦੇ ਹਨ :

*—ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ।*
*ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ।*
*ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ।*
*ਠਾਕੁਰ ਨੋ ਨ੍ਹਾਵਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ।*
*ਹਥ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।*
*ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਾਇਆ।*
*ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ।*
*ਗਾਇ ਮੁਈ ਜੀਵਾਲਿਓਨੁ ਨਾਮਦੇਵ ਦਾ ਛਪਰ ਛਾਇਆ।*
*ਫੇਰ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ।*
*ਭਗਤ ਜਨਾ ਦਾ ਕਰੇ ਕਰਾਇਆ।੧੧।*

ਭਗਤੀ ਲਹਿਰ ਦੇ ਸਮੇਂ ਬਹੁਤ ਸਾਰੇ ਰਹਿਸਵਾਦੀ ਕਵੀਆਂ ਤੇ ਭਗਤਾਂ ਨੇ ਆਪਣੇ ਵਿਚਾਰ ਦੋਹਰੀ ਭਾਸ਼ਾ ਵਿਚ ਪ੍ਰਗਟ ਕਰਨੇ ਸ਼ੁਰੂ ਕੀਤੇ—ਇਕ ਪ੍ਰਗਟ ਅਰਥ ਤੇ ਦੂਸਰਾ ਗਹਿਰਾ ਅਰਥ। ਕਈਆਂ ਦਾ ਵਿਚਾਰ ਹੈ ਕਿ ਸਾਡੇ ਗੁਰੂਆਂ ਨੇ ਵੀ ਕਈ ਸ਼ਬਦ

ਇਸੇ ਢੰਗ ਨਾਲ ਉਚਾਰੇ ਹਨ–ਸ਼ਬਦ ਦਾ ਜ਼ਾਹਰਾ ਇਹ ਅਰਥ ਹੈ ਤੇ ਬਾਤਨ ਦੂਸਰਾ। ਉਹ ਸੋਚਦੇ ਹਨ ਕਿ ਕਿਸੇ ਸ਼ਬਦ ਦਾ ਰਹਿਸਵਾਦੀ ਅਰਥ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਹੋਰ ਪੰਨੇ ਤੇ ਕਿਸੇ ਹੋਰ ਸ਼ਬਦ ਵਿਚ ਲੁਕਿਆ ਹੈ ਅਤੇ ਸਿੱਖ ਨੂੰ ਉਸ ਗਹਿਰੇ ਅਰਥ ਨੂੰ ਲੱਭਣਾ ਚਾਹੀਦਾ ਹੈ। ਮੈਨੂੰ ਨਹੀ ਲਗਦਾ ਕਿ ਗੁਰਬਾਣੀ ਇਸ ਢੰਗ ਨਾਲ ਉਚਾਰੀ ਗਈ ਹੈ। ਪਰ ਭਗਤ ਜੀ ਦਾ ਉਪਰਲਾ ਸ਼ਬਦ ਜ਼ਰੂਰ ਦੂਹਰੀ ਭਾਸ਼ਾ ਵਿਚ ਬਿਆਨਿਆ ਗਿਆ ਹੈ। ਸਾਧਾਰਣ ਅਰਥ ਸ਼ਬਦ ਪੜਨ ਨਾਲ ਸਮਝ ਆ ਜਾਂਦਾ ਹੈ ਅਤੇ ਇਸੇ ਅਰਕ ਤੇ ਕਹਾਣੀ ਬਣਾਈ ਗਈ ਹੈ।

ਗਹਿਰਾ ਅਰਥ ਹੋਰ ਹੈ। ਪਾਣੀ ਨਾਲ ਭਗਤ ਜੀ ਨੇ ਆਪਣਾ ਸਰੀਰ (ਗਡਵੈ) ਸਾਫ ਕੀਤਾ ਅਤੇ ਨਿਰਮਲ ਵਿਚਾਰਾਂ ਨਾਲ ਮਨ (ਕਟੋਰੈ) ਨੂੰ ਸ਼ੁਧ ਕੀਤਾ। ਮਨ ਕਾਲਾ ਸੀ ਪਰ ਇਸ ਨੂੰ ਧੋਹ ਕੇ ਦੁੱਧ ਵਾਂਗ ਨਿਰਮਲ ਕੀਤਾ ਅਤੇ ਇਸ ਨੂੰ ਆਪਣੇ ਗੋਬਿੰਦ ਰਾਇ ਜਾਂ ਹਰੀ ਅੱਗੇ ਪੇਸ਼ ਕੀਤਾ। ਭਗਤ ਜੀ ਨੇ ਬੇਨਤੀ ਕੀਤੀ ਕਿ ਪ੍ਰਭੂ ਭੇਟ ਨੂੰ ਪ੍ਰਵਾਨ ਕਰੋ ਤਾਂ ਕਿ ਮੈਨੂੰ ਤ੍ਰਿਪਤੀ ਮਿਲੇ। ਜੇ ਭੇਟ ਪ੍ਰਵਾਨ ਨਹੀ ਹੋਏਗੀ ਤਾਂ ਸਰੀਰ ਰੂਪੀ ਘਰ ਦਾ ਮਾਲਕ (ਘਰ ਕੋ ਬਾਪ) ਉਦਾਸ ਹੋਏਗਾ। ਨਾਮਦੇਵ ਜੀ ਦੀ ਇਕ–ਚਿਤ, ਇਕ–ਮਨ ਭਗਤੀ (ਏਕ ਭਗਤੁ) ਵੇਖ ਕੇ ਪ੍ਰਭੂ ਪ੍ਰਸੰਨ ਹੋਏ ਅਤੇ ਉਸ ਨੇ ਭਗਤ ਨੂੰ ਆਪਣੇ ਦਰਸ਼ਨ ਦਿੱਤੇ। ਨਿਰਮਲ ਮਨ ਨੂੰ ਪ੍ਰਭੂ ਅੱਗੇ ਅਰਪਨ ਕਰਕੇ (ਦੂਧੁ ਪੀਆਇ) ਅਤੇ ਉਸ ਦੇ ਦਰਸ਼ਨ ਕਰਕੇ ਭਗਤ ਜੀ ਮੁੜ ਆਪਣੇ ਸਰੀਰਕ ਤੇ ਸੰਸਾਰਕ ਕੰਮਾਂ ਵਿਚ ਜੁਟ ਗਏ (ਭਗਤੁ ਘਰ ਆਏ)। ਭਗਤ ਜੀ ਸਮਝਾ ਰਹੇ ਹਨ ਕਿ ਆਪਣੇ ਸਰੀਰ ਤੇ ਮਨ ਨੂੰ ਸ਼ੁਧ ਕਰਕੇ ਸ਼ਰਧਾ ਨਾਲ ਪ੍ਰਭੂ ਅੱਗੇ ਭੇਟ ਕਰੋ ਕਿਉਂਕਿ ਇਹੀ ਅੰਮ੍ਰਿਤ ਰੂਪੀ ਦੁੱਧ ਪ੍ਰਵਾਨ ਹੈ। ਚੇਤਾ ਰਹੇ ਮਹਾਰਾਸ਼ਟਰ ਵਿਚ ਜਿਥੇ ਭਗਤ ਜੀ ਰਹਿੰਦੇ ਸਨ ਗੋਬਿੰਦ ਰਾਏ ਜਾਂ ਹਰੀ ਨਾਮ ਦਾ ਕੋਈ ਮੰਦਰ ਨਹੀ ਜਿਥੇ ਭਗਤ ਜੀ ਦੁੱਧ ਪਿਆਉਣ ਜਾਂਦੇ ਅਤੇ ਨੀਵੀ ਜਾਤੀ ਵਾਲੇ ਆਪਣੇ ਘਰ ਮੂਰਤੀ ਰੱਖ ਨਹੀ ਸਕਦੇ ਸਨ। ਫਿਰ ਦੁੱਧ ਕਿਸ ਮੂਰਤੀ ਨੂੰ ਪਿਲਾਯਾ। ਨਾ ਹੀ ਭਗਤ ਜੀ ਐਨੇ ਅਮੀਰ ਸਨ ਕਿ 'ਸੋਇਨ ਕੋਟਰੀਂ' ਵਿਚ ਦੁੱਧ ਪਾਂਦੇ।

*੩. ਮੰਦਰ ਘੁਮਣਾ :*

ਕਥਾ ਹੈ ਕਿ ਭਗਤ ਜੀ ਮੰਦਰ ਗਏ ਪਰ ਪੁਜਾਰੀਆਂ ਨੇ ਮੰਦਰੋਂ ਬਾਹਰ ਕੱਢ ਦਿੱਤਾ। ਉਹ ਮੰਦਰ ਦੇ ਪਿਛਵਾੜੇ ਜਾ ਕੇ ਪ੍ਰਭੂ ਦਾ ਕੀਰਤਨ ਕਰਨ ਲਗੇ ਅਤੇ ਪ੍ਰਭੂ ਨੇ ਪ੍ਰਸੰਨ ਹੋ ਕੇ ਆਪਣਾ ਮੂੰਹ ਭਗਤ ਜੀ ਵਲ ਕਰ ਦਿੱਤਾ–ਯਾਨੀ ਮੰਦਰ ਦਾ ਪ੍ਰਵੇਸ਼ ਦੁਆਰਾ ਘੁਮ ਗਿਆ। ਸ਼ਬਦ ਇਦਾਂ ਹੈ:

*–ਹਸਤ ਖੇਲਤ ਤੇਰੇ ਦੇਹੁਰੇ ਆਇਆ। ਭਗਤਿ ਕਰਤ ਨਾਮਾ ਪਕਰਿ ਉਠਾਇਆ।*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ। ਛੀਪੇ ਕੇ ਜਨਮਿ ਕਾਹੇ ਕਉ ਆਇਆ।੧।ਰਹਾਉ।*
*ਲੈ ਕਮਲੀ ਚਲਿਓ ਪਲਟਾਇ। ਦੇਹੁਰੈ ਪਾਛੈ ਬੈਠਾ ਜਾਇ।੨।*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ। ਭਗਤ ਜਨਾਂ ਕਉ ਦੇਹੁਰਾ ਫਿਰੈ।*

ਜੇ ਅਸੀ ਦੇਹੁਰੇ ਦਾ ਅਰਥ ਮੰਦਰ ਕਰੀਏ ਤਾਂ ਉਪਰ ਦਸੀ ਕਹਾਣੀ ਠੀਕ ਲਗਦੀ ਹੈ।ਪਰ ਭਗਤ ਜੀ ਤਾਂ ਨੀਵੀ ਜਾਤੀ (ਛੀਪੇ ਯਾਨੀ ਛੀਬੇ) ਦੇ ਸਨ ਅਤੇ ਜਾਣਦੇ ਸਨ ਕਿ ਨੀਵੀ ਜਾਤੀ ਵਾਲਿਆਂ ਨੂੰ ਮੰਦਰ ਵਿਚ ਵੜਨ ਦੀ ਮਨਾਹੀ ਹੈ।ਫਿਰ ਉਹ ਮੰਦਰ ਕਿਉ ਜਾਣਗੇ? ਕਿਉ ਜਾਣ ਬੁਝ ਕੇ ਉਹ ਉਥੇ ਜਾਣਗੇ ਅਤੇ ਆਪਣੀ ਪੱਤ ਲੁਹਾਣਗੇ ? ਇਸ ਦਾ ਸਿਧਾ ਅਰਥ ਹੈ ਕਿ ਭਗਤ ਜੀ ਮੰਦਰ ਵਿਚ ਪੂਜਾ ਕਰਨ ਨਹੀ ਗਏ ਸਨ ਬਲਕਿ ਆਪਣਾ ਰੋਸ ਪ੍ਰਗਟ ਕਰਨ ਗਏ ਸਨ ਅਤੇ ਦਸਣ ਗਏ ਸਨ ਕਿ ਪ੍ਰਭੂ ਦਾ ਘਰ ਸਭ ਜਾਤੀਆਂ ਲਈ ਸਾਂਝਾ ਹੈ ਅਤੇ ਹਰ ਇਕ ਨੂੰ ਬਿਨਾ ਰੋਕ ਟੋਕ ਕੇ ਮੰਦਰ ਜਾਣ ਦੀ ਆਗਿਆ ਹੋਣੀ ਚਾਹੀਦੀ ਹੈ।ਉਥੇ ਪੰਡਤਾਂ ਨੇ ਆਪ ਜੀ ਨੂੰ ਮਾਰਿਆ ਹੋਏਗਾ ਅਤੇ ਬਾਹਰ ਕੱਢ ਦਿਤਾ ਹੋਏਗਾ।ਭਗਤ ਜੀ ਨੇ ਜਾਤ ਪਾਤ ਦੀ ਵੰਡ ਉਤੇ ਪ੍ਰਹਾਰ ਕੀਤਾ ਹੋਏਗਾ ਜਿਦਾਂ ਗੁਰੂ ਨਾਨਕ ਦੇਵ ਜੀ ਨੇ ਮੰਦਰਾਂ ਵਿਚ ਜਾਕੇ ਫੋਕੇ ਕਰਮ–ਕਾਂਡਾ ਦਾ ਭਾਂਡਾ ਭਨਿਆ।

ਪਰ ਦੇਹੁਰੇ ਦਾ ਇਕ ਹੋਰ ਅਰਥ ਵੀ ਹੈ।ਦੇਹੁਰਾ ਦਾ ਅਰਥ ਸਰੀਰ ਵੀ ਹੈ। "ਮਾਟੀ ਕਾ ਲੈ ਦੇਹੁਰਾ ਕਰਿਆ।" ਪ੍ਰਭੂ ਨੇ ਮਿਟੀ ਲੈ ਕੇ ਸਰੀਰ ਰੂਪੀ

ਦੇਹੁਰਾ ਬਣਾਇਆ।ਇਦਾਂ ਸਰੀਰ ਜਾਂ ਸਰੀਰਾਂ ਦੇ ਮਾਲਕਾਂ ਨੂੰ ਦੇਹੁਰਾ ਕਿਹਾ ਗਿਆ ਹੈ ਯਾਨੀ ਮਨੁੱਖਾਂ ਦੇ ਇਕੱਠ ਨੂੰ ਵੀ ਦੇਹੁਰਾ ਕਹਿੰਦੇ ਹਨ। ਇਸ ਲੋ ਵਿਚ 'ਤੇਰੇ ਦੇਹੁਰੇ ਆਇਆ' ਦਾ ਅਰਥ ਹੋਏਗਾ 'ਭਗਤਾਂ (ਦੇਹੁਰੇ) ਦੀ ਬੈਠਕ ਵਿਚ ਗਿਆ' ਅਤੇ ਪ੍ਰਭੂ ਦੀ ਭਗਤੀ (ਉਸਤਤਿ) ਕਰਨ ਲਗਾ। ਛੋਟੀ ਜਾਤ (ਹੀਨੜੀ ਜਾਤਿ) ਵਾਲੇ ਨੂੰ ਧਰਮ ਚਰਚਾ ਕਰਦਿਆਂ ਦੇਖ ਕੇ ਪੰਡਤਾਂ ਨੇ ਆਪ ਜੀ ਨੂੰ ਲੋਕਾਂ ਦੀ ਬੈਠਕ (ਦੇਹੁਰੇ) ਵਿਚੋਂ ਪੱਕੜ ਕੇ ਬਾਹਰ ਕੱਢ ਦਿੱਤਾ। (ਭਗਤ ਕਰਤ ਨਾਮਾ ਪਕਰਿ ਉਠਾਇਆ।) ਅਤੇ ਉਹ ਆਪ ਕਥਾ ਕੀਰਤਨ ਕਰਨ ਲਗੇ । ਭਗਤ ਜੀ ਸਤਿ–ਸੰਗੀਆਂ ਦੇ ਪਿਛੇ ਜਾ ਬੈਠੇ (ਦੇ ਹੁਰੈ ਪਾਛੈ ਬੈਠਾ ਜਾਇ) ਪਰ ਜਦੋਂ ਭਗਤ ਜੀ ਨੇ ਪੂਰਨ ਸ਼ਰਧਾ ਤੇ ਲਗਨ ਵਿਚ ਮਸਤ ਹੋ ਕੇ ਪ੍ਰਭੂ ਦੀ ਕੀਰਤ ਗਾਣੀ ਸ਼ੁਰੂ ਕੀਤੀ (ਹਰਿ ਗੁਣ ਊਚਰੈ) ਤਾਂ ਸਤਿ–ਸੰਗੀਆ ਦੇ ਸਮੂਹ (ਭਗਤ ਜਨਾਂ ਕਉ ਦੇਹੁਰਾ) ਨੇ ਆਪਣਾ ਮੂਹ ਪੰਡਤਾਂ ਵਲੋਂ ਫਿਰਾ ਕੇ ਭਗਤ ਜੀ ਵੱਲ ਕਰ ਦਿੱਤਾ।

੪. ਨਵੀ ਸੁੰਦਰ ਛਪਰੀ ਬਨਣੀ :

ਕਥਾ ਹੈ ਕਿ ਭਗਤ ਜੀ ਬਾਹਰ ਗਏ ਹੋਏ ਸਨ। ਉਨ੍ਹਾਂ ਦੀ ਗੈਰ ਹਾਜ਼ਰੀ ਵਿਚ ਇਕ ਦਿਨ ਛਪਰੀ ਝੱਖੜ ਨਾਲ ਟੁੱਟ ਕੇ ਉਡ ਗਈ। ਇਹ ਵੀ ਕਿਹਾ ਜਾਂਦਾ ਹੈ ਕਿ ਜਿਵੇਂ ਉਚੀ ਜਾਤਿ ਵਾਲੇ ਈਰਖਾਲੂਆਂ ਨੇ ਛਪਰੀ ਸਾੜ ਦਿੱਤੀ। ਇਕ ਸ਼ਰਧਾਲੂ ਨੇ ਉਹ ਛਪਰੀ (ਛਾਨਿ) ਨਵੇਂ ਸਿਰਿਉ ਹੋਰ ਸੁੰਦਰ ਢੰਗ ਨਾਲ ਬਣਾ ਦਿੱਤੀ। ਜਦੋਂ ਭਗਤ ਜੀ ਵਾਪਸ ਆਏ ਤਾਂ ਇਸ ਨੂੰ ਦੇਖ ਕੇ ਹੈਰਾਨ ਹੋਏ ਅਤੇ ਪ੍ਰਭੂ ਦਾ ਸ਼ੁਕਰਾਨਾ ਕਰਨ ਲਗੇ। ਆਂਢੀ ਗੁਆਂਢੀ ਵੀ ਸੁੰਦਰ ਛਪਰੀ ਨੂੰ ਦੇਖ ਕੇ ਬਨਾਣ ਵਾਲੇ ਬੜਈ (ਬੇ ਢੀ) ਬਾਰੇ ਪੁੱਛਣ ਲੱਗੇ। ਭਗਤ ਜੀ ਕਹਿੰਦੇ ਹਨ ਕਿ ਜਿਸ ਪ੍ਰਭੂ ਨੇ ਮੇਰੀ ਛਪਰੀ ਬਣਵਾਈ ਹੈ ਉਹ ਸਭ ਥਾਈ ਮੌਜੂਦ ਹੈ– ਉਸੇ ਨੇ ਰਾਮ ਦੀ ਸੀਤਾ ਵਾਪਸ ਆਂਦੀ (ਸੀਅ ਬਹੋਰੀ) ਅਤੇ ਰਾਵਣ ਦੇ ਭਰਾ ਭਭੀਖਣ ਨੂੰ ਲੰਕਾ ਦੀ ਮਾਲਕੀਅਤ ਦੇ ਦਿੱਤੀ ਸੀ (ਆਪਿਓ ਹੋ) । ਉਸ ਦੀ ਮਜ਼ਦੂਰੀ ਉਸ ਨਾਲ ਅਮਿਟ ਪ੍ਰੀਤਿ ਹੈ ਅਤੇ ਇਹ ਉਦੋਂ ਹੀ ਬਣਦੀ ਹੈ ਜਦੋਂ ਅਸੀ ਹੋਰ ਸਾਰਿਆਂ ਨਾਲ (ਲੋਗ ਕੁਟੰਬ ਸਭਹੁ) ਨਾਲ ਪ੍ਰੀਤ ਹਟਾ

ਕੇ ਇਕ ਉਸ ਨਾਲ ਪੂਰੀ ਅਨ-ਨਿਖੜਵੀ ਪ੍ਰੀਤ ਕਰਦੇ ਹਾਂ :

*-ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ।*
*ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ।੨।*
*ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰਿ ਸਭ ਠਾਂਈ ਹੋ।*
*ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਿਨ ਨ ਜਾਈ ਹੋ।੩।*
*ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ।*
*ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ।੪।*

*੫. ਮਰੀ ਗਾਂ ਜੀਵਾਲਣੀ :*

ਕਥਾ ਹੈ ਕਿ ਭਾਰਤ ਦੇ ਸੁਲਤਾਨ ਮੁਹੰਮਦ ਬਿਨ ਤੁਗਲਕ ਦੀ ਗਾਂ ਮਰ ਗਈ। ਉਨ੍ਹਾਂ ਦਿਨਾਂ ਵਿਚ ਭਗਤ ਦੀ ਰਾਜਧਾਨੀ ਵਿਚ ਸਨ ਅਤੇ ਆਪ ਜੀ ਦੀ ਬੜੀ ਚਰਚਾ ਸੀ। ਸੁਲਤਾਨ ਨੇ ਬੁਲਾ ਕੇ ਭਗਤ ਜੀ ਨੂੰ ਕਿਹਾ ਕਿ ਮੇਰੀ ਮਰੀ ਗਾਂ ਜੀਵਾ ਦੇ, ਨਹੀ ਤਾਂ ਤੈਨੂੰ ਮਾਰ ਦੇਵਾਂਗਾ। ਪ੍ਰਭੂ ਨੇ ਨਾਮਦੇਉ ਦੀ ਲਾਜ ਰਖੀ ਅਤੇ ਮਰੀ ਗਾਂ ਜੀਵਾ ਦਿੱਤੀ। ਇਸ ਕਥਾ ਦੇ ਇਕ ਮੁੱਖ ਪਾਤਰ ਹਨ- ਸੁਲਤਾਨ, ਨਾਮਦੇਉ ਤੇ ਉਸ ਦੀ ਮਾਂ। ਇਨ੍ਹਾਂ ਨੂੰ ਸਮਝਦੇ ਹਾਂ।

ਸੁਲਤਾਨ ਦਾ ਵਿਸ਼ਵਾਸ ਹੈ ਕਿ ਅਸਲੀ ਪੀਰ ਉਹੀ ਹੈ ਜਿਹੜਾ ਕਰਾਮਾਤ ਦਿਖਾ ਸਕੇ ਅਤੇ ਜੇ ਉਹ ਕਰਾਮਾਤੀ ਹੈ ਤਾਂ ਉਸ ਨੂੰ ਮੁਸਲਮਾਨ ਹੀ ਹੋਣਾ ਚਾਹੀਦਾ ਹੈ। ਇਸ ਲਈ ਜਦੋਂ ਉਸ ਨੂੰ ਪਤਾ ਲੱਗਦਾ ਹੈ ਕਿ ਨਾਮਦੇਵ ਇਕ ਪਹੁੰਚਿਆ ਹੋਇਆ ਪੀਰ ਹੈ ਤਾਂ ਉਹ ਉਸ ਤੋਂ ਕਰਾਮਾਤ ਦੇਖਣਾ ਚਾਹੁੰਦਾ ਹੈ। ਉਹ ਸਮਝਦਾ ਹੈ ਕਿ ਜੇ ਕਰਾਮਾਤ ਦਿਖਾ ਸਕਦਾ ਹੈ ਤਾਂ ਭਗਤ ਮੁਸਲਮਾਨ ਬਣ ਜਾਵੇ ਅਤੇ ਜੇ ਨਹੀ ਦਿਖਾ ਸਕਦਾ ਤਾਂ ਮਾਰ ਦਿੱਤਾ ਜਾਵੇ।

-ਬਿਸਮਿਲਿ ਗਊ ਦੇਹੁ ਜੀਵਾਇ। ਨਾਤਰੁ ਗਰਦਨਿ ਮਾਰਉ ਠਾਂਇ। (੧੧੬੫)
-ਬਾਦਿਸ਼ਾਹੁ ਚੜ੍ਹਿਓ ਅਹੰਕਾਰਿ। ਗਜ ਹਸਤੀ ਦੀਨੋ ਚਮਕਾਰਿ। (੧੧੬੫)

ਦੂਸਰਾ ਪਾਤਰ ਭਗਤ ਜੀ ਹਨ : ਉਹ ਕਹਿੰਦੇ ਹਨ ਕਿ ਮੇਰੇ ਕੀਤੇ ਨਾਲ

ਕੁਝ ਨਹੀ ਹੋ ਸਕਦਾ । ਮਰੀ ਗਾਂ ਜੀਵਾਣਾ ਤਾਂ ਇਕ ਪਾਸੇ ਰਿਹਾ, ਮਨੁੱਖ ਕੁਝ ਵੀ ਕਰਨ ਦੇ ਸਮਰਥ ਨਹੀ ਹੈ। ਸਭ ਪ੍ਰਭੂ ਹੀ ਕਰਦਾ ਹੈ, ਮਨੁੱਖ ਸਿਰਫ ਅਰਦਾਸ ਹੀ ਕਰ ਸਕਦਾ ਹੈ। ਆਪ ਜੀ ਸੁਲਤਾਨ ਨੂੰ ਕਹਿੰਦੇ ਹਨ ਕਿ ਮਰੀ (ਬਿਸਮਿਲਿ) ਗਾਂ ਮੈਂ ਨਹੀ ਜੀਵਾ ਸਕਦਾ ਹਾਂ–

*ਬਾਦਸਾਹ ਐਸੀ ਕਿਉ ਹੋਇ।*
*ਬਿਸਮਿਲਿ ਕੀਆ ਨ ਜੀਵੈ ਕੋਇ।*
*ਮੇਰਾ ਕੀਆ ਕਛੂ ਨ ਹੋਇ।*
*ਕਰਿ ਹੈ ਰਾਮੁ ਹੋਇ ਹੈ ਸੋਇ। (੧੧੬੫)*

ਦੂਸਰੇ ਪਾਸੇ ਸਾਡੇ ਅਖੌਤੀ ਸੰਤ ਹਨ, ਡੇਰੇਦਾਰ ਹਨ ਜਿਨ੍ਹਾਂ ਨੇ ਲੋਕਾਂ ਦੀ ਪੀੜਾਵਾਂ ਹਰਨ ਤੇ ਦੁੱਖ ਨਿਵਾਰਨ ਦੀਆਂ ਦੁਕਾਨਾਂ ਖੋਲ੍ਹਈਆਂ ਹੋਈਆਂ ਹਨ। ਭੇਟਾ ਦਿਉ, ਇਛਾਵਾਂ ਦੀ ਪੂਰਤੀ ਕਰਵਾ ਲਉ। ਸੱਚਾ ਸੰਤ ਰਜਾ ਵਿਚ ਰਾਜੀ ਰਹਿਣਾ ਸਿਖਾਂਦਾ ਹੈ, ਹੁਕਮ ਮਨਣਾ ਸਿਖਾਂਦਾ ਹੈ ਅਤੇ ਅਤਿ ਭੀੜ ਦੀ ਘੜੀ ਵਿਚ ਹੀ ਹੁਕਮ ਸਬੰਧੀ ਅਰਦਾਸ ਕਰਦਾ ਹੈ। ਚੇਤੇ ਰਹੇ ਕਿ ਮਨੁੱਖ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ। ਅਤੇ ਉਸ ਵਿਚ ਨ ਟਾਲ–ਮਟੋਲ ਹੋ ਸਕਦੀ ਹੈ ਅਤੇ ਨਾ ਹੀ ਕਰਨੀ ਚਾਹੀਦੀ ਹੈ। ਕੁਝ ਆਪਣਾ ਭੇਂਟ ਵੀ ਕਰਨਾ ਪੈਂਦਾ ਹੈ–ਸਾਡਾ ਮਾਨ, ਸਾਡਾ ਹਉਂ ਸਾਡੀ ਕਾਮ ਵਾਸ਼ਨਾ, ਸਾਡਾ ਕ੍ਰੋਧ ਸਾਡਾ ਲੋਭ ਆਦਿ। ਸੋ ਜੇ ਅਰਦਾਸ ਕਰਨ ਲਗੋ ਤਾਂ ਗੁਰੂ ਨੂੰ ਇਹ ਵੀ ਦਸ ਦਿਉ ਕਿ ਤੁਸੀ ਪਹਿਲਾਂ ਕੀ ਭੇਟਾ ਕਰਦੇ ਹੋ। ਮਹਾਰਾਜਾ ਰਣਜੀਤ ਸਿੰਘ ਨੇ ਅਰਦਾਸ ਕੀਤੀ ਕਿ ਮੇਰੀਆਂ ਫੌਜਾਂ ਅਟਕ ਦਰਿਆ ਨੂੰ ਪਾਰ ਕਰ ਜਾਣ ਅਤੇ ਨਾਲ ਹੀ ਆਪਣਾ ਜਾਂਨ ਵੀ ਭੇਟਾ ਕਰ ਦਿੱਤੀ–ਹਾੜਾ ਮਾਰਦੇ ਦਰਿਆਂ ਵਿਚ ਆਪਣਾ ਘੋੜਾ ਵਾੜ ਕੇ। ਇਹ ਭੇਟਾ ਸੀ ਜਿਸ ਕਾਰਨ ਅਰਦਾਸ ਪ੍ਰਵਾਨ ਹੋਈ। ਇਦਾਂ ਹੀ ਨਾਮਦੇਵ ਦੀ ਅਰਦਾਸ ਸਫਲ ਹੋਈ। ਪ੍ਰਭੂ ਨਾਮਦੇਵ ਨੂੰ ਕਹਿੰਦਾ ਹੈ ਕਿ ਦਸ ਤੂੰ ਕੀ ਚਾਹੁੰਦਾ ਹੈ–ਕਹੇ ਤਾਂ ਧਰਤੀ ਪੁਠੀ ਕਰ ਦਿਆ (ਕਹਹਿ ਤ ਧਰਣਿ ਇਕੋਡੀ ਕਰਉ), ਕਹੇ ਤਾਂ ਧਰਤੀ ਨੂੰ ਉਪਰ ਟੰਗ ਦੇਵਾ (ਕਹਹਿ ਤ ਲੇ ਕਰਿ ਊਪਰਿ

ਧਰਉ) ਅਤੇ ਜੇ ਕਹੇ ਤਾਂ ਮੋਈ ਗਾਂ ਜੀਵਾ ਦੇਵਾਂ (ਕਹਹਿ ਤ ਮੁਈ ਗਊ ਦੇਉ ਜੀਆਇ)। ਪਰ ਭਗਤ ਜੀ ਕੁਝ ਵੀ ਕਰਨ ਨੂੰ ਨਹੀ ਕਹਿੰਦੇ। ਉਹ ਕਹਿੰਦੇ ਹਨ ਕਿ ਬਛੜਾ ਦੁੱਧ ਬਿਨਾਂ ਰੋ ਰਿਹਾ ਹੈ, ਉਸ ਦਾ ਦੁੱਖ ਦੇਖਿਆ ਨਹੀ ਜਾਂਦਾ, ਜੇ ਤਰੁਠੇ ਹੋ ਤਾਂ ਨਿਆਣੇ ਬਛੜੇ (ਸੇਲ) ਨੂੰ ਦੁੱਧ ਨਾਲ ਮੇਲ ਦਿਉ (ਮਸੇਲ)। ਭਗਤ ਜੀ ਆਪਣੀ ਜਾਨ ਬਚਾਉਣ ਲਈ ਨਹੀ ਕਹਿ ਰਹੇ, ਉਹ ਮਰੀ ਗਾਂ ਨੂੰ ਵੀ ਜੀਵਾਣ ਲਈ ਨਹੀ ਕਹਿ ਰਹੇ। ਉਹ ਸਿਰਫ ਬਛੜੇ ਦੇ ਦੁੱਖ ਨਿਵਾਰਣ ਦੀ ਗੱਲ ਕਰ ਰਹੇ ਹਨ।

ਤੀਸਰਾ ਪਾਤਰ ਹੈ ਭਗਤ ਜੀ ਦੀ ਮਾਂ । ਉਹ ਰੋਂਦੀ ਕੁਰਲਾਂਦੀ ਹੈ ਅਤੇ ਨਾਮਦੇਵ ਨੂੰ ਕਹਿੰਦੀ ਹੈ ਕਿ ਰਾਮ ਨਾਮ ਨੂੰ ਛੱਡ ਕੇ ਖੁਦਾ ਦਾ ਨਾਂ ਕਿਉ ਨਹੀ ਲੈਂਦਾ। ਭਗਤ ਜੀ ਕਹਿੰਦੇ ਹਨ ਕਿ ਇਦਾਂ ਸਮਝਾਉਣ ਵਾਲੀ ਤੂੰ ਮੇਰੀ ਮਾਂ ਨਹੀ ਹੋ ਸਕਦੀ ਅਤੇ ਨਾ ਮੈ ਤੇਰਾ ਪੁੱਤਰ (ਪੂੰਗੜਾ) ਹੋ ਸਕਦਾ ਹਾਂ। ਜਿਨੀ ਦੇਰ ਸਰੀਰ ਹੈ (ਪਿੰਡ ਪੜੈ) ਮੈ ਹਰੀ ਨੂੰ ਹੀ ਭਜਾਂਗਾ–

*–ਰੁਦਨੁ ਕਰੈ ਨਾਮੇ ਕੀ ਮਾਇ।ਛੋਡਿ ਰਾਮੁ ਕੀ ਨ ਭਜਹਿ ਖੁਦਾਇ। (੧੧੬੫)*
*–ਨ ਹਉ ਤੇਰਾ ਪੂਗੜਾ ਨ ਤੂ ਮੇਰੀ ਮਾਇ।ਪਿੰਡ ਪੜੈ ਤਉ ਹਰਿ ਗੁਨ ਗਾਇ। (੧੧੬੫)*

ਇਹ ਸਾਫ ਨਹੀ ਹੈ ਕਿ ਭਗਤ ਜੀ ਦੀ ਮਾਂ ਰਾਜਧਾਨੀ ਕਿਦਾਂ ਪਹੁੰਚ ਗਈ।ਕੀ ਉਹ ਭਗਤ ਜੀ ਨਾਲ ਹੀ ਸਫਰ ਕਰ ਰਹੀ ਸੀ।ਦੂਸਰਾ, ਭਗਤ ਜੀ ਇਦਾਂ ਕਿਉ ਕਹਿ ਰਹੇ ਸਨ ਕਿਉਂਕਿ ਇਕ ਆਤਮਦਰਸੀ ਨੂੰ ਰਾਮ, ਹਰੀ ਜਾਂ ਖੁਦਾ ਤੇ ਅਲਾਹ ਵਿਚ ਭੇਦ ਨਹੀ ਸੀ ਦਿਸਣਾ ਚਾਹੀਦਾ।ਇਸ ਇੰਨਕਾਰ ਦਾ ਕਾਰਣ ਪ੍ਰਭੂ ਦੇ ਨਾਵਾਂ ਵਿਚ ਭੇਦ ਨਹੀ ਸੀ ਬਲਕਿ ਕਟਰਪੰਥੀ ਦੀ ਜ਼ਬਰੀਦਸਤੀ ਸੀ।ਇਕ ਮੌਜ ਵਿਚ ਆ ਕੇ ਗੁਰੂ ਨਾਨਕ ਦੇਵ ਜੀ ਮਸੀਤ ਵੀ ਜਾਂਦੇ ਹਨ ਤੇ ਨਮਾਜ਼ ਵਿਚ ਵੀ ਸ਼ਾਮਲ ਹੋ ਜਾਂਦੇ ਹਨ। ਪਰ ਕਾਬੇ ਜਾਕੇ ਟੰਗਾਂ ਕਾਬੇ ਵਲੋਂ ਨਹੀ ਹਟਾਂਦੇ।ਗੁਰੂ ਜੀ ਅਲਾਹ ਦਾ ਨਾਂ ਆਪਣੀ ਬਾਣੀ ਵਿਚ ਕਈ ਵਾਰੀ ਲੈਂਦੇ ਹਨ ਪਰ ਬਾਬਰ ਦੇ ਹੁਕਮ ਦੇ ਅਧੀਨ ਇਦਾਂ ਨਹੀ ਕਹਿੰਦੇ।

ਨਾਮੇ ਦੀ ਮਾਂ ਇਕ ਸਾਧਾਰਣ ਮਾਂ ਦੀ ਪ੍ਰਤੀਕ ਹੈ।ਹਰ ਮਾਂ ਇਦਾਂ ਹੀ

ਕਹੇ ਗੀ।ਹਕੀਕਤ ਰਾਏ ਦੀ ਮਾਂ ਨੇ ਵੀ ਇਦਾਂ ਹੀ ਕਿਹਾ ਸੀ।ਸਾਧਾਰਣ ਮਨੁੱਖ ਇਸ ਭੇਦ ਨੂੰ ਨਹੀ ਸਮਝਦਾ।ਅਸੀ ਵੀ ਰਾਮ ਤੇ ਖੁਦਾ ਵਿਚ ਕੋਈ ਭੇਦ ਨਹੀ ਸਮਝਦੇ।ਪਰ ਸਾਡਾ ਇਹ ਵਿਚਾਰ ਖੁਦਗਰਜ਼ੀ ਤੇ ਅਧਾਰਤ ਹੈ।ਸਾਡੀ ਇਹ ਅਭੇਦਤਾ ਸਾਡੇ ਅਨਭਵ ਦਾ ਹਿੱਸਾ ਨਹੀ, ਇਹ ਸਾਡੀ ਵਕਤੀ ਜਰੂਰਤ ਦਾ ਅੰਗ ਹੈ।ਭਗਤ ਦੀ ਅਭੇਦਤਾ ਸਵ-ਅਨਭਵ ਤੇ ਟਿਕੀ ਹੋਈ ਹੈ ਸਵਾਰਥ ਤੇ ਨਹੀ।ਅਸੀ ਸੁਣੀ-ਸੁਣਾਈ ਗਲ ਕਰਦੇ ਰਹੇ ਹਾਂ, ਗੁਰਬਾਣੀ ਵਿਚ ਪੜੀ-ਸੁਣੀ ਗਲ ਕਰਦੇ ਹਾਂ, ਭਗਤ ਜੀ ਸੁਣੀ-ਸੁਣਾਈ ਨਹੀ ਬਲਕਿ ਜਾਣੀ-ਬੁਝੀ ਗਲ ਕਰਦੇ ਹਨ।ਨਾਮੇ ਦੀ ਮਾਂ ਅਭੇਦਤਾ ਦੀ ਗਲ ਕਰਦੀ ਹੈ ਪੁੱਤਰ ਦੇ ਸਰੀਰ ਨੂੰ ਬਚਾਣ ਲਈ। ਭਗਤ ਜੀ ਅਭੇਦਤਾ ਦੀ ਗਲ ਕਰਦੇ ਹਨ ਸਰੀਰ ਵਾਰਨ ਲਈ ਨਹੀ।ਜੇ ਰਾਮ ਤੇ ਖੁਦਾ ਵਿਚ ਭੇਦ ਨਹੀ ਤਾਂ ਫਿਰ ਰਾਮ ਹੀ ਕਹੀ ਜਾਣ ਵਿਚ ਕੀ ਹਰਜ ਹੈ।ਕਿਉ ਸੁਲਤਾਨ ਖੁਦਾ ਕਹਿਣ ਤੇ ਜੋਰ ਦੇਂਦਾ ਹੈ? ਕਿਉਕਿ ਸੁਲਤਾਨ ਖੁਦਾ ਨੂੰ ਸਮਝਦਾ ਹੈ ਰਾਮ ਨੂੰ ਨਹੀ।ਨਾਮੇ ਦੀ ਮਾਂ ਰਾਮ ਅਤੇ ਖੁਦਾ ਵਿਚ ਭੇਦ ਨਹੀ ਸਮਝਦੀ ਪਰ ਸਿਰਫ ਸੁਣੇ ਦੇ ਆਧਾਰ ਤੇ ਅਤੇ ਭਗਤ ਵੀ ਦੋਹਾਂ ਵਿਚ ਭੇਦ ਨਹੀ ਸਮਝਦੇ ਪਰ ਇਸ ਤੱਤ ਨੂੰ ਜਾਨਣ ਦੇ ਬਾਦ।

*੬. ਬਾਣੀ :*

"ਸਭੈ ਘਟ ਰਾਮੁ ਬੋਲੈ ਰਾਮਾ ਬੋਲੈ" ਵਾਲੇ ਸ਼ਬਦ ਵਿਚ ਭਗਤ ਜੀ ਦੋ ਗਲ੍ਹਾਂ ਸਮਝਾਂਦੇ ਹਨ- ਪ੍ਰਭੂ ਸਭ ਵਿਚ ਹੈ ਅਤੇ ਉਸ ਦੇ ਇਹ ਰੂਪ ਜਾਨਣ ਲਈ ਕਾਮਨਾ-ਰਹਿਤ (ਨਿਹਕਾਮ) ਹੋਣਾ ਪੈਂਦਾ ਹੈ ਇਨ੍ਹਾਂ ਦੋਹਾਂ ਗੱਲਾਂ ਨੂੰ ਸਮਝਾਂਦੇ ਹਾਂ

*੧. ਸਭ ਘਟੁ ਰਾਮ ਬੋਲਦਾ ਹੈ-*

ਭਗਤ ਜੀ ਕਹਿੰਦੇ ਹਨ ਸਭ ਦ੍ਰਿਸ਼ਟਮਾਨ ਜਗਤ ਇਕੋ ਮਿਟੀ ਨਾਲ ਬਣਿਆ ਹੋਇਆ। ਭਾਵੇਂ ਉਸ ਮਿਟੀ ਰਾਹੀ ਬਣੇ ਆਕਾਰ ਵੱਖ ਵੱਖ ਦਿਸਦੇ ਹਨ।ਆਪ ਜੀ ਕਹਿੰਦੇ ਹਨ ਕਿ ਹਾਥੀ (ਕੁੰਚਰ) ਕੀੜੀ, ਪਤੰਗੇ ਵਰਗੇ ਜੀਵਾਂ ਵਿਚ ਅਤੇ ਨਾ ਚਲਣ ਵਾਲੇ (ਅਸਥਾਵਰ) ਵਰਗੇ ਅਜੀਵਾਂ ਦੀ ਬਣਤਰ ਇਕੋ ਮਿੱਟੀ ਰਾਂਹੀ ਹੀ ਹੋਈ ਹੈ। ਇਹ ਸਭ ਪ੍ਰਕਿਤੀ ਦਾ ਅੰਗ ਹਨ।ਪਰ ਇਨ੍ਹਾਂ ਸਭਨਾਂ ਵਿਚ ਪੁਰਸ਼ (ਪ੍ਰਭੂ) ਵਸਦਾ

ਹੈ। ਕਿਸੀ ਵਸਤੂ ਦਾ ਕੋਈ ਵੀ ਬਾਹਰਲਾ ਆਕਾਰ ਹੋਏ, ਉਸ ਦੇ ਅੰਦਰ ਵਸਦੇ ਪ੍ਰਭੂ ਦਾ ਅਕਾਰ ਇਕੋ ਹੈ। ਪ੍ਰਕਿਤੀ ਭਿੰਨ ਭਿੰਨ ਹੈ, ਪਰ ਪ੍ਰਭੂ ਇਕੋ ਹੀ ਹੈ।

ਗੁਰਬਾਣੀ ਵੀ ਦਸਦੀ ਹੈ ਇਕ (੧) ਵਾਹਿਗੁਰੂ ਤੋਂ ਸਗਲੇ ਆਕਾਰ (ਓ) ਬਣੇ ਹਨ (੧ਓੰ), ਸਭ ਇਕੋ ਦਾ ਹੀ ਵਿਸਥਾਰ ਹੈ, ਸਾਰੇ ਜੇਵਰ ਇਕੋ ਹੀ ਸੋਨੇ ਦੇ ਬਣੇ ਹਨ, ਇਕੋ ਨੂਰ ਦੀ ਹੀ ਸਭ ਉਪਜ ਹੈ–

*–ਏਕਹਿ ਤੇ ਸਗਲਾ ਬਿਸਥਾਰਾ। ਨਾਨਕ ਆਪਿ ਸਵਾਰਨਹਾਰਾ। (੨੫੧)*
*–ਕੀਟ ਹਸਤਿ ਮਹਿ ਪੂਰ ਸਮਾਨੇ। ਪ੍ਰਗਟ ਪੁਰਖ ਸਭ ਠਾਊ ਜਾਨੇ। (੨੫੨)*
*–ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ। (੨੦੫)*
*–ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ।*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ। (੧੩੪੯)*

*੮. ਰਾਮ ਸਭ ਵਿਚ ਪੂਰਨ ਹੈ–*

ਪੂਰਨ ਸਭ ਵਿਚ ਹੈ। ਪਰ ਕੀ ਸਭ ਵਿਚ ਉਹ ਪੂਰਾ ਹੀ ਹੈ? ਕੀ ਪੂਰਨ (ਵਾਹਿਗੁਰੂ) ਸਭ ਵਿਚ ਪੂਰਨ ਹੀ ਹੈ। ਗੁਰਬਾਣੀ ਕਹਿੰਦੀ ਹੈ ਕਿ ਉਹ ਸਭ ਵਿਚ ਪੂਰਨ ਹੈ, ਸਭ ਵਿਚ ਪੂਰਿਆ ਹੋਇਆ ਹੈ–

*–ਪੂਰਨ ਪੂਰਿ ਰਹਿਓ ਸੰਪੂਰਨ ਸੀਤਲ ਸਾਂਤਿ ਦਇਆਲ ਦਈ। (੮੨੨)*
*–ਪੂਰਨਿ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ। (੬੧੭)*
*ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ। (੧੧੯)*

ਅਕਾਰ ਦੀ ਦ੍ਰਿਸ਼ਟੀ ਤੋਂ ਪ੍ਰਭੂ ਸਭ ਵਿਚ ਪੂਰਨ ਨਹੀ ਹੋ ਸਕਦਾ। ਇਦਾਂ ਸਮਝੋ ਜੇ ਪ੍ਰਭੂ ਮੇਰੇ ਵਿਚ ਪੂਰੇ ਦਾ ਪੂਰਾ ਹੀ ਹੈ, ਤਾਂ ਤੁਹਾਡੇ ਵਿਚ ਹੋਣ ਲਈ ਕੁਝ ਬਚਦਾ ਨਹੀ। ਜੇ ਦੂਸਰਿਆਂ ਵਿਚ ਹੋਣ ਲਈ ਕੁਝ ਬਚ ਜਾਂਦਾ ਹੈ ਤਾਂ ਉਹ ਮੇਰੇ ਵਿਚ ਪੂਰਾ ਨਹੀ ਹੋ ਸਕਦਾ। ਆਕਾਰ ਦੀ ਦ੍ਰਿਸ਼ਟੀ ਤੋਂ ਉਹ ਸਭ ਵਿਚ ਆਂਸ਼ਿਕ ਹੋ ਸਕਦਾ ਹੈ, ਕੁਝ ਮੇਰੇ ਵਿਚ, ਕੁਝ ਤੁਹਾਡੇ ਵਿਚ, ਕੁਝ ਹੋਰਨਾਂ ਵਿਚ। ਜਿਦਾਂ ਨਦੀ ਤੋਂ ਹਮੇਸ਼ਾਂ

ਤਰੰਗਾਂ ਉਠਦੀਆਂ ਹਨ, ਪਰ ਹਰ ਤਰੰਗ ਵਿਚ ਪੂਰੀ ਨਦੀ ਨਹੀ ਹੋ ਸਕਦੀ ਜਾਂ ਜਿਦਾਂ ਧੂੜ ਤੋਂ ਹੀ ਕਿਣਕੇ ਉਠਦੇ ਹਨ ਪਰ ਹਰ ਕਿਣਕੇ ਵਿਚ ਸਾਰੀ ਧੂੜ ਨਹੀ ਸਮਾ ਸਕਦੀ. ਇਦਾਂ ਹੀ ਪ੍ਰਭੂ ਸਾਡੇ ਵਿਚ ਹੈ।ਪ੍ਰਭੂ ਦੀ ਦ੍ਰਿਸ਼ਟੀ ਤੋਂ ਉਹ ਸਾਡੇ ਵਿਚ ਪੂਰਾ ਹੀ ਹੈ।ਮਸਲਨ ਇਕ ਵਡੇ ਸਰਕਲ ਦਾ ਅੰਸ਼ ਉਸ ਵਿਚ ਪੂਰੇ ਦਾ ਪੂਰਾ ਹੈ।ਛੋਟੇ ਸਰਕਲ ਵਿਚ ਐਸੀ ਕੋਈ ਥਾਂ ਨਹੀ ਜਿਥੇ ਵਡਾ ਅੰਸ਼ ਨਹੀ।ਕਿਉਂਕਿ ਛੋਟੇ ਸਰਕਲ ਨੂੰ ਪੂਰਨ ਹੋਣ ਦੇ ਬਾਦ ਵੀ ਬਹੁਤ ਅੰਸ਼ ਬਚ ਜਾਂਦਾ ਹੈ।ਇਸ ਦ੍ਰਿਸ਼ਟੀ ਤੋਂ ਪ੍ਰਭੂ ਛੋਟੇ ਆਕਾਰ ਦੀ ਕੀੜੀ ਵਿਚ ਪੂਰਨ ਹੈ ਤੇ ਵਡੇ ਆਕਾਰ ਦੇ ਹਾਥੀ ਵਿਚ ਵ੍ਹੀ।ਗੁਰਬਾਣੀ ਦਸਦੀ ਹੈ–

*–ਕੀਟ ਹਸਤਿ ਸਗਲ ਪੂਰਨ। (੮੬੩)*

*–ਕੀਟ ਹਸਤਿ ਪਾਖਣ ਜੰਤ ਸਰਬ ਮੈ ਪ੍ਰਤਿਪਾਲ ਤੂੰ। (੧੨੩੧)*

*–ਰੰਗਾ ਰੰਗ ਰੰਗਨ ਕੇ ਰੰਗਾ।ਕੀਟ ਹਸਤ ਪੂਰਨ ਸਭ ਸੰਗਾ। (੧੩੦੫)*

ਇਕ ਹੋਰ ਦ੍ਰਿਸ਼ਟੀ ਕੋਣ ਹੈ ਜਿਸ ਰਾਹੀ ਪੂਰੇ ਨੂੰ ਅੰਸ਼ ਵਿਚ ਵੀ ਪੂਰਾ ਦੇਖਿਆ ਜਾ ਸਕਦਾ ਹੈ।ਮਸਲਨ, ਮੈ ਟੀ ਵੀ ਤੇ ਬੋਲ ਰਿਹਾ ਹਾਂ।ਲਖਾਂ ਘਰਾਂ ਵਿਚ ਛੋਟੇ ਛੋਟੇ ਟੀ. ਵੀ. ਸੈਟ ਰਖੇ ਹੋਏ ਹਨ ਪਰ ਹਰ ਟੀ. ਵੀ. ਸੈਟ ਵਿਚ ਮੈ ਪੂਰਾ ਦਾ ਪੂਰਾ ਦਿਸ ਰਿਹਾ ਹਾਂ।ਮੈ ਇਕੋ ਹੀ ਹਾਂ ਪਰ ਸਭਨਾ ਟੀ. ਵੀ. ਸੈਟਾਂ ਵਿਚ ਪੂਰਾ ਦਿਸ ਰਿਹਾ ਹਾਂ।ਮੇਰੇ ਇਕ ਦੇ ਲਖਾਂ ਪੂਰਨ ਰੂਪ ਦਿਸ ਰਹੇ ਹਨ।ਜਾਂ ਕਰਵਾ ਚੌਥ ਦੀ ਰਾਤ ਜਨਾਨੀਆਂ ਛਾਨਣੀ ਵਿਚ ਚੰਨ ਦੇਖਦੀਆਂ ਹਨ।ਸਭ ਨੂੰ ਆਪਣੀ ਆਪਣੀ ਛਾਨਣੀ ਵਿਚ ਚੰਨ ਦਾ ਪੂਰਾ ਰੂਪ (ਚੌਥ ਦਾ) ਦਿਸ ਰਿਹਾ ਹੈ।ਚੰਨ ਇਕੋ ਹੀ ਹੈ ਪਰ ਸਭ ਕੋਲ ਆਪਣਾ ਆਪਣਾ ਚੰਨ ਹੈ।ਜਿਦਾਂ ਸਭ ਛਾਨਣੀਆਂ ਵਿਚ ਇਕੋ ਚੰਨ ਦਿਸ ਰਿਹਾ ਹੈ, ਉਦਾਂ ਹੀ ਸਭ ਘਟਾਂ ਵਿਚ ਰਾਮ ਦਿਸ ਰਿਹਾ ਹੈ।ਸਾਇੰਸ ਦੀ ਦ੍ਰਿਸ਼ਟੀ ਤੋ ਜੇ ਕੁਝ ਸ਼ੀਸ਼ੇ ਯੂ ਦੀ ਸ਼ਕਲ ਵਿਚ ਰਖ ਦਿਤੇ ਜਾਣ ਤਾਂ ਉਨ੍ਹਾਂ ਵਿਚਕਾਰ ਖਲੋਤੇ ਬੰਦੇ ਦੇ ਅੰਤਰਹੀਨ ਰੂਪ ਬਣ ਜਾਂਦੇ ਹਨ।ਜਿਨੀ ਦੂਰ ਸ਼ੀਸ਼ੇ ਵਿਚ ਨਜਰ ਮਾਰੋ, ਉਹੀ ਇਕੋ ਰੂਪ ਅਨੇਕ ਰੂਪਾਂ ਵਿਚ ਦਿਸਦਾ ਹੈ।ਇਦਾਂ ਹੀ ਪ੍ਰਭੂ ਦਾ ਪ੍ਰਤੀ ਬਿੰਬ ਸਭ ਘਟਾਂ ਵਿਚ ਵਸਦਾ ਹੈ।ਪਰ ਕਿਉਂਕਿ ਪ੍ਰਭੂ ਦਾ ਕੋਈ ਆਕਾਰ ਨਹੀ, ਇਸ ਲਈ ਉਸ ਦੇ ਰੂਪ ਇਦਾਂ ਸਮਝਣਾ ਠੀਕ ਨਹੀ।ਉਹ ਨਿਰਾਕਾਰ ਹੈ।ਸਭ

ਘਟਾਂ (ਸਰੀਰਾਂ) ਵਿਚ ਰਾਮ (ਨਿਰਾਕਾਰ) ਵਸਦਾ ਹੈ।ਉਹ ਆਕਾਰ ਵਿਚ ਹੈ ਪਰ ਆਕਾਰ ਦਾ ਹਿੱਸਾ ਨਹੀ ਹੈ ਕਿਉਂਕਿ ਉਹ ਨਿਰਾਕਾਰ ਹੈ-

*–ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭੁ ਭਿੰਨ। (੨੮੩)*

*–ਚਕ੍ਰ ਚਿਹਨ ਅਰ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ।( ਜਾਪ ਸਾਹਿਬ)*

*–ਨਾਮ ਠਾਮ ਨ ਜਾਤ ਜਾਕਰ ਰੂਪ ਰੰਗ ਨ ਰੇਖ।*
*ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ। (ਪਾਤਸ਼ਾਹੀ ੧੦)*

*–ਤਾਤ ਮਾਤ ਨ ਜਾਤਿ ਜਾਕਰ ਜਨਮ ਮਰਨ ਬਿਹੀਨ।*
*ਚਕ੍ਰ ਬਕ੍ਰ ਫਿਰੈ ਚਤੁਰ ਚਕ ਮਾਨ ਹੀ ਪੁਰ ਤੀਨ। (ਪਾਤਸ਼ਾਹੀ ੧੦)*

ਜੇ ਉਸ ਦਾ ਰੂਪ ਹੀ ਨਹੀ, ਤਾਂ ਉਸ ਦਾ ਵਾਸਾ ਸਾਡੇ ਅੰਦਰ ਕਿਸ ਰੂਪ ਵਿਚ ਹੈ?ਇਹ ਦੋ ਤਰ੍ਹਾਂ ਤੋਂ ਨਾਲ ਹੋ ਸਕਦਾ ਹੈ- ਸ਼ਕਤੀ ਦੇ ਰੂਪ ਵਿਚ ਜਾਂ ਗੁਣਾਂ ਦੇ ਰੂਪ ਵਿਚ।ਧਰਮ ਦੀ ਦ੍ਰਿਸ਼ਟੀ ਤੋਂ ਉਸ ਸ਼ਕਤੀ ਨੂੰ ਆਤਮਾ ਜਾਂ ਆਤਮ ਕਿਹਾ ਗਿਆ ਹੈ।ਉਹ ਆਤਮਾ ਪ੍ਰਮ+ਆਤਮਾ ਦਾ ਅੰਸ਼ ਹੈ, ਉਹ ਆਤਮਾ ਰਾਮ ਦਾ ਰੂਪ ਹੈ।ਉਹ ਆਤਮਾ ਬਾਸਦੇਵ ਪ੍ਰਭੂ ਦਾ ਰੂਪ ਹੈ, ਉਹੀ ਮੁਰਾਰੀ ਦਾ ਰੂਪ ਹੈ।ਗੁਰਬਾਣੀ ਦਸਦੀ ਹੈ-

*–ਆਤਮਾ ਸ੍ਰੀ ਬਾਸਵਦੇਵ ਜੇ ਕੋਈ ਜਾਨਸਿ ਭੇਵ। (੧੩੫੩)*

*–ਆਤਮ ਚੀਨ੍ਹਹੁ ਰਿਦੈ ਮੁਰਾਰੀ। (੧੦੪੧)*

*–ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ। (੧੦੩੦)*

*–ਕਈ ਕੋਟਿ ਪ੍ਰਭ ਕਉ ਖੋਜੰਤੇ।ਆਤਮ ਮਹਿ ਪਾਰਬ੍ਰਹਮੁ ਲਹੰਤੇ। (੨੭੬)*

ਸਾਇੰਸ ਦੀ ਭਾਸ਼ਾ ਵਿਚ ਉਸ ਸ਼ਕਤੀ ਨੂੰ ਅਟੈਮਿਕ ਇਨਰਜੀ (ATOMIC ENERGY) ਦੇ ਨਾ ਨਾਲ ਦਸਿਆ ਗਿਆ ਹੈ।ਕਿਸੇ ਵੀ ਪਦਾਰਥ ਨੂੰ ਤੋੜਦੇ ਜਾਉ ਤਾ ਇਕ ਅਦ੍ਰਿਸ਼ ਪ੍ਰਕਾਰ ਦਾ ਐਟਮ ਰਹਿ ਜਾਂਦਾ ਹੈ।ਜੇ ਇਸ ਨੂੰ ਤੋੜ ਦੇਈਏ ਤਾਂ ਕੁਝ ਨਹੀ ਬਚਦਾ ਸਿਵਾਏ ਅਪਾਰ ਸ਼ਕਤੀ ਦੇ।ਐਟਮ ਟੁਟ ਕੇ ਪੂਰਾ ਅਦ੍ਰਿਸ਼ ਹੋ ਜਾਂਦਾ

ਹੈ ਅਤੇ ਪਿਛੇ ਇਕ ਸ਼ਕਤੀ ਰਹਿ ਜਾਂਦੀ ਹੈ।ਹਰ ਆਕਾਰ ਦਾ ਇਹੀ ਆਧਾਰ ਹੈ।ਧਰਮ ਦੀ ਭਾਸ਼ਾ ਵਿਚ ਇਸ ਸ਼ਕਤੀ ਨੂੰ ਨਾਮ ਵੀ ਕਿਹਾ ਗਿਆ ਹੈ।ਗੁਰਬਾਣੀ ਦਸਦੀ ਹੈ-

### ੮. *ਸਰਬ ਵਿਆਪੀ ਰਾਮ ਨੂੰ ਕਿਦਾਂ ਜਾਣੀਐ ?*

*–ਨਾਮ ਕੇ ਧਾਰੇ ਸਗਲੇ ਜੰਤ। ਨਾਮ ਕੇ ਧਾਰੇ ਖੰਡ ਬ੍ਰਹਮੰਡ।* (੨੮੪)

*–ਨਾਮ ਕੇ ਧਾਰੇ ਆਗਾਸ ਪਾਤਾਲ। ਨਾਮ ਕੇ ਧਾਰੇ ਸਗਲ ਆਕਾਰ।* (੨੮੪)

*–ਨਾਮ ਕੇ ਧਾਰੇ ਪੁਰੀਆ ਸਭ ਭਵਨ। ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ।* (੨੮੪)

ਕੀ ਸਾਡੀ ਜਾਣਕਾਰੀ ਆਕਾਰ ਤਕ ਹੀ ਸੀਮਤ ਹੈ।ਅਸੀ ਆਪਣੇ ਆਪ ਨੂੰ ਸਰੀਰ ਹੀ ਸਮਝਦੇ ਹਾਂ।ਸਾਨੂੰ ਪਤਾ ਨਹੀ ਕਿ ਇਸ ਆਕਾਰ ਵਿਚ ਕੋਈ ਨਿਰਾਕਾਰ ਵੀ ਵਸਦਾ ਹੈ।ਸਾਡੇ ਲਈ ਆਕਾਰ ਤੋਂ ਅਗੇ ਕੁਝ ਨਹੀ।ਸਰੀਰ ਨੂੰ ਸੱਟ ਵਜੇ ਤਾਂ ਅਸੀ ਸਮਝਦੇ ਹਾਂ ਕਿ ਸਾਨੂੰ ਸੱਟ ਲਗੀ ਹੈ, ਸਰੀਰ ਬੀਮਾਰ ਹੋ ਜਾਏ ਤਾਂ ਅਸੀ ਸਮਝਦੇ ਹਾਂ ਕਿ ਅਸੀ ਬੀਮਾਰ ਹੋ ਗਏ ਹਾਂ ਅਤੇ ਜੇ ਸਰੀਰ ਮਰਨ ਲਗੇ ਤਾਂ ਅਸੀ ਸਮਝਦੇ ਹਾਂ ਕਿ ਅਸੀ ਮਰ ਰਹੇ ਹਾਂ । ਸਰੀਰ ਦੀ ਮੌਤ ਨੂੰ ਅਸੀ ਆਪਣੀ ਮੌਤ ਸਮਝਦੇ ਹਾਂ। ਅਸੀ ਆਪਣੇ ਅੰਦਰ ਵਸਦੀ ਜੋਤ (ਸ਼ਕਤੀ) ਬਾਰੇ ਸੁਣ ਰਖਿਆ ਹੈ, ਪਰ ਕੁਝ ਜਾਣਿਆ ਨਹੀ।ਗੁਰਬਾਣੀ ਕਹਿੰਦੀ ਹੈ-

*–ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ*
*ਤਾ ਤੂ ਜਗ ਮਹਿ ਆਇਆ।* (੯੨੧)

*–ਕਰੁ ਰੇ ਗਿਆਨੀ ਬ੍ਰਹਮ ਬੀਚਾਰੁ।ਜੋਤੀ ਅੰਤਰਿ ਧਰਿਆ ਪਾਸਾਰੁ।* (੯੭੨)

*–ਜੋਤਿ ਸਰੂਪੀ ਸਭੁ ਜਗੁ ਮਉਲੋ।* (੧੦੮੩)

ਅਸੀ, ਉਸ ਜੋਤ ਬਾਰੇ ਸਿਰਫ ਪੜਿਆ ਸੁਣਿਆ ਹੀ ਹੈ।ਉਸ ਦਾ ਅਨੁਭਵ ਨਹੀ ਹੈ।ਸਾਡੇ ਲਈ ਆਕਾਰ ਹੈ ਨਿਰਾਕਾਰ ਨਹੀ ਹੈ, ਪਦਾਰਥ ਹੈ ਸ਼ਕਤੀ ਨਹੀ ਹੈ, ਵਸਤੂ ਹੈ ਜੋਤ ਨਹੀ ਹੈ, ਕਿਰਤ ਹੈ ਕਰਤਾ ਨਹੀ ਹੈ।ਅਸੀ ਆਪਣੀ ਆਤਮਾ ਨੂੰ ਨਹੀ ਜਾਣਦੇ, ਦੂਸਰੇ ਦੀ ਆਤਮਾ ਨੂੰ ਕੀ ਜਾਣਾਂਗੇ, ਪਥਰ ਵਿਚ ਆਤਮਾ ਨੂੰ ਕੀ ਜਾਣਗੇ।ਅਸੀ ਇਕ ਦਰਪਨ ਵਾਂਗ ਹਾਂ। ਜੋ ਸਾਨੂੰ ਆਪਣੇ ਅੰਦਰ ਦਿਸਦਾ ਹੈ ਉਹੀ

ਸਾਨੂੰ ਦੂਸਰਿਆਂ ਪ੍ਰਾਣੀਆਂ ਜਾਂ ਵਸਤੂਆਂ ਵਿਚ ਦਿਸਦਾ ਹੈ। ਸਾਨੂੰ ਸਿਰਫ ਆਪਣਾ ਸਰੀਰ ਦਿਸਦਾ ਹੈ। ਇਸ ਲਈ ਸਾਨੂੰ ਦੂਜਿਆਂ ਦਾ ਵੀ ਸਰੀਰ ਹੀ ਦਿਸਦਾ ਹੈ। ਇਸ ਤੋਂ ਪਰੇ ਸਾਨੂੰ ਕੁਝ ਨਹੀ ਦਿਸਦਾ। ਇਦਾਂ ਸਮਝੋ ਜਦੋਂ ਤੱਕ ਮੈਨੂੰ ਕਦੀ ਸਿਰ ਦਰਦ ਨਹੀ ਹੋਈ ਤਾਂ ਮੇਰਾ ਆਪਣਾ ਸਿਰ ਦਰਦ ਦਾ ਕੋਈ ਅਨੁਭਵ ਨਹੀ। ਫਿਰ ਮੈਂ ਦੂਸਰੇ ਦੀ ਸਿਰ ਦਰਦ ਨੂੰ ਕਿਦਾਂ ਸਮਝਾਗਾ।

ਸਰੀਰ ਤੋਂ ਪਰੇ ਨੂੰ ਜਾਨਣ ਲਈ ਸਰੀਰ ਦਾ ਮੋਹ ਤੋੜਣਾ ਜਰੂਰੀ ਹੈ। ਆਕਾਰ ਤੋਂ ਧਿਆਨ ਹਟੇ ਗਾ ਤਾਂ ਹੀ ਧਿਆਨ ਨਿਰਾਕਾਰ ਵਲ ਜਾਏਗਾ। ਸਰੀਰ ਦਾ ਭਰਮ ਟੁਟੇ ਗਾ ਤਾਂਹੀ ਚੇਤਨਾ ਦਾ ਧਿਆਨ ਆਏਗਾ। ਸਰੀਰ ਕਾਰਣ ਹੀ ਅਸੀ ਭੇਦ ਬਣਾਏ ਹੋਏ ਹਨ–ਕੋਈ ਇਸਤਰੀ, ਕੋਈ ਮਰਦ, ਕੋਈ ਕਾਲਾ, ਕੋਈ ਗੋਰਾ, ਕੋਈ ਹਿੰਦੂ, ਕੋਈ ਮੁਸਲਮਾਨ, ਕੋਈ ਸਵਦੇਸ਼ੀ ਕੋਈ ਵਿਦੇਸ਼ੀ। ਜੇ ਅਸੀ ਥੋੜੀ ਦੇਰ ਲਈ ਸਰੀਰ ਦਾ ਭੇਦ ਭੁੱਲ ਜਾਈਏ ਤਾਂ ਕੀ ਸਾਨੂੰ ਫਿਰ ਕੋਈ ਭੇਦ ਦਿਸਦਾ ਹੈ। ਸਰੀਰ ਤੋਂ ਪਾਰ ਕੋਈ ਰੰਗ ਨਹੀ, ਕੋਈ ਸਰੂਪ ਨਹੀ। ਜੋ ਹੈ ਉਹ ਇਕੋ ਜੋਤ ਹੈ, ਇਕੋ ਪ੍ਰਕਾਸ਼ ਹੈ, ਸਭ 'ਸੈਭੰ' ਹੈ। ਉਸ ਪ੍ਰਕਾਸ਼ ਦਾ ਅਨੁਭਵ ਹੁੰਦਾ ਹੈ । ਸਰੀਰ ਦਾ ਸਨਮੋਹਨ ਟੁੱਟਣ ਦੇ ਬਾਅਦ ਜਿਉ ਜਿਉ ਇਹ ਸਨਮੋਹਨ ਟੁੱਟਦਾ ਜਾਵੇਗਾ, ਸਾਨੂੰ ਮਹਿਸੂਸ ਹੁੰਦਾ ਜਾਏਗਾ ਕਿ ਅਸੀ ਸਰੀਰ ਨਾਲੋਂ ਕੁਝ ਅਲਗ ਵੀ ਹਾਂ।

ਗੁਰੂ ਅਰਜਨ ਦੇਵ ਜੀ ਤੱਤੀ ਤੱਵੀ ਤੇ ਬੈਠ ਕੇ ਸਾਨੂੰ ਕੀ ਸਿਖਾ ਰਹੇ ਹਨ? ਸਿਰ ਤੇ ਗਰਮ ਰੇਤਾ ਪਵਾ ਕੇ, ਉਹ ਕਿਸ ਅਮਰ ਜੋਤ ਵੱਲ ਇਸ਼ਾਰਾ ਕਰ ਰਹੇ ਹਨ? ਉਹ ਸਿੱਖਾਂ ਨੂੰ ਸਿਖਾ ਰਹੇ ਹਨ ਕਿ ਸਰੀਰ ਤੋਂ ਪਾਰ ਕੁਝ ਹੈ ਜਿਸ ਨੂੰ ਨ ਅੱਗ ਬਾਲ ਸਕਦੀ ਹੈ, ਨ ਗਰਮ ਰੇਤ ਭੁਨ ਸਕਦੀ ਹੈ, ਨ ਉਬਲਦਾ ਪਾਣੀ ਸਾੜ ਸਕਦਾ ਹੈ। ਤੱਤੀ ਤੱਵੀ ਤੇ ਬੈਠਿਆਂ ਆਪ ਜੀ ਦਾ ਮੁਸਕਰਾਂਦਾ ਚਿਹਰਾ ਦਰਸਾ ਰਿਹਾ ਹੈ ਕਿ ਕੋਈ ਤੱਤ ਹੈ ਜਿਸ ਨੂੰ ਕੋਈ ਦੁੱਖ ਨਹੀ, ਕੋਈ ਗਮ ਨਹੀ, ਕੋਈ ਕਸ਼ਟ ਨਹੀ। ਕੋਈ ਹੈ ਜੋ ਸਦਾ ਸਤਿ ਹੈ, ਕੋਈ ਹੈ ਜੋ ਨਿਰਭਉ ਹੈ, ਨਿਰਵੈਰ ਹੈ, ਅਕਾਲ ਹੈ, ਅਜੂਨੀ ਹੈ। ਜਦੋਂ ਉਹ ਮੈਨੂੰ ਮੇਰੇ ਅੰਦਰ ਦਿਸਣ ਲੱਗਦਾ ਹੈ ਤਾਂ ਫਿਰ ਉਹ ਮੈਨੂੰ ਦੂਸਰਿਆਂ ਅੰਦਰ

ਵੀ ਦਿੱਸਣ ਲੱਗਦਾ ਹੈ। ਫਿਰ ਕੋਈ ਬਿਗਾਨਾ ਨਹੀ ਦਿਸਦਾ, ਕੋਈ ਵੈਰੀ ਨਹੀ ਰਹਿੰਦਾ, ਕੋਈ ਮੌਤ ਨਹੀ ਦਿਸਦੀ ।

*–ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ। (੧੨੯੯)*

*–ਨ ਕੋਈ ਮਰੈ ਨ ਆਵੈ ਜਾਇਆ। (੧੮੫)*

*–ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ। (੧੦੨੬)*

*–ਨਾ ਕੋ ਚਤੁਰੁ ਨਾਹੀ ਕੋ ਮੂੜਾ। ਨਾ ਕੋ ਹੀਣੁ ਨਾਹੀ ਕੋ ਸੂਰਾ। (੨੩੮)*

ਐਸੇ ਗੁਣਾਂ ਦਾ ਜੋ ਮਾਲਕ ਹੈ, ਉਸ ਨੂੰ ਪਛਾਣਨਾ ਹੀ ਧਾਰਮਿਕ ਆਦਮੀ ਦਾ ਲਕਸ਼ ਹੈ। ਬਾਜ਼ਾਰ ਵਿਚ ਇਕ ਚਿਤਰ ਮਿਲਦਾ ਹੈ। ਉਹ ਕਿਸੇ ਮਨੁੱਖ ਦਾ ਸਿਰ ਦਿਖਾਦਾ ਹੈ। ਜੇ ਉਸ ਨੂੰ ਗੌਰ ਨਾਲ ਦੇਖਦੇ ਜਾਉ, ਦੇਖਦੇ ਜਾਉ ਤਾਂ ਸਿਰ ਗੁਮ ਹੋ ਜਾਂਦਾ ਹੈ ਅਤੇ ਉਸ ਦੀ ਥਾਂ ਬਦਲੇ ਦੀਵੇ ਦੀ ਜੋਤ ਦਿੱਸਣ ਲੱਗਦੀ ਹੈ। ਕੁਝ ਦੇਰ ਬਾਅਦ, ਫਿਰ ਸਿਰ ਦਿਸਣ ਲੱਗਦਾ ਹੈ ਜੋਤ ਗੁੰਮ ਹੋ ਜਾਂਦੀ ਹੈ। ਇਕ ਸਮੇਂ ਜਾਂ ਸਿਰ ਦਿਸਦਾ ਹੈ, ਜਾਂ ਜੋਤ, ਦੋਵੇਂ ਇਕੋ ਸਮੇਂ ਨਹੀ ਦਿਸਦਾ। ਇਹੀ ਉਸ ਚਿਤਰ ਦੀ ਖੂਬੀ ਹੈ। ਇਹੀ ਹਾਲ ਸਾਡਾ ਹੈ। ਸਾਨੂੰ ਸਿਰਫ ਸਰੀਰ ਦਿਸਦਾ ਹੈ ਜੋਤ ਨਹੀ ਅਤੇ ਧਾਰਮਿਕ ਆਦਮੀ ਨੂੰ ਜੋਤ ਦਿਸਦੀ ਹੈ, ਸਰੀਰ ਨਹੀ। ਵੇਦਾਂਤੀ ਨੂੰ ਸੰਸਾਰ ਨਹੀ ਦਿਸਦਾ, ਕਮਿਯੂਨਿਸਟ ਨੂੰ ਪ੍ਰਭੂ ਨਹੀ ਦਿਸਦਾ। ਇਸ ਲਈ ਉਹ ਸਰੀਰ ਨੂੰ ਕਸ਼ਟ ਦੇ ਕੇ ਨਕਾਰਦੇ ਰਹਿੰਦੇ ਹਨ। ਗੁਰਮਤਿ ਹੈ ਕਿ ਸਿੱਖ ਨੂੰ ਸਭ ਸਮੇਂ ਦੋਵੇਂ ਦਿਸਣੇ ਚਾਹੀਦੇ ਹਨ– ਸਰੀਰ ਵੀ ਤੇ ਜੋਤ ਵੀ। ਘਟ ਵੀ ਤੇ ਰਾਮ ਵੀ। ਇਹੀ ਭੁਲੇਖਾ 'ਮਾਇਆ' ਸ਼ਬਦ ਨੂੰ ਸਮਝਣ ਵੇਲੇ ਲੱਗਦਾ ਹੈ।

ਮਾਇਆ ਦਾ ਆਮ ਅਰਥ ਕੀਤਾ ਜਾਂਦਾ ਹੈ 'ਉਹ ਜੋ ਨਹੀ ਹੈ।" ਯਾਨੀ ਮਾਇਆ ਦਾ ਵਜੂਦ ਸਾਨੂੰ ਲੱਗਦਾ ਹੈ, ਪਰ ਉਸ ਦਾ ਕੋਈ ਵਜੂਦ ਨਹੀ। ਮਾਇਆ ਦਾ ਮੋਹ ਮਿਟਾਉਣ ਲਈ ਸਾਨੂੰ ਸਮਝਾਇਆ ਜਾਦਾ ਹੈ ਕਿ ਮਾਇਆ ਦਾ ਕੋਈ ਅਸਤਿਤਵ ਨਹੀ ਸੀ। ਜੋ ਹੈ ਹੀ ਨਹੀ, ਉਸ ਦਾ ਮੋਹ ਕਿਉ। ਗੁਰਮਤਿ ਹੈ ਕਿ ਮਾਇਆ ਹੈ, ਇਸ ਦਾ ਅਸਤਿਤਵ ਵੀ ਹੈ, ਅਤੇ ਇਸ ਦਾ ਮੋਹ ਵੀ ਹੈ। ਗੁਰਮਤਿ

ਮਾਇਆ ਨੂੰ ਨਕਾਰਦੀ ਨਹੀ, ਬਲਕਿ ਇਸ ਨਾਲ ਮੋਹ ਪਾਉਣ ਤੋਂ ਰੋਕਦੀ ਹੈ। ਗੁਰਬਾਣੀ ਸਮਝਾਂਦੀ ਹੈ।

*–ਮਾਇਆ ਐਸੀ ਮੋਹਨੀ ਭਾਈ। ਜੇਤੇ ਜੀਅ ਤੇਤੇ ਡਹਕਾਈ।* (੧੧੯੦)

*–ਮਾਇਆ ਅਗਨਿ ਜਲੈ ਸੰਸਾਰੇ। ਗੁਰਮੁਖਿ ਨਿਵਾਰੈ ਸਬਦਿ ਵੀਚਾਰੇ।*(੧੦੪੯)

ਜਦੋ ਗੁਰਸਿੱਖ ਸ਼ਬਦ ਵਿਚਾਰਦਾ ਤੇ ਕਮਾਉਦਾ ਹੈ ਤਾਂ ਫਿਰ ਉਸ ਨੂੰ ਮਾਇਆ ਨ ਮੋਹ ਸਕਦੀ ਹੈ ਨ ਸਾੜ ਸਕਦੀ ਹੈ।

*–ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ।* (੧੩੨)

*–ਧਰਮ ਰਾਇ ਕੇ ਦੂਤ ਨ ਜੋਹੈ। ਮਾਇਆ ਮਗਨ ਨ ਕਛੂਐ ਮੋਹੇ।* (੧੯੫)

ਸਭ ਘਟਾ ਵਿਚ ਬੈਠੇ ਰਾਮ ਨੂੰ ਦੇਖ ਸਕਣ ਲਈ ਤਿੰਨ ਕੰਮ ਕਰਨੇ ਜ਼ਰੂਰੀ ਹਨ :

***(ੳ) ਨਿਸ਼ਚੇ*** : ਗੁਰੂ ਸ਼ਬਦ ਵਿਚ ਅਟੁੱਟ ਨਿਸ਼ਚੇ, ਅਮਿਟ ਸ਼ਰਧਾ। ਸਾਡਾ ਮਨ ਹਮੇਸ਼ਾ ਡਾਂਵਾ–ਡੋਲ ਰਹਿੰਦਾ ਹੈ, ਹਮੇਸ਼ਾ ਵਿਰੋਧ ਵਿਚ ਰਹਿੰਦਾ ਹੈ। ਮਨ ਦਾ ਇਕ ਹਿੱਸਾ ਗੁਰਬਾਣੀ ਨੂੰ ਮੰਨਣਾ ਚਾਹੁੰਦਾ ਹੈ, ਦੂਸਰਾ ਨਹੀ। ਇਕ ਗੁਰ ਸ਼ਬਦ ਤੇ ਚਲਣਾ ਚਾਹੁੰਦਾ ਹੈ, ਦੂਸਰਾ ਵਿਰੋਧ ਕਰਦਾ ਰਹਿੰਦਾ ਹੈ। ਇਸ ਹਾਲਤ ਵਿਚ ਨਾ ਅਸੀ ਠੀਕ ਸੋਚ ਸਕਦੇ ਹਾਂ, ਨ ਪ੍ਰੇਮ ਕਰ ਸਕਦੇ ਹਾਂ, ਨ ਸ਼ਾਂਤ ਹੋ ਸਕਦੇ ਹਾਂ। ਪ੍ਰਭੂ ਇਕ ਹੈ ਪਰ ਸਾਡਾ ਮਨ ਇਕ ਨਹੀ। ਅਸੀ ਸਵੇਰ ਕੁਝ ਸੋਚਦੇ ਹਾਂ, ਸ਼ਾਮੀ ਕੁਝ। ਰਾਤੀ ਅੰਮ੍ਰਿਤ ਵੇਲੇ ਜਾਗਣ ਦਾ ਫੈਸਲਾ ਕਰਦੇ ਹਾਂ ਤੇ ਸਵੇਰੇ ਉਸ ਫੈਸਲੇ ਨੂੰ ਰੱਦ ਕਰ ਦਿੰਦੇ ਹਾਂ। ਆਪਣੇ ਮਨ ਕੋਲੋਂ ਘਬਰਾ ਕੇ ਅਸੀ ਹੋਰਨਾਂ ਦੀ ਮਤ ਗ੍ਰਹਿਣ ਕਰ ਲੈਂਦੇ ਹਾਂ। ਸਾਨੂੰ ਆਪਣੇ ਮਨ ਦਾ ਪਤਾ ਨਹੀ ਲਗਦਾ, ਇਸ ਲਈ ਅਸੀ ਦੂਸਰੇ ਕੋਲੋਂ ਰਾਹ ਪੁੱਛਦੇ ਹਾਂ। ਲੋਕੀ ਅੰਮ੍ਰਿਤ ਨਹੀ ਛਕਦੇ, ਮੈ ਕਿਉ ਛਕਾਂ, ਲੋਕੀ ਕੇਸ ਕਤਲ ਕਰਾ ਰਹੇ ਹਨ, ਮੈ ਹੀ ਕਿਉ ਰਖਾਂ। ਮੇਰਾ ਆਪਣਾ ਕੋਈ ਮਤ ਨਹੀ, ਕੋਈ ਮਨ ਨਹੀ। ਲੋੜ ਹੈ ਆਪਣੇ ਮਨ ਨੂੰ ਇਕ–ਚਿਤ, ਇਕ–ਮਨ ਕਰਕੇ ਗੁਰੂ ਉਪਦੇਸ਼ ਤੇ ਸ਼ਰਧਾ ਲਿਆਉਣ ਦੀ।

***(ਅ) ਜਾਨਣਾ*** : ਗੁਰੂ ਉਪਦੇਸ਼ ਨੂੰ ਸ਼ਰਧਾ ਨਾਲ ਸੁਣ ਕੇ ਵਿਚਾਰੇ। ਪਰ ਇਹ

ਵਿਚਾਰਨਾ ਬੁੱਧੀ ਦਾ ਵਿਸ਼ਾ ਨਹੀ। ਇਕ ਫਿਲਾਸਫੀ ਵਾਲਾ ਵਿਚਾਰਨਾ ਨਹੀ। ਵਿਚਾਰਨਾ ਮਨ ਦਾ ਕਰਮ ਹੈ। ਮੈ ਉਸ ਵਿਚਾਰਨ ਦੀ ਗੱਲ ਕਰ ਰਿਹਾ ਹਾਂ ਜਿਥੇ ਮਨ ਖਤਮ ਹੋ ਜਾਂਦਾ ਹੈ, ਜਿਥੇ ਵਿਚਾਰ ਵਿਚਾਰ ਕੇ ਮਨ ਥੱਕ-ਹਾਰ ਜਾਂਦਾ ਹੈ। ਜਦੋਂ ਵਿਚਾਰਨਾ ਬੰਦ ਹੋ ਜਾਂਦਾ ਹੈ ਤਾਂ ਗੁਰੂ-ਬਾਣੀ, ਧੁਰ ਦੀ ਬਾਣੀ, ਬੁਧੀ ਤੋਂ ਪਰੇ ਦੀ ਬਾਣੀ ਸਮਝ ਆਂਦੀ ਹੈ। ਇਸ ਲਈ ਗੁਰਬਾਣੀ ਨੂੰ ਬੁਧੀ ਤੋਂ ਪਰੇ ਹਟ ਕੇ ਹੀ ਜਾਣਿਆ ਜਾ ਸਕਦਾ ਹੈ। ਇਸ ਲਈ ਕਈ ਧਰਮ ਗ੍ਰੰਥਾਂ ਨੂੰ 'ਦਰਸ਼ਨ' ਕਿਹਾ ਜਾਂਦਾ ਹੈ। ਇਹ ਗ੍ਰੰਥ ਵਿਚਾਰਨਾ ਨਹੀ ਸਿਖਾਂਦੇ, ਫਿਲਾਸਫੀ ਨਹੀ ਸਮਝਾਂਦੇ ਬਲਕਿ ਪਰਤਖ ਮਨ ਤੋਂ ਪਾਰ ਦੀ ਅਵਸਥਾ ਦੇ ਦਰਸ਼ਨ ਕਰਵਾਉਦੇ ਹਨ।

ਵਿਚਾਰਨ ਲਈ ਜੀਵਨ-ਜਾਚ ਬਦਲਣ ਦੀ ਲੋੜ ਨਹੀ। ਇਕ ਚੋਰ, ਵਿਭਚਾਰੀ, ਕਾਮੀ-ਕਰੋਧੀ, ਆਸਾਨੀ ਨਾਲ ਗੁਰਬਾਣੀ ਵਿਚਾਰ ਸਕਦਾ ਹੈ ਪਰ ਗੁਰਬਾਣੀ ਨੂੰ ਜਾਨਣ ਲਈ ਜੀਵਨ ਢੰਗ ਬਦਲਣਾ ਪੈਦਾ ਹੈ। ਜੀਵਨ ਵਿਚ ਕ੍ਰਾਂਤੀ ਲਿਆਏ ਬਗੈਰ ਗੁਰਬਾਣੀ ਨਹੀ ਜਾਣੀ ਜਾ ਸਕਦੀ। ਇਸ ਲਈ ਗੁਰਬਾਣੀ ਕਹਿੰਦੀ ਹੈ 'ਨਾਨਕ ਲੇਖੈ ਇਕ ਗਲ ਹੋਰ ਹਉਮੈ ਝਖਣਾ ਝਾਖ'। ਜੇ ਇਹ ਇਕ ਗੱਲ ਨਹੀ ਜਾਣੀ ਤਾਂ ਬਾਣੀ ਕਿੰਨੀ ਵੀ ਪੜ੍ਹ ਲਉ, ਚੇਤੇ ਕਰ ਲਉ, ਦੁਹਰਾਈ ਜਾਉ, ਕੁਝ ਹਾਸਲ ਨਹੀ ਹੁੰਦਾ। ਸਿਰਫ ਭਰਮ ਹੋ ਜਾਂਦਾ ਹੈ ਕਿ ਮੈ ਜਾਣ ਲਿਆ। ਇਹ ਭਰਮ ਸਚੇ ਮਾਰਗ ਤੇ ਚਲਣ ਵਿਚ ਰੁਕਾਵਟ ਸਿੱਧ ਹੁੰਦਾ ਹੈ। ਵਿਚਾਰਨਾ ਮਨ ਨੂੰ ਖੰਡ-ਖੰਡ ਕਰਦਾ ਹੈ, ਜਾਨਣਾ ਇਕ ਜੁਟ ਕਰਦਾ ਹੈ। ਵਿਚਾਰਨ ਨਾਲ ਭੇਦ ਪੈਦਾ ਹੁੰਦੇ ਹਨ। ਇਸ ਲਈ ਜਿੰਨੇ ਗ੍ਰੰਥ ਹਨ ਉਨੇ ਹੀ ਮਤ ਹਨ। ਸਿਮ੍ਰਿਤ, ਸਾਸਤਰ, ਵੇਦ ਬਹੁਤ ਭੇਦਾਂ ਦੀ ਗੱਲ ਕਰਦੇ ਹਨ :

*-ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ।*
*ਸਿਮ੍ਰਿਤ ਸ਼ਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ। (ਰਾਮਾਵਤਾਰ)*

ਇਹ ਗ੍ਰੰਥ ਦਰਸਾਂਦੇ ਹਨ। ਇਹ ਪ੍ਰਮ-ਤੱਤ ਨਹੀ ਦਰਸਾਂਦੇ। ਇਸੇ ਲਈ ਕਿਸੇ ਸਿਆਣੇ ਨੇ ਕਿਹਾ ਸੀ" ਇਹ ਮਹੱਤਪੂਰਨ ਨਹੀ ਹੈ ਕਿ ਤੁਸੀ ਕੀ ਵਿਚਾਰਦੇ

ਹੈ। ਪਰ ਜਦੋਂ ਕੁਝ ਵਿਚਾਰਨ ਲਗੋ ਤਾਂ ਉਦੋਂ ਤਕ ਵਿਚਾਰਦੇ ਜਾਓ ਜਦੋਂ ਤੱਕ ਜਦੋਂ ਤੱਕ ਕੀ ਪ੍ਰਮ–ਤੱਤ ਹੱਥ ਨਾ ਲਗ ਜਾਵੇ।" ਹਰ ਵਿਸ਼ੇ ਵਸਤੂ ਪ੍ਰਾਣੀ ਦਾ ਇਕੋ ਤੱਤ ਹੁੰਦਾ ਹੈ ਜਿਸ ਨੂੰ ਗੁਰਬਾਣੀ ਵਿਚ "ਨਾਨਕ ਲੇਖੇ ਇਕ ਗਲ" ਜਾਂ "੧ਓ" ਕਿਹਾ ਗਿਆ ਹੈ।

*(ੲ) ਜਾਗਣਾ:* ਸਭ ਘੱਟ ਵਿਚ ਰਾਮ ਤੱਤ ਜਾਨਣ ਲਈ ਜਾਗਣਾ ਜਰੂਰੀ ਹੈ। ਅਸੀ ਸੁੱਤੇ ਹੋਏ ਤਾਂ ਸੁੱਤੇ ਹੀ ਹਾਂ, ਪਰ ਜਾਗਦੇ ਹੋਏ ਵੀ ਸੁੱਤੇ ਹਾਂ। ਲਗਦਾ ਹੈ ਕਿ ਸਾਡੇ ਹਰ ਕੰਮ ਸੁੱਤੇ ਸੁੱਤੇ ਹੁੰਦੇ ਹਨ। ਸਾਨੂੰ ਕੁਝ ਪਤਾ ਨਹੀ ਕੀ ਬੋਲ ਰਹੇ ਹਾਂ, ਕੀ ਸੁਣ ਰਹੇ ਹਾਂ, ਕੀ ਖਾ ਰਹੇ ਹਾਂ, ਕੀ ਪੀ ਰਹੇ ਹਾਂ। ਜਾਗਿਆ ਹੋਇਆ ਆਦਮੀ ਗਾਲੀ ਗਲੋਚ ਨਹੀ ਕਰ ਸਕਦਾ ਹੈ, ਗੰਦਾ ਨਹੀ ਸੁਣ ਸਕਦਾ, ਅਲ–ਮਥ ਨਹੀ ਖਾ ਸਕਦਾ ਤੇ ਸ਼ਰਾਬ ਨਸ਼ਾ ਨਹੀ ਵਰਤ ਸਕਦਾ। ਕੋਈ ਚਲਦੇ ਚਲਦੇ ਆਪੇ ਬੋਲੀ ਜਾ ਰਿਹਾ ਹੈ, ਕੋਈ ਬੈਠਿਆ–ਬੈਠਿਆ ਮੌਢੇ–ਲੱਤਾਂ ਹਿਲਾ ਰਿਹਾ ਹੈ। ਅਸੀ ਜਾਗਦੇ ਹੋਏ ਵੀ ਸੁੱਤੇ ਪਏ ਹਾਂ ਕਿਉਂਕਿ ਸਾਨੂੰ ਪਤਾ ਸਾਨੂੰ ਪਤਾ ਨਹੀ ਕਿ ਅਸੀ ਕੀ ਕਰ ਰਹੇ ਹਾਂ। ਅਸੀ ਬੈਠੇ ਬੈਠੇ ਸੋਚੀ ਜਾ ਰਹੇ ਹਾਂ। ਸੋਚਣਾ ਸਾਡੇ ਵੱਸ ਨਹੀ, ਅਸੀ ਆਪਣੀ ਸੋਚਣ–ਕ੍ਰਿਆ ਨੂੰ ਰੋਕ ਨਹੀ ਸਕਦੇ ਕਿਉਂਕਿ ਅਸੀ, ਆਪਣੇ ਸੋਚਣ ਪ੍ਰਤੀ ਜਾਗੇ ਹੋਏ ਨਹੀ ਹਾਂ। ਪਰਖ ਕਰ ਲਉ ਅਸੀ ਆਪਣੇ ਸੋਚਣ ਪ੍ਰਤੀ ਜਾਗੇ ਹੋਏ ਨਹੀ ਹਾਂ। ਇਸ ਦੌਰਾਨ ੧੫ ਵਿਚਾਰ ਆਂਦੇ ਹਨ ਤੇ ਸਾਨੂੰ ਆਪਣੇ ਮਗਰ ਲਾ ਲੈਂਦੇ ਹਨ। ਸੜਕਾਂ ਤੇ ਬਹੁਤੀਆਂ ਦੁਰਘਟਨਾਵਾਂ ਇਸੇ ਕਰਕੇ ਹੁੰਦੀਆਂ ਹਨ ਕਿਉਂਕਿ ਅਸੀ ਪੂਰੀ ਤਰ੍ਹਾਂ ਜਾਗੇ ਨਹੀ ਹੁੰਦੇ । ਜਾਗਣ ਦਾ ਸਰੀਰਕ ਜਾਗਰਣ ਜਾਂ ਸੋਣ ਨਾਲ ਸਬੰਧ ਨਹੀ ਹੈ। ਅਸੀ ਠੀਕ ਸੋਂ ਕੇ ਵੀ ਸੁਪਨੇ ਸੁਪਨੇ ਦੇਖਦੇ ਹਾਂ ਤੇ ਜਾਗਦੇ ਵੀ। ਇਹ ਸੁਪਨੇ ਦੇਖਣਾ ਸਾਨੂੰ ਜਾਗਣ ਨਹੀ ਦਿਦਾ। ਜਾਗਣ ਦਾ ਅਰਥ ਹੈ ਵਿਚਾਰਾਂ ਦਾ ਬੰਦ ਹੋ ਜਾਣਾ, ਜਾਗਣ ਦਾ ਅਰਥ ਹੈ ਵਿਕਾਰਾਂ ਪ੍ਰਤੀ ਜਾਗਣਾ, ਆਤਮ–ਜੋਤ ਪ੍ਰਤੀ ਜਾਗਣਾ, ਆਪਣੇ ਅੰਦਰਲੇ ਤੱਤ–ਗਿਆਨ ਪ੍ਰੀਤ ਜਾਗਣਾ।

ਸੋ ਸਭ ਘਟਾਂ ਵਿਚ ਰਾਮ ਦੇ ਦਰਸ਼ਨ ਕਰਨ ਲਈ, ਗੁਰੂ ਉਪਦੇਸ਼ ਵਿਚ

ਸ਼ਰਧਾ ਹੋਣੀ ਚਾਹੀਦੀ ਹੈ. ਗੁਰੂ ਉਪਦੇਸ਼ ਨੂੰ ਗਹਿਰਾ ਵਿਚਾਰਨਾ ਤੇ ਜਾਨਣਾ ਚਾਹੀਦਾ ਹੈ ਅਤੇ ਆਪਣੀ ਆਤਮ-ਜੋਤ ਪ੍ਰਤੀ ਜਾਗਰੂਕ ਰਹਿਣਾ ਚਾਹੀਦਾ ਹੈ । ਜਦੋਂ ਆਪਣਾ ਅੰਦਰਾਲਾ ਰਾਮ ਦਿਸ ਪਵੇਗਾ ਤਾਂ ਪਤਾ ਚੱਲ ਜਾਏਗਾ ਕਿ ਮੇਰਾ ਰਾਮ ਹੀ ਤਾਂ ਸਭਨਾਂ ਵਿਚ ਵਸ ਰਿਹਾ ਹੈ ਤੇ ਬੋਲ ਰਿਹਾ ਹੈ-

*-ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ।*



# ੩

# ਭਗਤ ਰਵਿਦਾਸ ਜੀ

---

## ਕਹਿ ਰਵਿਦਾਸ ਹਾਥ ਪੈ ਨੇਰੈ

---

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ।
ਅਨਲ ਅਗਮ ਜੈਸੇ ਲਹਰਿ ਮਇਓਦਧਿ ਜਲ ਕੇਵਲ ਜਲ ਮਾਂਹੀ।੧।

*ਮਾਧਵੇ ਕਿਆ ਕਹੀਐ ਭ੍ਰਮੁ ਐਸਾ। ਜੈਸਾ ਮਾਨੀਐ ਹੋਇ ਨ ਤੈਸਾ।੧।ਰਹਾਉ।*
*ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ।*
*ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ।੨।*
*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ।*
*ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ।੩।*
*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ।*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ।੪। (੬੫੮)*

# ੩

## ਕਹਿ ਰਵਿਦਾਸ ਹਾਥ ਪੈ ਨੇਰੈ

੧. *ਜਨਮ* : ਭਗਤ ਰਵਿਦਾਸ ਜੀ ਨੇ ਚੁਮਾਰ ਜਾਤੀ ਦੇ ਮਾਂ-ਪਿਉ ਘਰ-ਜਨਮ ਲਿਆ। ਬਨਾਰਸ (ਕਾਂਸ਼ੀ) ਦੇ ਨੇੜੇ-ਤੇੜੇ ਦੇ ਰਹਿਣ ਵਾਲੇ ਸਨ। ਜੀਵਨ ਕਾਲ ਸੰਨ ੧੩੭੮ ਦੱਸਿਆ ਜਾਂਦਾ ਹੈ। ਬਜ਼ੁਰਗ ਮੋਏ ਪਸ਼ੂ ਢੋਂਦੇ ਸਨ ਅਤੇ ਇਨ੍ਹਾਂ ਦੇ ਚਮੜੇ ਨੂੰ ਕੱਟਣ-ਵੱਢਣ ਦਾ ਕੰਮ ਕਰਦੇ ਸਨ। ਇਸ ਦੀ ਗਵਾਹੀ ਭਗਤ ਜੀ ਆਪ ਦਿੰਦੇ ਹਨ । ਆਪ ਜੀ ਕਹਿੰਦੇ ਹਨ-

*-ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ। ਨਿਤਹਿ ਬਾਨਾਰਸੀ ਆਸਾ ਪਾਸਾ।(ਪੰ: ੧੨੯੩)*

*-ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ। ਅਜਹ ਬਨਾਰਸੀ ਆਸਾ ਪਾਸਾ। (ਪੰ: ੧੨੯੩)*

ਅੰਗ੍ਰੇਜ਼ੀ ਲਿਖਾਰੀ ਮੈਕਾਲਫ ਨੇ ਆਪਣੀ ਪੁਸਤਕ 'ਸਿਖ ਰਿਲਿਜ਼ਨ' ਅਤੇ ਇਕ

ਨਿਰਮਲੇ ਲਿਖਾਰੀ ਨੇ ਆਪਣੀ ਪੁਸਤਕ 'ਗੁਰ ਭਗਤ-ਮਾਲਾ' ਵਿਚ ਭਗਤ ਜੀ ਸਬੰਧੀ ਕੁਝ ਘਟਨਾਵਾਂ ਦਾ ਜਿਕਰ ਕੀਤਾ ਹੈ ਜਿਹੜੀਆਂ ਗੁਰਮਤਿ ਅਨੁਸਾਰ ਨਹੀ ਅਤੇ ਹਮੇਸ਼ਾ ਪੰਥ ਵਿਚ ਚਰਚਾ ਦਾ ਵਿਸ਼ਾ ਬਣੀਆਂ ਰਹਿੰਦੀਆਂ ਹਨ। ਅਸੀ ਇਦਾਂ ਦੀਆਂ ਪੰਜ ਘਟਨਾਵਾਂ ਬਾਰੇ ਵਿਚਾਰ ਕਰਦੇ ਹਾਂ।

੨. ***ਭਗਤ ਜੀ ਪਿਛਲੇ ਜਨਮ ਵਿਚ ਬ੍ਰਾਹਮਣ ਸਨ***: ਦਸਿਆ ਜਾਂਦਾ ਹੈ ਕਿ ਭਗਤ ਜੀ ਪਿਛਲੇ ਜਨਮ ਵਿਚ ਮਹਾਨ ਵਿਦਵਾਨ ਬ੍ਰਾਹਮਣ-ਬ੍ਰਮਚਾਰੀ ਸਨ। ਗੁਰੂ ਦੇ ਸ਼ਰਾਪ ਕਾਰਨ ਭਗਤ ਜੀ ਨੂੰ ਇਕ ਚੁਮਾਰ ਦੇ ਘਰ ਦੁਬਾਰਾ ਜਨਮ ਲੈਣਾ ਪਿਆ। ਜਨਮ ਸਮੇ ਉਨ੍ਹਾਂ ਨੂੰ ਆਪਣਾ ਪਿਛਲਾ ਉਚਾ ਜਨਮ ਯਾਦ ਸੀ, ਇਸ ਲਈ ਆਪ ਜੀ ਨੇ ਆਪਣੀ ਚੁਮਾਰਨੀ ਮਾਂ ਦਾ ਦੁੱਧ ਪੀਣੋ ਨਾਹ ਕਰ ਦਿੱਤੀ। ਫਿਰ ਗੁਰੂ ਰਾਮਾਂਨੰਦ ਜੀ ਆਏ ਜਿਨ੍ਹਾਂ ਨੇ ਬੱਚੇ ਦੇ ਕੰਨ ਵਿਚ ਗੁਰ-ਮੰਤਰ ਫੂਕਿਆ ਅਤੇ ਆਪਣਾ ਚਰਨਾਮ੍ਰਤ ਬੱਚੇ ਦੀ ਮਾਂ ਦੇ ਥਣਾਂ ਨੂੰ ਛੁਹਾਉਣ ਲਈ ਕਿਹਾ। ਇਸ ਦੇ ਬਾਅਦ ਬੱਚੇ ਨੇ ਆਪਣੀ ਮਾਂ ਦਾ ਦੁੱਧ ਪੀਤਾ।

ਪੁਰਾਣੇ ਹਿੰਦੂ ਧਰਮ ਗ੍ਰੰਥਾਂ ਵਿਚ ਜਨਮ-ਜਾਤ ਦਾ ਕੋਈ ਜ਼ਿਕਰ ਨਹੀ ਮਿਲਦਾ। ਰਿੱਗ ਵੇਦ ਦੇ ਦਸਵੇਂ ਚੈਪਟਰ ਵਿਚ ਸਮਾਜ ਨੂੰ ਚਾਰ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ। ਇਸ ਵਿਚ ਰਿਸ਼ੀਆਂ ਨੇ ਲਿਖਿਆ ਹੈ ਕਿ ਪ੍ਰਭੂ ਸਾਰੇ ਬ੍ਰਹਮੰਡ ਵਿਚ ਸਮਾਇਆ ਹੋਇਆ ਹੈ ਅਤੇ ਉਸ ਨੇ ਆਪਣੇ ਮੂੰਹ ਤੋਂ ਬ੍ਰਾਹਮਣ ਸਾਜਿਆ, ਬਾਹਵਾਂ ਤੋਂ ਖਤਰੀ, ਪੇਟ ਤੋਂ ਵੈਸ਼ ਅਤੇ ਲਤਾਂ ਤੋਂ ਸ਼ੂਦਰ। ਇਸੇ ਵਿਚਾਰ ਨੂੰ ਮਨੂੰ ਨੇ ਆਪਣੀ 'ਮਨੂੰ ਸਮ੍ਰਿਤੀ' ਵਿਚ ਦੁਹਰਾਇਆ ਅਤੇ ਇਸੇ ਨੂੰ ਕ੍ਰਿਸ਼ਨ ਜੀ ਤੇ ਗੀਤਾ ਵਿਚ ਬਿਆਨਿਆ। ਪਰ ਕ੍ਰਿਸ਼ਨ ਜੀ ਨੇ ਸਪਸ਼ਟ ਕੀਤਾ ਕਿ ਇਹ ਵੰਡ ਗੁਣ ਤੇ ਕਰਮ ਅਨੁਸਾਰ ਹੈ ਜਨਮ-ਜਾਤ ਅਨੁਸਾਰ ਨਹੀ। ਜਨਮ-ਜਾਤ ਦਾ ਖੰਡਣ ਕਰਦੇ ਹੋਇਆ ਆਦੀ ਸ਼ੰਕਰਚਾਰੀਆਂ ਨੇ ਕਿਹਾ 'ਜਨਮ ਤੋਂ ਸਭ ਹੀ ਸ਼ੂਦਰ ਹੁੰਦੇ ਹਨ। ਸਿਰਫ ਵਿਦਿਆ ਤੇ ਗਿਆਨ ਰਾਹੀ ਹੀ ਕਿਸੇ ਦਾ ਦੁਬਾਰਾ ਜਨਮ ਹੁੰਦਾ ਹੈ ਦਵਿਜ਼ ਬਣਦਾ ਹੈ।"

ਸਮਾਂ ਪਾ ਕੇ, ਜਿਦਾਂ ਹਮੇਸ਼ਾ ਹੁੰਦਾ ਹੈ, ਕੁਝ ਲੋਕਾਂ ਨੇ ਆਪਣੇ ਪੁਸ਼ਤੈਨੀ ਕੰਮ

ਬੰਦ ਕਰ ਦਿੱਤੇ ਪਰ ਆਪਣੇ ਵਡੇਰਿਆਂ ਨੂੰ ਮਿਲਦਾ ਮਾਨ ਨਾ ਛੱਡਣਾ ਚਾਹਿਆ। ਬ੍ਰਾਹਮਣਾਂ ਦੇ ਪੁੱਤਰਾਂ ਨੇ ਧਰਮ ਪੜ੍ਹਨਾ-ਕਮਾਣਾ-ਪ੍ਰਚਾਰਣਾ ਬੰਦ ਕਰ ਦਿੱਤਾ ਪਰ ਇਸ ਪਦਵੀ ਨਾਲ ਸਬੰਧਿਤ ਮਾਨ-ਸਤਿਕਾਰ ਨੂੰ ਨਾ ਤਿਆਗ ਸਕੇ। ਇਦਾਂ ਹੀ ਖਤਰੀ ਦੇ ਪੁੱਤਰਾਂ ਨੇ ਦੇਸ਼, ਧਰਮ, ਕਮਜ਼ੋਰ ਦੀ ਸਹਾਇਤਾ ਲਈ ਉਦਮ ਕਰਨਾ ਬੰਦ ਕਰ ਦਿੱਤਾ ਪਰ ਇਸ ਵਰਗ ਨੂੰ ਮਿਲਦੀ ਆਨ-ਸ਼ਾਨ ਨੂੰ ਨਾ ਭੁਲਾ ਸਕੇ। ਇਸ ਦੇ ਉਲਟ ਵੈਸ਼ ਤੇ ਸ਼ੂਦਰ ਲੋਕਾਂ ਨੇ ਵੱਡੇ ਮਾਨ-ਸਨਮਾਨ ਵਾਲੇ ਕੰਮ (ਧਰਮ ਕਮਾਣਾ ਤੇ ਸ਼ਕਤੀਸ਼ਾਲੀ ਬਣਨਾ) ਕਰਨੇ ਚਾਹੇ। ਫਲਸਰੂਪ ਬ੍ਰਾਹਮਣ-ਖਤ੍ਰੀ ਅਤੇ ਵੈਸ਼-ਸ਼ੂਦਰ ਵਿਚਕਾਰ ਖਿਚਾ-ਤਾਂਣੀ ਸ਼ੁਰੂ ਹੋ ਗਈ। ਪਹਿਲੇ ਗਰੁਪ ਨੇ ਦੂਸਰੇ ਨੂੰ ਦਬਾ ਲਿਆ ਅਤੇ ਆਪਣੀ ਉਚੀ ਪਦਵੀ ਨਾ ਆਪ ਛੱਡੀ ਅਤੇ ਨਾ ਦੂਸਰਿਆਂ ਨੂੰ ਉਪਰ ਪਹੁੰਚਣ ਦਿੱਤਾ। ਇਦਾਂ ਜ਼ੋਰ ਜ਼ਬਰਦਸੀ ਅਤੇ ਆਪਣੀ ਪ੍ਰਭੂਤਾ ਤੇ ਸ਼ਕਤੀ ਦੀ ਗਲਤ ਵਰਤੋਂ ਕਰਕੇ, ਇਨ੍ਹਾਂ ਬ੍ਰਾਹਮਣਾਂ-ਖਤਰੀਆਂ ਨੇ ਸਾਡੇ ਦੇਸ਼ ਨੂੰ ਜਨਮ-ਜਾਤ ਨਾਲ ਜੋੜ ਦਿੱਤਾ। ਭਗਤ ਰਵਿਦਾਸ ਦੇ ਸਮੇਂ ਤੋਂ ਬਹੁਤ ਪਹਿਲਾਂ ਜਨਮ-ਜਾਤ ਗਹਿਰੀ ਜੜ ਪੱਕੜ ਚੁਕੀ ਸੀ ਅਤੇ ਅੱਜ ਵੀ ਸਮਾਜ ਦੀ ਵੰਡ ਕਰਮ ਦੀ ਬਜਾਏ ਜਨਮ ਤੋਂ ਕੀਤੀ ਜਾਂਦੀ ਹੈ।

ਸਿੱਖ ਗੁਰੂਆਂ ਨੇ ਇਸ ਧੱਕੇਸ਼ਾਹੀ ਦੇ ਵਿਰੁੱਧ ਆਵਾਜ਼ ਉਠਾਈ ਅਤੇ ਪੁਰਾਣੀ ਪ੍ਰੰਮਪਰਾ ਨੂੰ ਮੁੜ ਉਜਾਗਰ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਜਨਮ-ਜਾਤ ਦੀਆਂ ਹੱਦਾਂ ਭਨ ਕੇ ਕਰਮ-ਜਾਤ ਨੂੰ ਪ੍ਰੋੜਤਾ ਦਿੱਤੀ। ਆਪ ਜੀ ਦੀ ਨਜ਼ਰ ਵਿਚ ਬ੍ਰਾਹਮਣ (ਸੰਤ) ਉਹ ਹੈ ਜਿਹੜਾ ਧਰਮ ਸਮਝਦਾ-ਕਮਾਂਦਾ-ਪ੍ਰਚਾਰਦਾ ਹੈ ਤੇ ਖਤਰੀ (ਸਿਪਾਹੀ) ਉਹ ਹੀ ਹੈ ਜਿਹੜਾ ਦੇਸ਼-ਧਰਮ-ਦੀਨ ਦੀ ਰਖਿਆ ਲਈ ਕੁਰਬਾਨੀ ਦੇਣ ਲਈ ਤੱਤਪਰ ਹੈ। ਗੁਰੂ ਦਾ ਸੰਤ-ਸਿਪਾਹੀ ਕਰਮ ਤੋਂ ਸੀ ਜਨਮ ਤੋਂ ਨਹੀ। ਪਰ ਅੱਜ ਹਾਲਤ ਕੀ ਹੈ? ਕੀ ਅੱਜ ਦੇ ਸਿੱਖ ਜਨਮ-ਜਾਤ ਤੋਂ ਹੀ ਸੰਤ-ਸਿਪਾਹੀ ਨਹੀ? ਜਿਨ੍ਹਾਂ ਨੇ ਪੁਰਾਣੀ ਜਨਮ-ਜਾਤ ਛੱਡ ਦਿੱਤੀ ਹੈ, ਕੀ ਉਨ੍ਹਾਂ ਨੇ ਗੁਰੂ ਵਲੋਂ ਮੰਗੀ ਕਰਮ-ਜਾਤ ਅਪਨਾਈ ਹੈ? ਕਿ ਮੈਂ ਸਿੱਖ ਦੇ ਘਰ ਜਨਮ ਲੈਣ ਕਾਰਨ ਸਿੱਖ ਹਾਂ ਜਾਂ ਸੰਤ-ਸਿਪਾਹੀ ਦੇ ਕਰਮ ਕਰਕੇ ਸਿੱਖ ਹਾਂ? ਮੈਂ ਆਪਣੇ ਆਪ ਨੂੰ 'ਸੇਠੀ' ਨਾ ਕਹਿਲਾਵਾਂ ਪਰ ਕੀ ਮੈਂ ਆਪਣੇ

ਆਪ ਨੂੰ ਸੰਤ-ਸਿਪਾਹੀ ਅਖਵਾਉਣ ਦਾ (ਕਰਮ ਕਰਕੇ) ਹੱਕਦਾਰ ਹਾਂ? ਮੈਂ 'ਸਿੱਖ' ਜਨਮ ਕਰਕੇ ਹਾਂ ਜਾਂ ਕਰਮ ਕਰਕੇ ? ਕੋਈ ਬ੍ਰਾਹਮਣ ਦੇ ਘਰ ਜਨਮ ਲੈ ਕੇ ਬ੍ਰਾਹਮਣ ਅਖਵਾਉਣ ਲੱਗ ਪਿਆ ਅਤੇ ਕੋਈ ਸਿੱਖ ਦੇ ਘਰ ਜਨਮ ਲੈ ਕੇ (ਅੰਮ੍ਰਿਤ ਛੱਕ ਕੇ ਜਾਂ ਸਿਰਫ ਕੇਸ ਰੱਖ ਕੇ) ਸਿੱਖ ਅਖਵਾਉਣ ਲੱਗ ਪਿਆ। ਬ੍ਰਾਹਮਣ ਕੋਲ ਵਿਦਿਆ ਨਹੀ, ਸਿੱਖ ਕੋਲ ਸੰਤ-ਸਿਪਾਹੀ-ਪੁਣਾ ਨਹੀ। ਕੀ ਫਰਕ ਹੈ? ਗੁਰੂ ਜੀ ਨੇ ਇਕ ਪ੍ਰਕਾਰ ਦੀ ਜਨਮ ਜਾਤ ਤੋਂ ਛੁਟਕਾਰਾ ਦਿਵਾਇਆ ਸੀ ਪਰ ਅਸੀ ਨਵੀ ਜਨਮ ਜਾਤ ਪਕੜ ਲਈ। ਕੀ ਮੈਂ ਗਲਤ ਕਹਿ ਰਿਹਾ ਹਾਂ ? ਮੇਰੇ ਵੱਡੇ ਵੱਡੇਰੇ ਕਰਮ ਕਰਕੇ ਸੰਤ-ਸਿਪਾਹੀ ਹੋਣਗੇ ਪਰ ਮੈਂ ਤਾਂ ਜਨਮ ਕਰਕੇ ਸੰਤ-ਸਿਪਾਹੀ ਹਾਂ, ਮੇਰੇ ਵਿਚ ਤਾਂ ਇਹ ਗੁਣ ਬਿਲਕੁਲ ਨਹੀ।

ਖੈਰ ਅਖੌਤੀ ਬ੍ਰਾਹਮਣ-ਖਤਰੀਆਂ ਨੇ ਸਾਡੀ ਸਮਾਜ ਨੇ ਆਪਣਾ ਕਬਜਾ ਪੂਰੀ ਤਰ੍ਹਾਂ ਕਾਇਮ ਕਰ ਲਿਆ ਸੀ। ਪਰ ਕਦੀ ਕਦੀ ਕੋਈ ਗੈਰ-ਬ੍ਰਾਹਮਣ ਐਨੀ ਵੱਡੀ ਧਾਰਮਿਕ ਸ਼ਕਤੀ ਤੇ ਭਗਤੀ ਪਾ ਲੈਂਦਾ ਸੀ ਕਿ ਉਸ ਦੀ ਹਸਤੀ ਤੋਂ ਮੁਨਕਰ ਹੋਣਾ ਮੁਸ਼ਕਿਲ ਹੋ ਜਾਂਦਾ ਸੀ। ਕੋਈ ਖਤਰੀ ਪ੍ਰਸਿੱਧ ਧਰਮ-ਗੁਰੂ ਹੋ ਗਿਆ, ਕੋਈ ਨੀਵੀ ਜਾਤ ਦਾ ਪ੍ਰਸਿੱਧ ਭਗਤ ਹੋ ਗਿਆ। ਇਹ ਲੋਕ ਜਨਮ-ਜਾਤ ਦੇ ਅਧਿਕਾਰਾਂ ਨੂੰ ਚੁਣੌਤੀ ਸਨ। ਇਕ ਖਤਰੀ ਮਹਾਤਮਾ (ਬੁੱਧ) ਜਾਂ ਚਮਾਰ (ਰਵਿਦਾਸ), ਐਨੀ ਪ੍ਰਸਿੱਧੀ ਨੂੰ ਪ੍ਰਾਪਤ ਕਰ ਗਿਆ ਜਿਸ ਨੂੰ ਝੁਠਲਾਉਣਾ ਮੁਮਕਿਨ ਨਹੀ ਸੀ। ਸੋ ਬ੍ਰਾਹਮਣਾਂ ਨੇ ਇਨ੍ਹਾਂ ਭਗਤਾਂ ਨੂੰ ਪਿਛਲੇ ਜਨਮ ਦਾ ਬ੍ਰਾਹਮਣ ਜਾਂ ਆਉਣ ਵਾਲੇ ਜਨਮ ਵਿਚ ਬ੍ਰਾਹਮਣ ਹੋਣਾ ਘੋਸ਼ਿਤ ਕਰ ਦਿੱਤਾ। ਇਦਾਂ ਕਿਹਾ ਕਿ ਭਾਵੇਂ ਮਹਾਤਮਾ ਬੁੱਧ ਧਰਮ-ਗੁਰੂ ਬਣ ਗਏ ਹਨ ਪਰ ਇਨ੍ਹਾਂ ਨੂੰ ਮੁਕਤੀ ਅਗਲੇ ਜਨਮ ਵਿਚ ਮਿਲੇਗੀ ਜਦੋਂ ਉਹ ਬ੍ਰਾਹਮਣ ਦੇ ਘਰ ਪੈਦਾ ਹੋਣਗੇ। ਇਦਾਂ ਹੀ ਇਨ੍ਹਾਂ ਬ੍ਰਾਹਮਣਾਂ ਨੇ ਭਗਤ ਰਵਿਦਾਸ ਜੀ ਬਾਰੇ ਕਹਾਣੀ ਘੱੜ ਦਿੱਤੀ ਕਿ ਉਹ ਪਿਛਲੇ ਜਨਮ ਵਿਚ ਬ੍ਰਾਹਮਣ ਸਨ ਇਸੇ ਲਈ ਉਹ ਇਸ ਜਨਮ ਵਿਚ ਭਗਤੀ-ਪਦ ਨੂੰ ਪ੍ਰਾਪਤ ਕਰ ਸਕੇ। ਉਦੇਸ਼ ਇਕੋ ਹੀ ਹੈ ਕਿ ਪ੍ਰਭੂ-ਭਗਤੀ ਲਈ ਕੋਈ ਅਗਲੇ ਜਾਂ ਪਿਛਲੇ ਜਨਮ ਵਿਚ ਬ੍ਰਾਹਮਣ ਦੇ ਘਰ ਪੈਦਾ ਹੋਏ।

ਪਿਛਲੇ ਜਨਮ ਬਾਰੇ ਧਾਰਮਿਕ ਦ੍ਰਿਸ਼ਟੀ–ਕੋਣ ਇਹੀ ਹੈ ਕਿ ਮਨੁੱਖ ਬੇਹੋਸ਼ੀ ਦੀ ਹਾਲਤ ਵਿਚ ਮਰਦਾ ਹੈ ਅਤੇ ਬੇਹੋਸ਼ੀ ਦੀ ਹਾਲਤ ਵਿਚ ਅਗਲਾ ਜਨਮ ਲੈ ਲੈਂਦਾ ਹੈ। ਨਾ ਮਰਨ ਸਮੇਂ ਯਾਦ ਰਹਿੰਦਾ ਹੈ ਕਿ ਉਹ ਕਿਧਰ ਨੂੰ ਜਾ ਰਿਹਾ ਹੈ ਅਤੇ ਨਾ ਜਨਮ ਸਮੇਂ ਯਾਦ ਰਹਿੰਦਾ ਹੈ ਕਿ ਉਹ ਕਿਧਰ ਜਾ ਰਿਹਾ ਹੈ। ਮਰਨ ਸਮੇਂ ਕੁਝ ਯਾਦ ਨਹੀਂ ਰਹਿੰਦਾ, ਜਨਮ ਸਮੇਂ ਕੁਝ ਯਾਦ ਨਹੀ ਰਹਿੰਦਾ । ਪਰ ਜਿਹੜਾ ਜਨਮ ਸਮੇਂ ਆਪਣੇ ਪਿਛਲੇ ਜਨਮ ਨੂੰ ਯਾਦ ਰੱਖ ਸਕਦਾ ਹੈ, ਉਹ ਯਕੀਨਨ ਜਾਗੀ ਹੋਈ ਭਗਤ ਆਤਮਾ ਹੈ। ਇਸ ਲਈ ਮੈਨੂੰ ਕੋਈ ਹੈਰਾਨੀ ਨਹੀ ਕਿ ਭਗਤ ਜੀ ਨੂੰ ਆਪਣਾ ਪਿਛਲਾ ਜਨਮ ਯਾਦ ਸੀ।ਇਹ ਯਾਦਾਸਤ ਉੱਚੀ ਬਿਰਤੀ ਦੀ ਨਿਸ਼ਾਨੀ ਹੈ।ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਪਿਛਲਾ ਜਨਮ ਯਾਦ ਸੀ (ਦੇਖੋ ਬਚਿੱਤ੍ਰ ਨਾਟਕ) ਇਸ ਲਈ ਪਿਛਲੇ ਜਨਮ ਵਿਚ ਬ੍ਰਹਮਣ ਹੋਣਾ ਕੋਈ ਜਰੂਰੀ ਨਹੀ।ਇਹ ਕਹਾਣੀ ਦਾ ਮਨ ਘੜਤ ਹਿੱਸਾ ਹੈ। ਭਗਤ ਰਵਿਦਾਸ ਦਾ ਆਪਣੀ ਚੁਮਾਰ ਮਾਂ ਦਾ ਦੁੱਧ ਨਾ ਪੀਣਾ ਵੀ ਬ੍ਰਹਮਣਵਾਦ ਦਾ ਹਿੱਸਾ ਹੈ।ਭਗਤ ਰਮਾਨੰਦ ਦਾ ਆਣਾ ਕੁਝ ਗਲਤ ਨਹੀ।ਪਿਛਲੇ ਜਨਮ ਵਿਚ ਰਵਿਦਾਸ ਰਮਾਨੰਦ ਦਾ ਸ਼ਿਸ਼ ਹੋਣਗੇ। ਆਪਣੇ ਉਚ ਪਦਵੀ ਪ੍ਰਾਪਤ ਸ਼ਿਸ਼ ਦੇ ਜਨਮ ਤੇ ਗੁਰੂ ਦਾ ਆਣਾ ਕੋਈ ਆਸਾਧਾਰਣ ਗਲ ਨਹੀ।ਸ਼ਿਸ਼ ਗੁਰੂ ਦੇ ਦਰਸ਼ਨਾ ਨੂੰ ਜਾਂਦਾ ਹੈ ਜਿਦਾਂ ਪੀਰ ਬੁਧੂ ਸ਼ਾਹ ਗੁਰੂ ਜੀ ਦੇ ਦਰਸ਼ਨਾ ਲਈ ਪੰਜਾਬ ਤੋਂ ਪਟਨਾ ਗਏ। ਇਦਾਂ ਹੀ ਗੁਰੂ ਆਪਣੇ ਸ਼ਿਸ਼ਾਂ ਨੂੰ ਜੀ ਆਇਆ ਕਹਿਣ ਅਤੇ ਅਗਲਾ ਮਾਰਗ–ਦਰਸ਼ਨ ਦੇਣ ਲਈ ਜਨਮ ਸਮੇਂ ਆ ਜਾਂਦੇ ਹਨ।

ਭਗਤ ਜੀ ਪਿਛਲੇ ਜਨਮ ਵਿਚ ਬ੍ਰਹਮਣ ਸਨ ਜਾਂ ਇਸ ਜਨਮ ਵਿਚ ਬ੍ਰਹਮਣ ਨਹੀ ਸਨ, ਇਹ ਗਲ ਕੋਈ ਮਹੱਤਵ ਨਹੀ ਰਖਦੀ।ਮੁਖ ਗਲ ਇਹੀ ਹੈ ਕਿ ਭਗਤ ਜੀ ਕਰਮ ਤੋਂ ਬ੍ਰਹਮਣ ਸਨ ਅਤੇ ਇਸੇ ਕਾਰਣ ਕਈ ਪ੍ਰਸਿੱਧ ਅਖੌਤੀ ਬ੍ਰਾਹਮਣਾਂ ਨੇ ਇਸ ਗੈਰ ਬ੍ਰਹਮਣ ਸ਼ੂਦਰ ਚੁਮਾਰ ਦੇ ਪੈਰਾ ਤੇ ਮਥਾ ਟੇਕਿਆ। ਭਗਤ ਜੀ ਆਪ ਲਿਖਦੇ ਹਨ–

*–ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ।*

*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ।* *(ਪੰਨਾ ੧੨੯੩)*

*੩. ਭਗਤ ਜੀ ਮੂਰਤੀ ਪੂਜਕ ਸਨ–*

ਮੈਕਾਲਿਫ ਲਿਖਦਾ ਹੈ ਕਿ ਭਗਤ ਜੀ ਨੇ ਚਮੜੇ ਦੀ ਇਕ ਮੂਰਤੀ ਬਣਾ ਕੇ ਆਪਣੀ ਟੋਕਰੀ ਵਿਚ ਰਖੀ ਹੋਈ ਸੀ ਜਿਸ ਦੀ ਉਹ ਪੂਜਾ ਕਰਦਾ ਸੀ। ਗੁਰ ਭਗਤ ਮਾਲ ਦੇ ਲਿਖਾਰੀ ਅਨੁਸਾਰ ਭਗਤ ਜੀ ਨੇ ਕੁਝ ਯਾਤਰੂਆਂ ਨੂੰ ਇਕ ਦਮੜੀ ਗੰਗਾ ਮਾਈ ਨੂੰ ਭੇਂਟ ਕਰਨ ਲਈ ਦਿਤੀ।

ਕਹਿੰਦੇ ਹਨ ਕਿ ਹਰ ਸੰਤ ਦਾ ਪਿਛੋਕੜ (ਮਾੜਾ) ਹੁੰਦਾ ਹੈ ਅਤੇ ਹਰ ਪਾਪੀ ਦਾ ਭਵਿੱਖ (ਉਜਲਾ) ਹੁੰਦਾ ਹੈ। (EVERY SAINT HAS A PAST AND EVERY SINNER HAS A FUTURE)। ਜੀਵਨ ਬਦਲਦਾ ਰਹਿੰਦਾ ਹੈ। ਅਜ ਦੇ ਪਾਪੀ ਕਲ ਦੇ ਸੰਤ ਬਣ ਜਾਂਦੇ ਹਨ ਜਿਦਾਂ ਬਾਲਮੀਕੀ ਜਾਂ ਕੋਡਾ ਰਾਖਸ਼। ਇਦਾਂ ਹੀ ਅੱਜ ਦੇ ਸੰਤ ਕਲ੍ਹ ਦੇ ਪਾਪੀ ਬਣ ਜਾਂਦੇ ਹਨ । ਜਿਦਾਂ ਰਾਵਣ ਜਾਂ ਹਰਨਾਖਸ਼ । ਅੱਜ ਦੇ ਨਾਸਤਕ ਕਲ੍ਹ ਦੇ ਆਸਤਕ ਹੋ ਸਕਦੇ ਹਨ। ਸ਼ਾਇਦ ਭਗਤ ਜੀ ਕਿਸੇ ਸਮੇਂ ਮੂਰਤੀ ਪੂਜਕ ਰਹੇ ਹੋਣ, ਪਰ ਉਨ੍ਹਾਂ ਦਾ ਬਾਅਦ ਦਾ ਜੀਵਨ ਇਸ ਬਾਰੇ ਕੋਈ ਸੰਕੇਤ ਨਹੀ ਦਿੰਦਾ। ਉਨ੍ਹਾਂ ਦੀ ਬਾਣੀ ਵਿਚੋਂ ਵੀ ਇਸ ਬਾਰੇ ਕੋਈ ਗਵਾਹੀ ਨਹੀ ਮਿਲਦੀ। ਬਲਕਿ ਥਾਂ ਥਾਂ ਤੇ ਨਿਰਾਕਾਰ ਦੀ ਗਲ ਕਰਦੇ ਹਨ। ਉਪਦੇਸ਼ ਦਿੰਦੇ ਹਨ ਕਿ ਪ੍ਰਭੂ ਸਭ ਹਿਰਦਿਆਂ ਅੰਦਰ ਹੈ, ਉਹੀ ਸਭ ਰੂਪਾਂ ਵਿਚ ਹੈ, ਉਹ ਹਥ ਤੋਂ ਵੀ ਨੇੜੇ ਹੈ। ਇਦਾਂ ਦਾ ਪ੍ਰਭੂ ਕਿਸੀ ਇਕ ਮੂਰਤੀ ਵਿਚ ਕਿਦਾਂ ਹੋ ਸਕਦਾ ਹੈ। ਆਪ ਜੀ ਲਿਖਦੇ ਹਨ–

*–ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ।*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ।* *(ਪੰਨਾ ੬੫੮)*

ਭਗਤ ਜੀ ਤਾਂ ਸਿਮਰਨ ਦੀ, ਸਮਾਧੀ ਦੀ, ਲਿਵ ਲੱਗਣ ਦੀ ਗਲ ਕਰਦੇ ਹਨ। ਇਦਾਂ ਦਾ ਮਨੁਖ ਮੂਰਤੀ ਪੂਜਕ ਕਿਦਾਂ ਹੋ ਸਕਦਾ ਹੈ–

*–ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ।*

*ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ। (ਪੰਨਾ ੬੫੮)*

ਭਗਤ ਜੀ ਕਹਿੰਦੇ ਹਨ ਕਿ ਪ੍ਰਭੂ ਜੇ ਤੂੰ ਸੋਹਣਾ ਪਹਾੜ ਹੈ ਤਾਂ ਮੈ ਤੇਰਾ ਮੋਰ ਹਾਂ, ਜੇ ਤੂੰ ਚੰਦ ਹੈ ਤਾਂ ਮੈ ਚਕੋਰ ਹਾਂ, ਜੇ ਤੂੰ ਦੀਵਾ ਹੈ ਤਾਂ ਮੈ ਵੱਟੀ ਹਾਂ, ਜੇ ਤੂੰ ਤੀਰਥ ਹੈ ਤਾਂ ਮੈ ਤੇਰਾ ਯਾਤਰੀ ਹਾਂ। ਭਗਤ ਜੀ ਗੱਲ ਨਿਖੇੜਦੇ ਹੋਏ ਕਹਿੰਦੇ ਹਨ ਕਿ ਤੇਰੇ ਵਰਗਾ ਹੋਰ ਕੋਈ ਠਾਕੁਰ ਹੋ ਹੀ ਨਹੀ ਸਕਦਾ। ਇਦਾਂ ਦੀ ਵਿਆਖਿਆ ਕਿਸੀ ਮੂਰਤੀ ਲਈ ਨਹੀ ਹੋ ਸਕਦੀ। ਆਪ ਜੀ ਕਹਿੰਦੇ ਹਨ-

*-ਜਉ ਤੁਮ ਗਿਰਿਵਰ ਤਉ ਹਮ ਮੋਰਾ। ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ।*
*ਜਉ ਤੁਮ ਦੀਵਰਾ ਤਉ ਹਮ ਬਾਤੀ। ਜਉ ਤਉ ਤੀਰਥ ਤਉ ਹਮ ਜਾਤੀ।*
*ਜਹ ਜਹ ਜਾਉ ਤਹਾ ਤੇਰੀ ਸੇਵਾ। ਤੁਮ ਸੋ ਠਾਕੁਰੁ ਅਉਰ ਨ ਦੇਵਾ। (ਪੰਨਾ ੬੫੯)*

ਆਪ ਜੀ ਤਾਂ ਸਾਧ ਨੂੰ ਅਠਾਹਠ ਤੀਰਥਾਂ ਦੇ ਇਸਨਾਨੀ ਤੇ ਸ਼ਿਵ ਜੀ ਦੀਆਂ ਬਾਰ੍ਹਾਂ ਮੂਰਤੀਆਂ (ਸ਼ਿਵਲਿੰਗ) ਦੇ ਪੁਜਾਰੀ ਤੋਂ ਵੀ ਉਪਰ ਦਰਸਾਂਦੇ ਹਨ। ਜਾਹਰ ਹੈ ਕਿ ਕੋਈ ਵੀ ਮੂਰਤ-ਪੂਜਕ ਇਦਾਂ ਨਹੀ ਲਿਖ ਸਕਦਾ। ਸਾਧ ਦੀ ਨਿੰਦਾ ਕਰਨ ਵਾਲਾ ਆਪਣੀ ਮੂਰਤੀ ਪੂਜਾ ਦਾ ਲਾਭ ਗੁਆ ਬੈਠਦਾ ਹੈ। ਆਪ ਜੀ ਦਸਦੇ ਹਨ-

*-ਜੋ ਓਹੁ ਅਠਸਠਿ ਤੀਰਥ ਨਾਵੈ। ਜੇ ਓਹੁ ਦੁਆਦਸ ਸਿਲਾ ਪੂਜਾਵੈ।*
*ਜੇ ਓਹੁ ਕੂਪ ਤਟਾ ਦੇਵਾਵੈ। ਕਰੈ ਨਿੰਦ ਸਭ ਬਿਰਥਾ ਜਾਵੈ। (ਪੰਨਾ ੮੭੫)*

ਭਗਤ ਜੀ ਕਹਿੰਦੇ ਹਨ ਕਿ ਦੇਵਤਿਆਂ ਦੀ ਪੂਜਾ-ਅਰਚਾ ਦੁਆਪਰ ਦੀ ਵਿਧੀ ਸੀ ਅਤੇ ਕਲਜੁਗ ਵਿਚ ਮੁਕਤੀ ਦੀ ਵਿਧੀ ਸਿਰਫ ਨਾਮ ਦੀ ਟੇਕ ਹੈ। ਕੋਈ ਮੂਰਤੀ ਪੂਜਕ ਇਹ ਨਹੀ ਕਹਿ ਸਕਦਾ ਕਿ ਕਲਜੁਗ ਦਾ ਢੰਗ ਮੂਰਤੀ ਪੂਜਾ ਨਹੀ-

*-ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ।*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ। (ਪੰਨਾ ੩੪੬)*

ਪ੍ਰਭੂ ਭਗਤੀ ਦੇ ਦੋ ਢੰਗ ਹਨ- ਸਾਕਾਰ ਭਗਤੀ ਤੋਂ ਨਿਰਾਕਾਰ ਭਗਤੀ ਵਲ ਜਾਂ ਸਿਧਾ ਨਿਰਾਕਾਰ ਭਗਤੀ ਵਲ। ਮਨੁਖੀ ਮਨ ਨਿਰਾਕਾਰ ਤੇ ਟਿਕਦਾ ਨਹੀ। ਇਸੀ

ਕਾਰਣ ਕਈ ਸਿਆਣੇ ਸਾਕਾਰ ਤੇ, ਕਿਸੀ ਦ੍ਰਿਸ਼ ਮੂਰਤੀ ਜਾਂ ਦੇਹ–ਧਾਰੀ ਗੁਰੂ ਤੇ ਧਿਆਨ ਟਿਕਾਣ ਲਈ ਕਹਿੰਦੇ ਹਨ। ਜਦੋਂ ਧਿਆਨ ਪੱਕ ਜਾਂਦਾ ਹੈ ਤਾਂ ਗੁਰੂ ਆਪ ਹੀ ਸ਼ਿਸ਼ ਨੂੰ ਨਿਰਾਕਾਰ ਭਗਤੀ ਵਲ ਧੱਕ ਦਿੰਦਾ ਹੈ। ਪ੍ਰਮਹੰਸ ਰਾਮਾਕ੍ਰਿਸ਼ਨਾ ਮੂਰਤੀ–ਪੂਜਕ ਸਨ। ਗੁਰੂ ਤੋਤਾਪਰੀ ਨੇ ਉਸ ਨੂੰ ਕਿਹਾ ਕਿ ਹੁਣ ਉਹ ਮੂਰਤੀ ਦਾ ਧਿਆਨ ਛੱਡ ਕੇ ਮੂਰਤੀ–ਰਹਿਤ ਪ੍ਰਭੂ ਤੇ ਧਿਆਨ ਟਿਕਾਏ। ਪਰ ਭਗਤ ਦਾ ਮਨ ਉਸ ਮੂਰਤੀ ਵਿਚ ਬੜਾ ਖੁਭ ਗਿਆ ਸੀ ਅਤੇ ਉਹ ਉਸ ਮੂਰਤੀ ਦਾ ਧਿਆਨ ਮਨ ਤੋਂ ਨਹੀ ਹਟਾ ਸਕਿਆ। ਜਦੋਂ ਉਹ ਧਿਆਨ ਵਿਚ ਬੈਠਾ ਸੀ ਤਾਂ ਤੋਤਾਪਰੀ ਨੇ ਆਪਣੀ ਮਨੋਸ਼ਕਤੀ ਨਾਲ ਭਗਤ ਜੀ ਦੇ ਮਨ ਦੀ ਮੂਰਤੀ ਦਾ ਨਾਸ ਕਰ ਦਿਤਾ। ਭਗਤ ਜੀ ਕਈ ਮਹੀਨੇ ਉਦਾਸ ਰਹੇ ਪਰ ਫਿਰ ਉਨ੍ਹਾਂ ਦਾ ਮਨ ਨਿਰਾਕਾਰ ਵਿਚ ਟਿਕ ਗਿਆ।

ਇਸ ਕਠਿਨਾਈ ਨੂੰ ਧਿਆਨ ਵਿਚ ਰਖਦੇ ਹੋਏ, ਕਈ ਧਰਮ ਗੁਰੂਆਂ ਨੇ ( ਜਿਦਾਂ ਜੈਨ, ਬੁਧ , ਇਸਲਾਮ, ਸਿਖ, ਆਰੀਆ ਸਮਾਜ) ਆਪਣੇ ਸ਼ਿਸ਼ਾਂ ਨੂੰ ਸਿੱਧਾ ਨਿਰਕਾਰ ਦੇ ਲੜ ਲਾ ਦਿਤਾ। ਇਨ੍ਹਾਂ ਸਭਨਾ ਨੇ ਮੂਰਤੀ ਪੂਜਾ ਦੀ ਹਮਾਇਤ ਨਹੀ ਕੀਤੀ। ਪਰ ਮਨੁਖ ਦਾ ਮਨ ਬਹੁਤੀ ਦੇਰ ਤਕ ਨਿਰਾਕਰ ਵਿਚ ਟਿਕ ਨਾ ਸਕਿਆ ਅਤੇ ਭਗਤਾਂ ਨੇ ਕਿਸੇ ਨਾ ਕਿਸੇ ਰੂਪ ਵਿਚ ਫਿਰ ਮੂਰਤੀ ਨੂੰ ਆਪਣੇ ਧਰਮ ਅਸਥਾਨਾਂ ਵਿਚ ਥਾਂ ਦੇ ਦਿਤੀ। ਜੈਨੀਆਂ ਨੇ ਆਪਣੇ ਮੰਦਰਾਂ ਵਿਚ ਆਪਣੇ ਤੀਰਥਕਰਾਂ ਦੀ ਮੂਰਤੀਆਂ ਲਾ ਲਈਆਂ। ਮਹਾਤਮਾ ਬੁਧ ਮੂਰਤੀ–ਪੂਜਾ ਦਾ ਵਿਰੋਧੀ ਸੀ, ਪਰ ਸਾਡੇ ਦੇਸ਼ ਵਿਚ ਸਭ ਤੋਂ ਵੱਧ ਬੁੱਤ ਇਸੇ ਦੇ ਹੀ ਬਣਾਏ ਗਏ। ਬਲਕਿ ਮੁਗਲਾਂ ਨੇ ਇਨ੍ਹਾਂ ਮੂਰਤੀਆਂ ਨੂੰ ਦੇਖ ਕੇ ਹੀ ਮੂਰਤੀ ਦਾ ਨਾਂ ਬੁਤ ਰਖਿਆ ਕਿਉਂਕਿ ਫਾਰਸੀ ਵਿਚ ਅਡੋਲ ਅਹਿਲਾ–ਢੰਗ ਦੀ ਮੂਰਤੀ ਨੂੰ ਬੁਤ ਕਹਿੰਦੇ ਹਨ। ਉਤਰੀ ਭਾਰਤ ਵਿਚ ਥਾਂ ਥਾਂ ਬੁਧ ਦੀ ਮੂਰਤੀਆਂ ਨੂੰ ਦੇਖ ਕੇ ਮੁਗਲਾਂ ਨੇ ਇਨਾਂ ਲਈ ਬੁਤ ਸ਼ਬਦ ਦੀ ਵਰਤੋ ਕੀਤੀ। ਇਹ ਸ਼ਬਦ ਬਾਦ ਵਿਚ ਹਿੰਦੂ ਦੇਵੀ–ਦੇਵਤਿਆਂ ਲਈ ਵੀ ਵਰਤਿਆ ਜਾਣ ਲਗ ਪਿਆ। ਇਹੀ ਹਾਲ ਸਿਖ ਵੀਰਾਂ–ਭੈਣਾਂ ਦਾ ਹੈ। ਕਈ ਗੁਰੂ ਗ੍ਰੰਥ ਸਾਹਿਬੁ ਨੂੰ ਮੂਰਤੀ ਵਾਂਗ ਪੂਜਦੇ ਹਨ, ਗੁਰੂ ਜੀ ਨੂੰ ਧੂਪ–ਦੀਪ, ਫਲ–ਫਰੂਟ ਅਰਪਣ ਕਰਦੇ ਹਨ ਤੇ ਪੁਸ਼ਾਕੇ ਪੁਆਂਦੇ ਹਨ ਜਿਦਾਂ ਕੋਈ

ਹਿੰਦੂ ਵੀਰ ਆਪਣੀ ਮੂਰਤੀ ਦੀ ਪੂਜਾ ਕਰਦਾ ਹੈ।ਗਹਿਰੇ ਵਿਚ ਦੋਹਾਂ ਦੀ ਕਰਨੀ ਵਿਚ ਕੋਈ ਬਹੁਤਾ ਫਰਕ ਨਹੀ ਦਿਸਦਾ।ਮਨ ਨਿਰਾਕਾਰ ਤੇ ਟਿਕਦਾ ਨਹੀ, ਮੁੜ ਮੁੜ ਕੇ ਆਕਾਰ ਵਲ ਜਾਂਦਾ ਹੈ।ਇਸ ਲਈ ਹੋ ਸਕਦਾ ਹੈ ਕਿ ਭਗਤ ਰਵਿਦਾਸ ਜੀ ਦੂਸਰਿਆਂ ਵਾਂਗ, ਸ਼ੁਰੂ ਸ਼ੁਰੂ ਵਿਚ ਸਾਕਾਰ ਭਗਤ ਹੋਣ ਅਤੇ ਬਾਅਦ ਵਿਚ ਨਿਰਾਕਾਰ ਭਗਤੀ ਵਲ ਵਧੇ ਹੋਣ।ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਵੀ ਤਾਂ ਸਿੱਖ ਗੁਰੂਆਂ ਦੇ ਸੰਪਰਕ ਵਿਚ ਆਉਣ ਤੋਂ ਪਹਿਲਾਂ ਮੂਰਤੀ-ਪੂਜਕ ਸਨ ਅਤੇ ਦੇਵੀ ਇਸ਼ਨਾਨ ਨੂੰ ਜਾਇਆ ਕਰਦੇ ਸਨ।ਬਲਕਿ ਉਹ ਇਹ ਸਾਕਾਰ ਭਗਤੀ ਕਈ ਸਾਲਾਂ ਤਕ ਕਰਦੇ ਰਹੇ।ਇਸ ਲਈ ਕਿਸੇ ਭਗਤ ਦਾ ਮੁਢਲਾ ਜੀਵਨ ਹੀ ਵਿਚਾਰ ਦਾ ਆਧਾਰ ਨਹੀ ਬਣ ਸਕਦਾ।

ਫਿਰ ਭਗਤ ਰਵਿਦਾਸ ਸੁਆਮੀ ਰਮਾਂਨੰਦ ਦੇ ਸ਼ਿਸ਼ ਮੰਨੇ ਜਾਂਦੇ ਹਨ ਅਤੇ ਸੁਆਮੀ ਜੀ ਮੂਰਤੀ-ਪੂਜਕ ਨਹੀ ਸਨ।ਆਪ ਜੀ ਕਹਿੰਦੇ ਸਨ ਕਿ ਪ੍ਰਭੂ ਨੂੰ ਬਾਹਰ ਢੂਢਣਾ ਹੀ ਗਲਤ ਮਾਰਗ ਹੈ ਕਿਉਂਕਿ ਉਹ ਤਾਂ ਸਾਡੇ ਅੰਦਰ ਵਸਦਾ ਹੈ, ਉਹ ਤਾਂ ਸਭ ਪ੍ਰਕਾਰ ਦੇ ਪੱਥਰਾਂ-ਪਹਾੜਾਂ ਵਿਚ ਹੈ।ਆਪ ਜੀ ਸਮਝਾਂਦੇ ਹਨ-

*-ਕਤ ਜਈਐ ਰੇ ਘਰਿ ਲਾਗੋ ਰੰਗੁ।ਮੇਰਾ ਚਿਤੁ ਨ ਚਲੈ ਮਨ ਭਇਓ ਪੰਗੁ।*
*-ਜਹਾ ਜਾਈਐ ਤਹ ਜਲ ਪਖਾਨ।ਤੂ ਪੂਰਿ ਰਹਿਓ ਹੈ ਸਭ ਸਮਾਨ।*
*-ਬੇਦ ਪੁਰਾਨ ਸਭ ਦੇਖੇ ਜੋਇ।ਊਹਾ ਤਉ ਜਾਈਐ ਜਉ ਈਹਾ ਨ ਹੋਇ (੧੧੯੫)*

ਆਪ ਜੀ ਕਹਿੰਦੇ ਹਨ ਕਿ ਮੈ ਸਾਰੇ ਧਰਮ ਗ੍ਰੰਥ ਦੇਖੇ-ਸਮਝੇ ਹਨ ਅਤੇ ਉਹ ਮੈਨੂੰ ਪ੍ਰਭੂ ਨੂੰ ਆਪਣੇ ਅੰਦਰ ਹੀ ਲਭਣ ਲਈ ਕਹਿੰਦੇ ਹਨ।ਇਸ ਲਈ ਮੈ ਮੂਰਤੀ ਪੂਜਣ ਲਈ ਹੋਰਥੇ ਕਿਉਂ ਜਾਵਾਂ।

ਉਪਰਲੀ ਚਰਚਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਗਤ ਰਵਿਦਾਸ ਵੀ ਮੂਰਤੀ-ਪੂਜਕ ਨਹੀ ਸਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਉਨ੍ਹਾਂ ਦੀ ਦਰਜ ਬਾਣੀ ਤੋਂ ਕਿਤੇ ਵੀ ਸਿੱਧ ਨਹੀ ਹੁੰਦਾ ਕਿ ਉਨ੍ਹਾਂ ਨੇ ਕੋਈ ਸ਼ਬਦ ਮੂਰਤੀ-ਪੂਜਾ ਦੇ ਹੱਕ ਵਿਚ ਲਿਖਿਆ ਹੋਵੇ।ਮੈਕਾਲਿਫ ਦੀ ਸਮਝ ਗਲਤ ਤੇ ਅਧੂਰੀ ਹੈ।

**8. ਭਗਤ ਜੀ ਕਰਮਕਾਂਡੀ ਸਨ :** 'ਗੁਰ ਭਗਤ ਮਾਲ' ਦਾ ਲਿਖਾਰੀ ਲਿਖਦਾ ਹੈ ਕਿ ਭਗਤ ਜੀ ਨੇ ਠਾਕੁਰ ਜੀ ਦੀ ਕਿਸੇ ਨਦੀ ਦੇ ਕਿਨਾਰੇ ਪੂਜਾ ਕੀਤੀ। ਮੈਗਲਿਫ ਵੀ ਲਿਖਦਾ ਹੈ ਕਿ ਰਵਿਦਾਸ ਵੇਦ ਸ਼ਾਸ਼ਤਰਾਂ ਦੇ ਦਸੇ ਕਰਮਕਾਂਡ ਕਰਦਾ ਸੀ। ਅਸੀ ਚਰਚਾ ਕਰ ਆਏ ਹਾਂ ਕਿ ਭਗਤ ਜੀ ਮੂਰਤੀ ਪੂਜਕ ਨਹੀ ਸਨ। ਫਿਰ ਉਹ ਕਿਉ ਤੇ ਕਿਹੜੀ ਮੂਰਤੀ ਦੀ ਪੂਜਾ ਤੇ ਕਰਮਕਾਂਡ ਕਰਨਗੇ। ਕਰਮ ਕਾਂਡ ਵਿਚ ਦੇਵੀ ਨੂੰ ਇਸ਼ਨਾਨ ਕਰਾਉਣਾ, ਸੋਹਣੇ ਪੋਸ਼ਾਕੇ ਪਵਾਉਣਾ, ਆਰਤੀ ਕਰਨੀ, ਧੂਪ-ਦੀਪ ਜਲਾਉਣਾ, ਫੁਲ-ਪਤੀ ਪੇਸ਼ ਕਰਨੀ, ਫਲ-ਭੋਜਨ ਅਰਪਣ ਕਰਨਾ ਸ਼ਾਮਲ ਹਨ। ਭਗਤ ਜੀ ਦੀ ਬਾਣੀ ਵਿਚ ਕਿਤੇ ਵੀ ਇਹ ਸੰਕੇਤ ਨਹੀ ਮਿਲਦਾ ਕਿ ਉਹ ਇਦਾਂ ਦੇ ਕਰਮ ਕਰਦੇ ਸਨ। ਬਲਕਿ ਆਪ ਜੀ ਤਾਂ ਕਹਿੰਦੇ ਹਨ ਕਿ ਗਿਆਨ ਦੀ ਪ੍ਰਾਪਤੀ ਉਪਰੰਤ ਕੀਤੇ ਹੋਏ ਕਰਮਕਾਂਡ ਵੀ ਛਡ ਦੇਣੇ ਪੈਦੇ ਹਨ। ਆਪ ਜੀ ਕਹਿੰਦੇ ਹਨ :

*-ਗਿਆਨੈ ਕਾਰਨ ਕਰਮ ਅਭਿਆਸੁ। ਗਿਆਨੁ ਭਇਆ ਤਹ ਕਰਮਹ ਨਾਸੁ। (ਪੰ: ੧੧੬੭)*

ਭਗਤੀ ਜੀ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਲੋਕੀ ਜੋ ਵੀ ਚੀਜਾਂ ਮੂਰਤੀ ਅੱਗੇ ਭੇਂਟ ਕਰ ਰਹੇ ਹਨ ਉਹ ਸਭ ਜੂਠੀਆਂ ਹਨ ਅਤੇ ਅਰਪਣਯੋਗ ਨਹੀ। ਦੁੱਧ ਬਛੜੇ ਨੇ ਜੂਠਾ ਕਰ ਦਿੱਤਾ ਹੈ, ਫੁਲ ਭੌਰੇ ਨੇ ਜੂਠੇ ਕਰ ਦਿੱਤੇ ਹਨ, ਪਾਣੀ ਮੱਛੀ ਨੇ ਗੰਦਾ ਕਰ ਦਿੱਤਾ ਹੈ, ਚੰਦਨ ਸੱਪ ਨੇ ਜੂਠਾ ਕਰ ਦਿੱਤਾ ਹੈ, ਧੂਪ-ਦੀਪ-ਭੋਜਨ (ਨਈ ਬੇਦਹਿ) ਬਾਸਾ ਹੋ ਗਿਆ ਹੈ। ਆਪ ਜੀ ਸੁਝਾਉ ਦਿੰਦੇ ਹਨ ਕਿ ਅਰਪਣਯੋਗ ਸਿਰਫ ਸਾਡਾ ਤਨ, ਮਨ ਹੀ ਹੈ ਅਤੇ ਇਨ੍ਹਾਂ ਨੂੰ ਹੀ ਚੜ੍ਹਾ ਕੇ ਅਸਲੀ ਪੂਜਾ ਹੋ ਸਕਦੀ ਹੈ। ਆਪ ਜੀ ਲਿਖਦੇ ਹਨ :

*-ਦੂਧੁ ਤ ਬਛਰੈ ਥਨਹੁ ਬਿਟਾਰਿਓ। ਫੂਲੁ ਭਵਰਿ ਜਲੁ ਮੀਨਿ ਬਿਗਾਰਿਓ।*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ। ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ।*
*ਧੂਪ ਦੀਪ ਨਈ ਬੇਦਹਿ ਬਾਸਾ। ਕੈਸੇ ਪੂਜ ਕਰਹਿ ਤੇਰੀ ਦਾਸਾ।*
*ਤਨੁ ਮਨੁ ਅਰਪਉ ਪੂਜ ਚਰਾਵਉ। ਗੁਰ ਪਰਸਾਦਿ ਨਿਰੰਜਨੁ ਪਾਵਉ। (ਪੰ: ੫੨੫)*

ਗਲਤ ਕਰਮ-ਕਾਂਡਾਂ ਨੂੰ ਨਕਾਰਨ ਬਾਰੇ ਭਗਤ ਜੀ ਦੱਸਦੇ ਹਨ ਕਿ ਅਸੀ

ਅਸਲੀ ਆਰਤੀ, ਆਸਨ, ਚੰਦਨ ਰਗੜਣ ਵਾਲੀ ਉਰਸਾ ਸਿਲ (ਉਰਸਾ), ਪਾਣੀ (ਅੰਭੁਲਾ), ਦੀਵਾ-ਵੱਟੀ-ਤੇਲ, ਫੁਲ-ਮਾਲਾ, ਆਦਿ ਸਿਰਫ ਤੇਰਾ ਨਾਮ ਹੀ ਹੈ।ਉਪਰ ਦਸੀਆਂ ਹੋਈਆਂ ਸਾਰੀਆਂ ਚੀਜਾਂ ਪ੍ਰਭੂ ਵਲੋਂ ਸਾਨੂੰ ਮਿਲੀਆਂ ਹੋਈਆਂ ਹਨ। ਉਸ ਦੀਆਂ ਚੀਜ਼ਾਂ ਉਸ ਨੂੰ ਅਰਪਣ ਕਰਨਾ ਗਲਤ ਹੈ। ਅਸਲੀ ਪੂਜਾ ਤਾਂ ਤੇਰਾ ਸਤਿਨਾਮ ਹੀ ਹੈ।ਆਪ ਜੀ ਕਹਿੰਦੇ ਹਨ-

*-ਨਾਮ ਤੇਰੋ ਆਰਤੀ ਮਜਨੁ ਮੁਰਾਰੇ। ਹਰਿ ਕੇ ਨਾਮ ਬਿਨਾ ਝੂਠੇ ਸਗਲ ਪਸਾਰੇ।ਰਹਾਉ।*
*ਨਾਮੁ ਤੇਰੋ ਆਸਨੋ ਨਾਮ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ।*
*ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ।*
*ਨਾਮੁ ਤੇਰੋ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ।*
*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ।*
*ਤੇਰੋ ਕੀਆ ਤੁਝਹਿ ਕਿਆ ਅਰਪਉ। ਨਾਮੁ ਤੇਰਾ ਤੁਹੀ ਚਵਰ ਢੋਲਾਰੇ।*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ। ੯(ਪੰਨਾ ੬੯੪)*

*੫. ਭਗਤ ਜੀ ਅਵਤਾਰ-ਵਾਦੀ ਸਨ :*

ਸ਼ਬਦ 'ਅਵਤਾਰ' ਬਣਿਆ ਹੈ 'ਅਵਤਰ' ਤੋਂ ਜਿਸ ਦੇ ਅਰਥ ਹਨ, 'ਹੇਠਾਂ ਆਉਣ, ਉਪਰੋ ਥਲੇ ਵੱਲ ਯਾਤਰਾ ਕਰਨਾ।' ਗੀਤਾ ਗਵਾਹੀ ਦਿੰਦੀ ਹੈ ਕਿ ਜਦੋਂ ਜਦੋਂ ਸੰਸਾਰ ਵਿਚ ਅਧਰਮ ਵਧਦਾ ਹੈ ਪ੍ਰਭੂ ਅਧਰਮੀਆਂ ਦਾ ਨਾਸ਼ ਕਰਨ ਲਈ ਮਨੁੱਖੀ ਜਾਮੇ ਵਿਚ ਸੰਸਾਰ ਵਿਚ ਅਵਤਰਣ ਕਰਦਾ ਹੈ। ਲੋਕਾਂ ਦੀ ਮਾ੯੯ਨਤਾ ਹੈ ਕਿ ਰਾਮ ਨੇ ਰਾਵਣ ਦਾ ਨਾਸ ਕਰਨ ਤੇ ਕ੍ਰਿਸ਼ਨ ਨੇ ਕੰਸ ਦਾ ਨਾਸ਼ ਕਰਨ ਲਈ ਅਵਤਾਰ ਧਾਰਿਆ। ਭਗਤ ਜੀ ਨੇ ਆਪਣੀ ਬਾਣੀ (ਗੁਰੂ ਗ੍ਰੰਥ ਸਾਹਿਬ ਜੀ ਵਿਚ ਇਦਾਂ ਦੇ ਕੁਲ ੪੦ ਸ਼ਬਦ ਹਨ) ਵਿਚ ਰਾਮ ਦਾ ਨਾਂ ੨੩ ਵਾਰੀ ਤੇ ਹਰੀ (ਕ੍ਰਿਸ਼ਨ) ਦਾ ਨਾਂ ੨੪ ਵਾਰੀ ਲਿਆ ਹੈ। ਇਸ ਤੋਂ ਕਈ ਲਿਖਾਰੀ ਸਿੱਟਾ ਕਢਦੇ ਹਨ ਕਿ ਭਗਤ ਦੀ ਅਵਤਾਰੀ ਰਾਜਾ ਰਾਮ ਤੇ ਕ੍ਰਿਸ਼ਨ ਗੋਪਾਲ ਦੇ ਪੁਜਾਰੀ ਸਨ। ਕਿਉਂ ਕਿ ਸਿੱਖ ਧਰਮ ਅਵਤਾਰਵਾਦੀ ਨਹੀ, ਇਸ ਲਈ ਭਗਤ ਜੀ ਦੀ ਬਾਣੀ ਗੁਰਮਤਿ ਅਨੁਸਾਰ ਨਹੀ।

ਇਦਾਂ ਦੇ ਸ਼ਬਦ ਗੁਰਬਾਣੀ ਵਿਚ ਵੀ ਵਰਤੇ ਗਏ ਹਨ ਪਰ ਇਹ ਕਿਸੇ ਅਵਤਾਰ ਲਈ ਨਹੀ ਵਰਤੇ ਬਲਕਿ ਵਾਹਿਗੁਰੂ ਲਈ ਵਰਤੇ ਗਏ ਹਨ। ਜਿਦਾਂ–

*–ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿਹਾਰੁ। (ਪੰਨਾ ੧੩੪)*
*ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ। (ਪੰਨਾ ੮੩੩)*
*ਨਾਨਕ ਗੁਰਮੁਖਿ ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ। (ਪੰਨਾ ੪੪੪)*
*ਗੁਰਿ ਹਰਿ ਹਰਿ ਨਾਮੁ ਮੋਹਿ ਮੰਤ੍ਰੁ ਦ੍ਰਿੜਾਇਆ। (ਪੰਨਾ ੩੭੧)*
*ਰੋਮਿ ਰੋਮਿ ਰਵਿਆ ਹਰਿ ਨਾਮੁ। (ਪੰਨਾ ੧੧੪੪)*

ਗੁਰਮਤਿ ਹੈ ਕਿ ਪ੍ਰਭੂ ਸਭ ਵਿਚ ਮੌਜੂਦ ਹੈ, ਸਭਨਾ ਵਿਚ ਰਵਿਆ ਹੋਇਆ ਹੈ, ਸਭ ਵਿਚ ਉਸੇ ਦੀ ਜੋਤ ਹੈ। ਗੁਰਬਾਣੀ ਦਸਦੀ ਹੈ :

*–ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ। (ਪੰਨਾ ੫੩੫)*
*ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ।*
*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ। (ਪੰਨਾ ੬੧੭)*
*–ਸੰਤਹੁ ਘਟ ਘਟ ਰਹਿਆ ਸਮਾਹਿਓ।*
*–ਪੂਰਨ ਪੂਰਿ ਰਹਿਓ ਸਰਬ ਮਹਿ ਜਲਿ ਥਲਿ ਰਮਈਆ ਆਹਿਓ। (ਪੰਨਾ ੬੧੭)*
*–ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ। (ਪੰਨਾ ੬੧੭)*

ਜੇ ਵਾਹਿਗੁਰੂ ਸਭ ਵਿਚ ਹੀ ਹੈ ਤਾਂ ਫਿਰ ਉਸ ਨੂੰ ਵੱਖਰਾ ਰੂਪ ਧਾਰਨ ਕਰਨ ਦੀ ਕੀ ਲੋੜ ਹੈ। ਸਾਰਿਆਂ ਮਨੁੱਖਾਂ ਵਿਚ ਹੀ ਉਹੀ ਹੈ। ਗੁਰਮਤਿ ਹੈ ਕਿ ਵਾਹਿਗੁਰੂ ਅਜੂਨੀ ਹੈ, ਉਹ ਅਜੰਮਾ ਹੈ, ਉਹ ਜੰਮਦਾ ਮਰਦਾ ਨਹੀ। ਗੁਰਬਾਣੀ ਦਸਦੀ ਹੈ :

*–ਸਗਲ ਪਰਾਧ ਦੇਹਿ ਲੋਰੋਨੀ। ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰ ਜੋਨੀ।*
*ਜਨਮਿ ਨ ਮਰੈ ਨ ਆਵੈ ਨਾ ਜਾਇ। ਨਾਨਕ ਕਾ ਪ੍ਰਭੁ ਰਹਿਓ ਸਮਾਇ। (ਪੰਨਾ ੧੧੩੬)*
*ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ। ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ। (ਪੰਨਾ : ੫੬੨)*

ਅਵਤਾਰੀ ਮਨੁੱਖ ਪ੍ਰਭੂ ਨਹੀ ਹਨ ਕਿਉਂਕਿ ਇਨ੍ਹਾਂ ਨੂੰ ਵੀ ਪ੍ਰਭੂ ਨੇ ਹੀ ਬਣਾਇਆ ਹੈ ਅਤੇ ਇਹ ਪ੍ਰਭੂ ਦਾ ਅੰਤ ਨਹੀ ਪਾ ਸਕਦੇ :

*–ਹੁਕਮਿ ਉਪਾਏ ਦਸ ਅਵਤਾਰਾ। ਦੇਵ ਦਾਨਵ ਅਗਨਤ ਅਪਾਰਾ।(ਪੰਨਾ ੧੦੩੭)*

*–ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ।*

*ਤਿਨ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ। (ਪੰਨਾ ੭੪੭)*

*ਕ੍ਰਿਸ਼ਨ ਦੇ ਬਾਰੇ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ :*

*–ਆਦਿ ਅਜੋਨਿ ਕਹਾਇ, ਕਹੋ ਕਿਮ ਦੇਵਕਿ ਕੇ ਜਨਨਤਰ ਆਯੋ।*

*ਤਾਤ ਨ ਮਾਤ ਕਹੈ ਜਿਹ ਕੇ, ਕਿਯੋ ਬਸਦੇਵਹਿ ਬਾਪ ਕਹਾਯੋ। (੩੩ ਸਵਈਏ)*

ਅਵਤਾਰ ਦਾ ਅਰਥ ਪ੍ਰਭੂ ਦਾ ਜਨਮ ਲੈਣਾ ਨਹੀ ਹੈ ਬਲਕਿ ਉਹ ਮਨੁੱਖ ਹੈ ਜਿਸ ਵਿਚ ਵਾਹਿਗੁਰੂ ਦੇ ਗਿਆਨ ਨੇ ਜਨਮ ਲਿਆ। ਵਾਹਿਗੁਰੂ ਤਾਂ ਸਭ ਵਿਚ ਹੈ ਪਰ ਸਭ ਨੂੰ ਉਸ ਬਾਰੇ ਕੋਈ ਗਿਆਨ ਨਹੀ। ਜਿਸ ਘਟ ਅੰਦਰ ਉਸ ਦਾ ਗਿਆਨ ਹੋ ਗਿਆ, ਉਹ ਅਵਤਾਰ ਹੋ ਗਿਆ। ਇਸ ਅਰਥ ਵਿਚ ਰਾਮ, ਕ੍ਰਿਸ਼ਨ, ਈਸ਼ਾ, ਮੁਹੰਮਦ, ਬੁੱਧ, ਮਹਾਵੀਰ, ਸਾਡੇ ਸਾਰੇ ਗੁਰੂ, ਸਭ ਅਵਤਾਰ ਹੀ ਹਨ। ਇਸ ਲਈ ਇਸ ਅਰਥ ਵਿਚ ਭਗਤ ਜੀ ਨੇ ਅਤੇ ਸਾਡੇ ਗੁਰੂਆਂ ਨੇ ਰਾਮ, ਹਰੀ ਆਦਿ ਸ਼ਬਦ ਨਹੀ ਵਰਤੇ। ਉਨ੍ਹਾਂ ਨੇ ਇਹ ਸ਼ਬਦ ਉਸ ਲਈ ਵਰਤੇ ਹਨ ਜਿਸ ਦਾ ਅਵਤਰਣ ਇਨ੍ਹਾਂ ਵਿਚ ਹੋਇਆ ਹੈ, ਜਿਸ ਪ੍ਰਭੂ ਨੂੰ ਇਨ੍ਹਾਂ ਨੇ ਜਾਣਿਆ। ਸੋ ਭਗਤ ਬਾਣੀ ਤੇ ਗੁਰਬਾਣੀ ਵਿਚ ਅਵਤਾਰ ਸ਼ਬਦ ਵਾਹਿਗੁਰੂ ਲਈ ਵਰਤਿਆ ਹੈ ਕਿਸੇ ਦੇਹਧਾਰੀ ਜਾਂ ਕਿਸੇ ਮੂਤਰੀ ਲਈ ਨਹੀ। ਸੋ ਭਗਤ ਜੀ ਨੂੰ ਅਵਤਾਰਵਾਦੀ ਨਹੀ ਕਿਹਾ ਜਾ ਸਕਦਾ।

*੫. ਭਗਤ ਜੀ ਕ੍ਰਿਤੀ ਨਹੀਂ ਸਨ* :ਮੈਕਾਲਿਫ ਲਿਖਦਾ ਹੈ ਕਿ ਮੂਰਤੀ–ਪੂਜਾ ਵਿਚ ਮਸਤ ਹੋ ਕੇ ਭਗਤ ਜੀ ਨੇ ਕਿਰਤਕਾਰ ਛੱਡ ਦਿੱਤੀ। ਇਨ੍ਹਾਂ ਦੀ ਮਾੜੀ ਹਾਲਤ ਦੇਖ ਕੇ ਇਕ ਸੰਤ ਨੇ ਭਗਤ ਜੀ ਨੂੰ ਇਕ ਪਾਰਸ ਦੇ ਦਿੱਤਾ ਜਿਸ ਦੀ ਛੋ ਨਾਲ ਲੋਹਾ ਸੋਨਾ ਬਣ ਜਾਂਦਾ ਸੀ। ਭਗਤ ਜੀ ਕੋਲ ਇਹ ਪਾਰਸ ਇਕ ਸਾਲ ਤੱਕ ਰਿਹਾ ਪਰ ਉਨ੍ਹਾਂ ਨੇ ਇਸ ਦੀ ਵਰਤੋਂ ਆਪਣੀ ਗਰੀਬੀ ਦੂਰ ਕਰਨ ਲਈ ਨਹੀ ਕੀਤੀ। ਮੈਕਾਲਿਫ ਅੱਗੇ

ਲਿਖਦਾ ਹੈ ਕਿ ਪ੍ਰਭੂ ਨੇ ਉਸ ਦੀ ਪੂਜਾ ਦੀ ਟੋਕਰੀ ਵਿਚ ਪੰਜ ਅਸ਼ਰੱਫੀਆਂ ਰੱਖੀਆਂ ਪਰ ਭਗਤ ਜੀ ਨੇ ਇਨ੍ਹਾਂ ਦੀ ਵਰਤੋਂ ਵੀ ਨਹੀ ਕੀਤੀ। ਭਗਤ ਜੀ ਦੀ ਮਾਲੀ ਹਾਲਤ ਇਦਾਂ ਨਿਘਰਦੀ ਗਈ। ਆਪ ਜੀ ਕਿਉਂਕਿ ਕਿਰਤੀ ਨਹੀ ਸਨ, ਇਸ ਲਈ ਆਪ ਜੀ ਗੁਰਮਤਿ ਦੀ ਕ਼ਸੌਟੀ ਤੇ ਪੂਰੇ ਨਹੀ ਉਤਰਦੇ ਅਤੇ ਆਪ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਨਹੀ ਪਾਈ ਜਾਣੀ ਚਾਹੀਦੀ ਸੀ।

ਦੋਹਾਂ ਕਹਾਣੀਆਂ ਨੂੰ ਗੌਹ ਨਾਲ ਵੇਖੋ ਤਾਂ ਇਹ ਭਗਤ ਜੀ ਦੇ ਗੁਣਾਂ ਦੀ ਵਡਿਆਈ ਕਰਦੀਆਂ ਹਨ ਅਤੇ ਉਨ੍ਹਾਂ ਦਾ ਕ੍ਰਿਤੀ ਹੋਣਾ ਦਰਸਾਉਂਦੀਆਂ ਹਨ। ਪਹਿਲਾ ਇਹ ਸਮਝ ਨਹੀ ਆਂਦੀ ਕਿ ਸੰਤ ਪਾਰਸ ਨੂੰ ਆਪਣੇ ਨਾਲ ਕਿਉਂ ਲਈ ਫਿਰਦਾ ਸੀ। ਜਦ ਉਸ ਸੰਤ ਨੂੰ ਮਾਇਆ ਨਾਲ ਮੋਹ ਹੀ ਨਹੀ ਸੀ ਤਾਂ ਉਹ ਕਿਉਂ ਪਾਰਸ ਚੁੱਕੀ ਫਿਰਦਾ ਸੀ। ਦੂਸਰੇ, ਜੇ ਉਸ ਨੂੰ ਮਾਇਆ ਦਾ ਮੋਹ ਨਹੀ ਸੀ ਤਾਂ ਉਹ ਕਿਉਂ ਸਮਝੀ ਬੈਠਾ ਸੀ ਕਿ ਭਗਤ ਜੀ ਸੋਨਾ ਬਨਾਉਣ ਦੇ ਲਾਲਚ ਵਿਚ ਆ ਜਾਣਗੇ। ਕੀ ਉਸ ਸੰਤ ਨੂੰ ਸੱਚੇ ਤੇ ਝੂਠੇ ਭਗਤ ਦੀ ਪਛਾਣ ਤੱਕ ਨਹੀ ਸੀ? ਇਸ ਸਾਖੀ ਤੋਂ ਸਪਸ਼ਟ ਹੁੰਦਾ ਹੈ ਕਿ ਆਪ ਜੀ ਉਹ ਧਨ ਨਹੀ ਲੈਣਾ ਚਾਹੁੰਦੇ ਜਿਹੜਾ ਉਨ੍ਹਾਂ ਦੀ ਕਮਾਈ ਦਾ ਹਿੱਸਾ ਨਹੀ ਸੀ। ਇਸੇ ਕਾਰਣ ਪ੍ਰਭੂ ਵਲੋਂ ਦਿੱਤੀਆਂ ਅਸ਼ਰਫੀਆਂ ਦੀ ਵਰਤੋਂ ਭਗਤ ਜੀ ਨੇ ਨਹੀ ਕੀਤੀ ਕਿਉਂਕਿ ਇਸ ਨੂੰ ਉਨ੍ਹਾਂ ਨੇ ਕਮਾਇਆ ਨਹੀ ਸੀ। ਭਗਤ ਜੀ 'ਘਾਲਿ-ਖਾਇ' ਵਿਚ ਵਿਸ਼ਵਾਸ ਰੱਖਦੇ ਸਨ।

ਕਹਾਣੀ ਚਲਦੀ ਹੈ ਕਿ ਪ੍ਰਭੂ ਨੇ ਸੁਪਨੇ ਵਿਚ ਆ ਕੇ ਭਗਤ ਜੀ ਨੂੰ ਕਿਹਾ 'ਅਬ ਮੈ ਪਾਂਚ ਅਸ਼ਰਫੀ ਰਾਖੀ ਤਬ ਤੈਨੇ ਧਨ ਕੇ ਦੁੱਖ ਕਰ ਮੇਰੀ ਸੇਵਾ ਕਾ ਹੀ ਤਿਆਗ ਕਰ ਦੀਆ। ਤੂ ਮੁਝ ਕਉ ਲਜਾ ਲਵਾਵਤ ਹੈ। ਤੁਮ ਧਨ ਕਉ ਗ੍ਰਹਣ ਕਰੋ।' ਉਸ ਤੋਂ ਬਾਅਦ ਭਗਤ ਜੀ ਨੇ ਅਸ਼ਰਫੀਆਂ ਦੀ ਵਰਤੋਂ ਸ਼ੁਰੂ ਕਰ ਦਿੱਤੀ। ਕਹਾਣੀ ਭਗਤ ਜੀ ਦੇ ਬੁਨਿਆਦੀ ਕਰੈਕਟਰ ਨਾਲ ਮੇਲ ਨਹੀ ਖਾਂਦੀ। ਭਗਤ ਜੀ ਆਪਣੀ ਬਾਣੀ ਵਿਚ ਕਹਿੰਦੇ ਹਨ ਕਿ ਮੈਨੂੰ ਚੰਗੀ ਤਰ੍ਹਾਂ ਜੁਤੀਆਂ ਗੰਠਣੀਆਂ ਨਹੀ ਆਂਦੀਆਂ ਸਨ, ਤੋਪਾ ਤਕ ਮਾਰਨਾ ਨਹੀ ਆਉਂਦਾ ਸੀ ਪਰ ਪ੍ਰਭੂ ਦੀ ਬੜੀ ਕਿਰਪਾ

ਹੋਈ ਅਤੇ ਨਾਮ ਜਪਦਿਆਂ ਜਪਦਿਆਂ ਐਸੇ ਤਰੌਪੇ ਵਜੇ ਕਿ ਲੋਕੀ ਬਾਰ ਬਾਰ ਮੇਰੇ ਕੋਲੋਂ ਜੁਤੀਆਂ ਬਨਵਾਉਣ ਤੇ ਖਰੀਦਣ ਆਣ ਲੱਗ ਪਏ। ਇਦਾਂ ਪ੍ਰਭੂ ਦੀ ਕਿਰਪਾ ਨਾਲ ਮੇਰਾ ਕੰਮ ਵੀ ਚਮਕ ਗਿਆ ਅਤੇ ਮੇਰਾ ਜੀਵਨ ਵੀ ਸੰਵਰ ਗਿਆ। ਭਗਤ ਜੀ ਲਿਖਦੇ ਹਨ :

*–ਚਮਰਟਾ ਗਾਂਠਿ ਨ ਜਨਈ। ਲੋਗੁ ਗਠਾਵੈ ਪਨਹੀ।ਰਹਾਉ।*
*ਆਰ ਨਹੀ ਜਿਹ ਤੋਪਉ। ਨਹੀ ਰਾਂਬੀ ਠਾਉ ਰੋਪਉ।੧।*
*ਲੋਗੁ ਗੰਠਿ ਗੰਠਿ ਖਰਾ ਬਿਗੂਚਾ। ਹਉ ਬਿਨੁ ਗਾਂਠੇ ਜਾਇ ਪਹੂਚਾ।੨।*
*ਰਵਿਦਾਸੁ ਜਪੈ ਰਾਮ ਨਾਮਾ। ਮੋਹਿ ਜਮ ਸਿਉ ਨਾਹੀ ਕਾਮਾ।੩। (ਪੰਨਾ ੬੫੯)*

ਭਗਤ ਜੀ ਨੇ ਅਸ਼ਰਫੀਆਂ ਨਹੀ ਵਰਤੀਆਂ ਸਨ। ਆਪ ਜੀ ਨੇ ਅਸ਼ੀਰਵਾਦ ਮੰਗਿਆ ਸੀ ਕਿ ਮੇਰੀ ਕਿਰਤ ਵਿਚ ਪ੍ਰਭੂ ਦਾ ਪਿਆਰ ਤੇ ਸਰਬਤ ਦਾ ਭਲਾ ਝਲਕਦਾ ਰਹੇ ਅਤੇ ਇਸੇ ਅਸ਼ੀਰਵਾਦ ਦਾ ਸਕਦਾ ਆਪ ਜੀ ਦੀਆਂ ਬਣਾਈਆਂ ਜੁਤੀਆਂ ਰਾਜੇ ਤੇ ਹੋਰ ਵੱਡੇ ਵੱਡੇ ਧਨਾਡ ਵਰਤਦੇ ਸਨ। ਫਲਸਰੂਪ ਆਪ ਜੀ ਕੋਲ ਧਨ ਇਕੱਠਾ ਹੋ ਗਿਆ ਜਿਸ ਦੀ ਵਰਤੋਂ ਆਪ ਨੇ ਹਥੋਂ ਦੇ ਕੇ ਲੋੜਵੰਦਾਂ ਦੀ ਲੋੜਾਂ ਦੀ ਪੂਰਤੀ ਲਈ ਕੀਤੀ। ਆਪ ਜੀ ਨੇ ਘਾਲ ਕਰਕੇ ਕਮਾਇਆ (ਮੁਫਤ ਵਿਚ ਮਿਲੇ ਪਾਰਸ ਤੇ ਮਿਲੀਆਂ ਅਸ਼ਰਫੀਆਂ ਨੂੰ ਨਹੀ ਲਿਆ) ਅਤੇ ਵਾਧੂ ਧਨ ਨੂੰ ਹਥੋਂ ਦੇ ਕੇ ਪ੍ਰਭੂ ਸੇਵਾ ਕੀਤੀ। ਇਸ ਲਈ ਇਹ ਕਹਿਣਾ ਬਿਲਕੁਲ ਗਲਤ ਹੈ ਕਿ ਭਗਤ ਜੀ ਕ੍ਰਿਤੀ ਨਹੀ ਰਹੇ ਸਨ।

### ੬. ਬਾਣੀ :

#### *(ੳ) ਜਬ ਹਮ ਹੋਤੇ ਤਬ ਤੂ ਨਾਹੀ ।*

ਭਗਤ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ੪੧ ਸ਼ਬਦਾਂ ਦਾ ਮੁੱਖ ਮੁੱਦਾ ਇਹੀ ਹੈ ਕਿ ਪ੍ਰਭੂ ਸਭ ਵਿਚ ਹੈ ਇਸ ਲਈ ਹਰ ਛੋਟ–ਵੱਡਾ ਉਸ ਨੂੰ ਪਾ ਸਕਦਾ ਹੈ। ਪਹਿਲਾ ਸ਼ਬਦ ਰਾਗ ਸੋਰਠਿ ਵਿਚ ਹੈ ਜਿਸ ਦੀ ਪਹਿਲੀ ਪੰਗਤੀ ਉਪਰ ਦਿੱਤੀ ਗਈ ਹੈ। ਭਗਤ ਜੀ ਕਹਿੰਦੇ ਹਨ ਕਿ ਜਦੋਂ ਤੱਕ ਮੈ ਹਾਂ (ਹਮ ਹੋਤੇ) ਉਦੋਂ ਤੱਕ ਰਬ ਦੀ ਸਾਨੂੰ ਸਮਝ ਨਹੀ। ਪਰ 'ਹਮ ਹੋਤੇ' ਦਾ ਕੀ ਅਰਥ ਹੈ? ਕੀ ਇਸ ਦਾ ਅਰਥ

ਹੈ ਕਿ ਜੇ ਮਰਾ ਸਰੀਰ ਹੈ (ਮੈ ਹਾਂ) ਤਾਂ ਪ੍ਰਭੂ ਨਹੀ ਹੈ? ਇਸ ਦਾ ਅਰਥ ਹੋਏਗਾ ਕਿ ਜਿੰਨੀ ਦੇਰ ਮੈ ਸਰੀਰ ਵਿਚ ਹਾਂ, ਮੇਰਾ ਸਰੀਰ ਹੈ, ਮੈ ਪ੍ਰਭੂ ਨੂੰ ਨਹੀ ਜਾਣ ਸਕਦਾ। ਮਰਨ ਬਾਅਦ ਮੈ ਉਸ ਨੂੰ ਜਾਣ ਸਕਦਾ ਹਾਂ। ਇਹ ਅਰਥ ਜਚਦੇ ਨਹੀ । 'ਹਮ ਹੋਤੇ' ਦਾ ਦੂਸਰਾ ਅਰਥ ਆਤਮਾ ਕਰਕੇ ਹੋ ਸਕਦਾ ਹੈ। ਯਾਨੀ ਜਦੋ ਮੇਰੀ ਆਤਮਾ ਹੈ, ਮੈ ਪ੍ਰਭੂ ਨੂੰ ਨਹੀ ਜਾਣ ਸਕਦਾ। ਇਹ ਅਰਥ ਵੀ ਗਲਤ ਹਨ ਕਿਉਕਿ ਆਤਮਾ ਤਾਂ ਪ੍ਰਮਾਤਮਾ ਦਾ ਹਿੱਸਾ ਹੀ ਹੈ। ਫਿਰ 'ਹਮ ਹੋਤੇ' ਦਾ ਕੀ ਅਰਥ ਹੋਇਆ? ਸਾੜੇ ਕੋਲ ਸਰੀਰ ਤੇ ਆਤਮਾ ਤੋਂ ਇਲਾਵਾ ਮਨ ਵੀ ਹੈ। ਭਗਤ ਜੀ ਕਹਿੰਦੇ ਹਨ ਕਿ ਜਿੰਨੀ ਦੇਰ ਮੇਰੇ ਕੋਲ ਮਨ ਹੈ, ਜਾਂ ਮੈ ਮਨ ਕਰਕੇ ਆਪਣੇ ਆਪ ਨੂੰ ਪ੍ਰਭੂ ਨਾਲੋ ਅਲਗ ਸਮਝਦਾ ਹਾਂ, ਮੈਨੂੰ ਪ੍ਰਭੂ ਦੇ ਦਰਸ਼ਨ ਨਹੀ ਹੋ ਸਕਦੇ। ਸੋ 'ਹਮ ਹੋਤੇ' ਦਾ ਅਰਥ ਹੋਏਗਾ ਕਿ ਜਦੋ ਤੱਕ ਮੈ ਮਨ ਕਰਕੇ ਆਪਣੇ ਆਪ ਨੂੰ ਅਲੱਗ ਸਮਝਦਾ ਰਹਾਂਗਾ, ਪ੍ਰਭੂ ਮੇਰੇ ਨਾਲੋਂ ਅੱਡ ਬਣਿਆ ਰਹੇਗਾ। ਅਸਲ ਵਿਚ ਤਾਂ ਮੈ ਨਾ ਪ੍ਰਭੂ ਨਾਲੋ ਅੱਡ ਹਾਂ ਨਾ ਹੋ ਸਕਦਾ ਹੈ ਕਿਉ ਕਿ ਉਹ ਤਾਂ ਮੇਰੇ ਅੰਦਰ ਹੀ ਹੈ ਪਰ ਅਸੀ ਅਲਹਿਦਗੀ ਦਾ ਭਰਮ ਪਾਲਿਆ ਹੋਇਆ ਹੈ। ਇਸ ਭਰਮ ਕਰਕੇ ਅਸੀ ਸਮਝਦੇ ਹਾਂ ਕਿ ਪ੍ਰਭੂ ਅਲੱਗ ਹੈ ਤੇ ਅਸੀ ਅਲੱਗ । ਸਾਡਾ ਇਦਾਂ ਮੰਨਣਾ ਗਲਤ ਹੈ ਕਿਉ ਕਿ 'ਜੈਸਾ ਮਾਨੀਐ ਹੋਇ ਨ ਤੈਸਾ।' ਇਸ ਭਰਮ ਨੂੰ ਚਾਰ ਦ੍ਰਿਸ਼ਟਾਂਤ ਦੇ ਕੇ ਭਗਤ ਜੀ ਸਾਨੂੰ ਸਮਝਾਂਦੇ ਹਨ–ਲਹਿਰ ਤੇ ਸਾਗਰ, ਰਾਜਾ ਤੇ ਸਪਨਾ, ਰੱਸੀ ਤੇ ਸੱਪ ਅਤੇ ਜ਼ੇਵਰ ਤੇ ਸੋਨਾ।

***(ਅ) ਅਨਲ ਅਗਮ ਜੈਸੇ ਲਹਿਰ ਮਇ ਓਦਧਿ ।***

ਜਦੋ ਹਵਾ (ਅਨਲ) ਜੋਰ (ਅਗਮ) ਨਾਲ ਚਲਦੀ ਹੈ ਤਾਂ ਸਾਗਰ (ਓਦਧਿ) ਵਿਚ ਲਹਿਰਾਂ ਉਠਦੀਆਂ ਹਨ। ਪਰ ਲਹਿਰਾ ਦਾ ਸਾਗਰ ਨਾਲੋ ਕੋਈ ਅਲੱਗ ਵਜੂਦ ਨਹੀ। ਲਹਿਰ ਦਾ ਰੰਗ ਰੂਪ ਤੇ ਰਸਾਇਣਕ ਬਣਤਰ ਓਹੀ ਹੈ ਜਿਹੜੀ ਸਾਗਰ ਦੀ। ਲਹਿਰ ਦੇ ਪਾਣੀ ਤੇ ਸਾਗਰ ਦੇ ਪਾਣੀ ਵਿਚ ਕੋਈ ਫਰਕ ਨਹੀ। ਪਰ ਅਗਿਆਨ ਕਾਰਣ ਲਹਿਰ ਆਪਣੇ ਆਪ ਨੂੰ ਸਾਗਰ ਨਾਲੋਂ ਅਲੱਗ ਸਮਝਦੀ ਹੈ ਅਤੇ ਇਸੇ ਕਾਰਣ

ਟੁੱਟੀ ਹੁੰਦੀ ਹੈ। ਇਹ ਕੁਦ-ਕੁਦ ਕੇ ਸਾਗਰ ਨਾਲੋਂ ਅਲੱਗ ਹੋਣਾ ਚਾਹੁੰਦੀ ਹੈ। ਇਹ ਲਗਾਤਾਰ ਕੰਢੇ ਵੱਲ ਦੌੜ ਰਹੀ ਹੈ। ਇਸ ਦੌੜ-ਭਜ ਕਾਰਨ ਇਹ ਬਹੁਤ ਸ਼ੋਰ ਪਾਉਂਦੀ ਹੈ, ਪਥਰ-ਚਟਾਨਾਂ ਨਾਲ ਸਿਰ ਭੰਨਦੀ ਹੈ ਪਰ ਮੁੜ ਸਾਗਰ ਵਿਚ ਵਾਪਸ ਧੱਕ ਦਿੱਤੀ ਜਾਂਦੀ ਹੈ। ਕਰੋੜਾਂ ਸਾਲਾਂ ਤੋਂ ਇਹ ਸਾਗਰ ਨਾਲੋਂ ਅੱਡ ਹੋਣ ਦਾ ਯਤਨ ਕਰਦੀ ਆਈ ਹੈ ਪਰ ਅਸਫਲ ਰਹੀ ਹੈ ਅਤੇ ਰਹੇਗੀ। ਸਾਗਰ ਦੀ ਬਣਤਰ ਮਨੁੱਖ ਨਾਲੋਂ ਪਹਿਲਾ ਦੀ ਹੈ। ਬਣਤਰ ਦਾ ਕਰਮ ਤਰਤੀਬਵਾਰ ਪਵਨ, ਪਾਣੀ, ਅਗਨੀ, ਧਰਤੀ ਤੇ ਮਨੁੱਖ ਹੈ। ਗੁਰਬਾਣੀ ਇਸ ਤਰਤੀਬ ਬਾਰੇ ਦੱਸਦੀ ਹੈ :

*-ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸੁ ਅਕਾਰ।* (੫08)

*-ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ।* (੧੦੩੬)

ਲਹਿਰ ਅਗਰ ਸ਼ਾਂਤ ਹੋ ਜਾਏ ਤਾਂ ਉਸ ਦਾ ਅਲੱਗ ਰੂਪ ਆਪੇ ਹੀ ਮਿਟ ਜਾਂਦਾ ਹੈ, ਉਹ ਆਪੇ ਹੀ ਸਾਗਰ ਰੂਪ ਹੋ ਜਾਂਦੀ ਹੈ। ਉਸ ਨੂੰ ਸਾਗਰ ਬੰਨਣ ਲਈ ਕੁਝ ਨਹੀ ਕਰਨਾ ਪੈਂਦਾ। ਸਿਰਫ ਸਮਝਣਾ ਪੈਂਦਾ ਹੈ ਕਿ ਤੇਜ ਹਵਾ ਕਾਰਣ ਲਹਿਰ ਦੀ ਅਲੱਗ ਹਸਤੀ ਪ੍ਰਤੀਤ ਹੁੰਦੀ ਹੈ ਹਾਲਾਂਕਿ ਇਸ ਦਾ ਕੋਈ ਅਲੱਗ ਵਜੂਦ ਨਹੀ। ਨਾ ਹੀ ਇਸ ਦੇ ਦੁਖੀ ਹੋਣ ਦਾ ਕੋਈ ਕਾਰਣ ਹੈ। ਇਦਾਂ ਹੀ ਹਉਮੈ ਦੀ ਹਵਾ ਕਾਰਣ ਮਨੁੱਖ ਨੇ ਆਪਣੇ ਆਪ ਨੂੰ ਪ੍ਰਭੂ ਨਾਲੋਂ ਅਲੱਗ ਮਿਥ ਰਖਿਆ ਹੈ ਅਤੇ ਦੁਖੀ ਹੋ ਰਿਹਾ ਹੈ। ਹਉਮੈ ਦੀ ਹਨੇਰੀ ਹੱਟਣ ਨਾਲ, ਸਭ ਸ਼ਾਂਤ ਹੋ ਜਾਂਦਾ ਹੈ ਅਤੇ ਮਨੁੱਖ ਨੂੰ ਆਪਣਾ ਨਿੱਜ ਰੂਪ ਦਿਸ ਪੈਂਦਾ ਹੈ ਗੁਰਬਾਣੀ ਗਵਾਹੀ ਦਿੰਦੀ ਹੈ ਕਿ ਹਉਮੈ ਦੇ ਮਰਨ ਨਾਲ ਸਾਡੇ ਅੰਦਰ ਅਨੰਦ ਤੇ ਖੇੜਾ ਆ ਜਾਂਦਾ ਹੈ, ਮਨ ਅਨਹਦ ਨਾਦੁ ਮਾਨਣ ਲੱਗਦਾ ਹੈ:

*-ਹਉਮੈ ਮਾਰਿ ਕਮਲੁ ਪਰਗਾਸਾ।* (੧੬੧)

*-ਹਉਮੈ ਤਿਆਗੀ ਅਨਹਦਿ ਰਾਤਾ।* (੧੦40)

*-ਹਉਮੈ ਕਰਤਿਆ ਨਹ ਸੁਖੁ ਹੋਇ।* (੨੨੨)

ਜਿਦਾਂ ਲਹਿਰ ਦਾ ਸਾਗਰ ਨਾਲੋ ਅਲਗ ਸਮਝਣਾ ਭਰਮ ਹੈ, ਇਦਾਂ ਹੀ ਮਨੁੱਖ ਦਾ ਆਪਣੇ ਨੂੰ ਪ੍ਰਭੂ ਨਾਲੋ ਅਲੱਗ ਸਮਝਣਾ ਭਰਮ ਹੈ। ਇਹ ਭਰਮ ਅਗਿਆਨ ਕਾਰਣ ਹੈ।

## *(ੲ) ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ।*

ਦੂਸਰੀ ਮਿਸਾਲ ਰਾਜੇ ਦਾ ਸੁਪਨੇ ਵਿਚ ਭਿਖਾਰੀ ਬਣ ਜਾਣਾ ਹੈ।ਇਹ ਰਾਜਾ, ਨਰ (ਮਨੁੱਖਾਂ) ਦਾ ਪਤੀ (ਮਾਲਕ), ਸੁਪਨੇ ਵਿਚ ਆਪਣੇ ਆਪ ਨੂੰ ਭਿਖਾਰੀ ਸਮਝਦਾ ਹੈ।ਉਸ ਨੂੰ ਆਪਣੇ ਰਾਜ ਦੇ ਹੁੰਦੇ-ਸੁੰਦੇ (ਅਛਤ) ਇਸ ਤੋਂ ਵਿਛੜਨ ਦਾ ਦੁਖ ਹੈ, ਦਰ ਦਰ ਭਿਖ ਮੰਗਣ ਦਾ ਦੁਖ ਹੈ, ਲੋਕਾਂ ਕੋਲੋਂ ਧੁਤਕਾਰੇ ਜਾਣ ਦਾ ਦੁਖ ਹੈ।ਉਹ ਬਹੁਤ ਦੁਖੀ ਹੈ।ਪਰ ਨੀਂਦ ਟੁਟਣ ਤੇ ਸੁਪਨਾ ਟੁਟਣ ਤੇ ਉਹ ਆਪਣੇ ਆਪ ਨੂੰ ਮੁੜ ਰਾਜਾ ਹੀ ਪਾਉਂਦਾ ਹੈ। ਰਾਜਾ ਦੁਖ ਪਾ ਰਿਹਾ ਸੀ ਅਗਿਆਨ ਕਾਰਨ। ਸੁਪਨਾ ਸਾਨੂੰ ਵਾਸਤਿਵਕਤਾ ਨਾਲੋਂ ਦੂਰ ਲੈ ਜਾਂਦਾ ਹੈ।ਸੁਪਨੇ ਵਿਚ ਅਸੀ ਉਹ ਬਣ ਜਾਂਦੇ ਹਾਂ ਜੋ ਅਸੀ ਨਹੀ ਹਾਂ।ਸੁਪਨੇ ਦੇਖਣ ਲਈ ਨੀਂਦ ਦਾ ਆਉਣਾ ਜਰੂਰੀ ਹੈ ਅਤੇ ਨੀਂਦ ਲਈ ਸਾਨੂੰ ਜਾਗਣਾ ਛਡਣਾ ਪੈਂਦਾ ਹੈ।ਜਦੋਂ ਜਾਗ ਗਏ ਤਾਂ ਅਸੀ ਸੁਪਨੇ ਦੀ ਅਸਲੀਅਤ ਤੋਂ ਪਰੇ ਹੋ ਜਾਂਦੇ ਹਾਂ।ਗੁਰਬਾਣੀ ਦਸਦੀ ਹੈ-

*-ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ।*
*ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ।*
*ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ।* (੬੩)

ਰਾਜਾ ਸੁਪਨੇ ਕਾਰਣ ਦੁਖੀ ਹੁੰਦਾ ਹੈ ਕਿਉਂਕਿ ਸੁਪਨਾ ਭਰਮ ਪਾਉਂਦਾ ਹੈ ਕਿ ਉਹ ਗਰੀਬ ਭਿਖਾਰੀ ਹੈ ਰਾਜਾ ਨਹੀ ਹੈ।ਇਹੀ ਹਾਲ ਮਨੁਖ ਦਾ ਹੈ।ਹਉਮੈ ਦੇ ਸੁਪਨੇ ਕਾਰਣ ਅਸੀ ਆਪਣਾ ਪ੍ਰਭੂ ਦਾ ਰੂਪ ਭੁਲੇ ਪਏ ਹਾਂ ਅਤੇ ਨਿਸ-ਦਿਨ ਦੁਖੀ ਹੋ ਰਹੇ ਹਾਂ।ਸਾਡਾ ਸਰੂਪ ਅਨੰਦ ਦਾ ਹੈ, ਦੁਖ ਦਾ ਨਹੀ।ਦੁਖਾਂ ਤੋਂ ਪਾਰ ਜਾਣ ਲਈ ਕੁਝ ਖਾਸ ਨਹੀ ਕਰਨਾ ਪੈਂਦਾ। ਸਿਰਫ ਜਾਣਨਾ ਪੈਂਦਾ ਹੈ ਕਿ ਅਸੀ ਸੁਪਨੇ ਵਿਚ ਹਾਂ ਅਤੇ ਸੁਪਨੇ ਤੋਂ ਜਾਗਣਾ ਹੈ।ਜਾਗਣ ਬਾਅਦ ਆਪਣਾ ਨਿਜ ਰੂਪ ਆਪੇ ਹੀ ਦਿਸ ਪੈਂਦਾ ਹੈ।ਇਸ ਲਈ ਗੁਰਬਾਣੀ ਸੁਪਨੇ ਤੋਂ ਜਾਗਣ ਲਈ ਕਹਿੰਦੀ ਹੈ-

*-ਭਰਮ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ।* (੯੫੦)
*ਕਹਤ ਨਾਨਕ ਜਨੁ ਜਾਗੈ ਸੋਇ।ਗਿਆਨ ਅੰਜਨੁ ਜਾਕੀ ਨੇਤ੍ਰੀ ਹੋਇ।* (੧੧੨੮)

*ਜੋਗੀ ਗ੍ਰਿਹੀ ਪੰਡਿਤ ਭੇਖਧਾਰੀ। ਏ ਸੂਤੇ ਅਪਣੈ ਅਹੰਕਾਰੀ।*

*ਮਾਇਆ ਮਦਿ ਮਾਤਾ ਰਹਿਆ ਸੋਇ।ਜਾਗਤੁ ਰਹੈ ਨ ਮੂਸੈ ਕੋਇ। (੧੧੨੮)*

ਅਸੀ ਦੁਖੀ ਹਾਂ ਕਿਉਂ ਕਿ ਅਸੀ ਅਗਿਆਨ ਕਾਰਨ ਸੁਪਨਾ ਦੇਖ ਰਹੇ ਹਾਂ।ਜਾਗੋ, ਕੋਈ ਦੁਖ ਨਹੀ।

*(ਸ) ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ*

ਤੀਸਰੀ ਮਿਸਾਲ ਆਪ ਜੀ ਰਸੀ (ਰਾਜ) ਤੇ ਸਪ (ਭੁਇਅੰਗ) ਦੀ ਦਿੰਦੇ ਹਨ।ਕੋਈ ਰੱਸੀ ਨੂੰ ਸਪ ਸਮਝੀ ਬੈਠਾ ਹੈ।ਉਹ ਕਮਰਿਓਂ ਬਾਹਰ ਨਹੀ ਜਾਂਦਾ ਕਿਉਂ ਕਿ ਬੂਹੇ ਅਗੇ ਸਪ ਬੈਠਾ ਹੈ।ਉਹ ਸੱਪ ਦੇ ਕਟਣ ਤੇ ਉਸ ਰਾਹੀ ਮੌਤ ਦੇ ਡਰ ਤੋਂ ਕੰਬ ਰਿਹਾ ਹੈ।ਉਹ ਬਹੁਤ ਦੁਖੀ ਹੈ।ਪਰ ਉਸ ਦੇ ਦੁੱਖ ਦਾ ਕਾਰਣ ਅਗਿਆਨ ਹੈ, ਵਾਸਤਿਵਕਤਾ ਨਹੀ ਹੈ।ਇਦਾਂ ਹੀ ਸਾਡੇ ਦੁਖੀ ਹੋਣ ਦਾ ਕਾਰਣ ਅਗਿਆਨਤਾ ਹੈ, ਸਾਡਾ ਭਰਮ ਹੈ ਕਿ ਅਸੀ ਨਿਰਭਉ–ਅਕਾਲ ਮੂਰਤਿ–ਅਜੂਨੀ ਤੋਂ ਅਲਗ ਹਾਂ।ਜੇ ਪ੍ਰਭੂ ਨਿਰਭਉ ਹੈ ਤਾਂ ਸਾਡਾ ਭਉ–ਗ੍ਰਸਤ ਹੋਣਾ ਬੇ–ਬੁਨਿਆਦ ਹੈ।ਇਸ ਦਾ ਇਲਾਜ ਅਗਿਆਨ ਦਾ ਮੇਟਣਾ ਹੈ, ਭਰਮ ਨੂੰ ਹਟਾਉਣਾ ਹੈ, ਮਰਮ ਨੂੰ ਜਾਨਣਾ ਹੈ।

*(ਹ) ਅਨਿਕ ਕਟਕ ਜੈਸੇ ਭੂਲ ਪਰੇ :*

ਹਰ ਚੀਜ ਦਾ ਰੂਪ, ਨਾਂ, ਤੇ ਤੱਤ ਹੁੰਦਾ ਹੈ।ਜਿਦਾਂ ਸੋਨੇ ਦੇ ਜੇਵਰ (ਕਟਕ) ਹਨ।ਇਨ੍ਹਾਂ ਦਾ ਰੂਪ ਹੈ– ਕੋਈ ਛੋਟਾ ਹੈ ਕੋਈ ਲੰਬਾ, ਕੋਈ ਗੋਲ ਹੈ ਕੋਈ ਚੋੜਾ, ਕੋਈ ਬਰੀਕ ਹੈ ਕੋਈ ਮੋਟਾ। ਇਦਾਂ ਹੀ ਇਨ੍ਹਾਂ ਦੇ ਨਾ ਹਨ–ਕੜਾ, ਕੰਗਨ, ਬਰੇਸਲੈਟ, ਹਾਰ ਆਦਿ।ਅਤੇ ਇੰਨਾ ਦਾ ਤਤ ਹੈ–ਸੋਨਾ। ਜੇਵਰਾਂ ਦੇ ਰੂਪ ਅਲੱਗ ਅਲੱਗ ਹਨ, ਨਾਂ ਅਲੱਗ ਅਲੱਗ ਹਨ ਪਰ ਤੱਤ ਸਭ ਦਾ ਇਕੋ ਹੀ ਹੈ (ਸੋਨਾ)। ਇਦਾਂ ਹੀ ਸਾਡੇ ਮਨੁਖਾਂ ਦੇ ਆਕਾਰ ਅਲੱਗ ਹਨ, ਨਾਮ ਅਲੱਗ ਹਨ ਪਰ ਤੱਤ–ਸਾਰ (ਆਤਮ, ਆਤਮਕ ਸ਼ਕਤੀ) ਇਕੋ ਹੀ ਹੈ। ਇਕੋ ਪ੍ਰਭੂ ਨੇ ਹੀ ਅਨੇਕ ਰੂਪ ਤੇ ਨਾਂ ਧਾਰਨ ਕੀਤੇ ਹਨ (ਸਰਬੇ ਏਕੁ ਅਨੇਕੈ ਸੁਆਮੀ) ਅਤੇ ਉਹ ਇਕੋ ਹੀ ਸਭਨਾ ਵਿਚ ਰੰਗ ਮਾਣ ਰਿਹਾ ਹੈ। ਸਿਰਫ ਦ੍ਰਿਸ਼ਟੀ–ਕੋਣ ਬਦਲਣ ਦੀ ਲੋੜ ਹੈ।ਗੁਰਬਾਣੀ ਦਸਦੀ ਹੈ–

*—ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ। (੧੦੨੧)*
*—ਆਪੇ ਕਰਤਾ ਆਪੇ ਭੁਗਤਾ ਆਪੇ ਸੰਜਮੁ ਆਪੇ ਜੁਗਤਾ। (੧੦੪੭)*
*(ਕ) ਕਹਿ ਰਵਿਦਾਸ ਹਾਥ ਪੈ ਨੇਰੈ—*

ਇਸ ਬਾਰੇ ਇਕ ਘਟਨਾ ਦਾ ਜਿਕਰ ਕੀਤਾ ਜਾਂਦਾ ਹੈ। ਕਥਾ ਹੈ ਕਿ ਭਗਤ ਜੀ ਦੀ ਬੜੀ ਪ੍ਰਸਿਧੀ ਸੀ। ਆਪ ਜੀ ਰਸਤੇ ਵਿਚ ਬੈਠ ਕੇ ਜੁਤੀਆਂ ਗੰਢਦੇ ਸਨ ਅਤੇ ਪ੍ਰਭੂ ਬਾਰੇ ਉਪਦੇਸ਼ ਦਿੰਦੇ ਸਨ। ਇਕ ਵਾਰੀ ਇਕ ਜੱਥਾ ਉਥੋ ਲੰਘਿਆ ਜਿਹੜਾ ਗੰਗਾ ਇਸ਼ਨਾਨ ਕਰਨ ਜਾ ਰਿਹਾ ਸੀ। ਭਗਤ ਜੀ ਨੇ ਵੀ ਇਕ ਦਮੜੀ (ਕਸੀਰਾ) ਗੰਗਾ (ਪ੍ਰਭੂ) ਦੀ ਭੇ ਟ ਕਰਨ ਲਈ ਉਨ੍ਹਾਂ ਨੂੰ ਦੇ ਦਿਤੀ। ਦਸਿਆ ਜਾਂਦਾ ਹੈ ਕਿ ਉਨ੍ਹਾਂ ਸਾਰੇ ਯਾਤਰੀਆਂ ਦੀ ਭੇਟਾਵਾਂ ਤਾਂ ਦਰਿਆ ਵਿਚ ਡੁਬ ਗਈਆਂ ਪਰ ਭਗਤ ਜੀ ਦੀ ਭੇਟਾਂ ਨੂੰ ਗੰਗਾਂ ਜੀ ਨੇ ਆਪਣਾ ਹੱਥ ਬਾਹਰ ਕੱਢ ਕੇ ਸਵੀਕਾਰ ਕਰ ਲਿਆ। ਭਗਤ ਜੀ ਗੰਗਾ ਇਸ਼ਨਾਲ ਲਈ ਨਹੀ ਗਏ ਪਰ ਦੂਰ ਹੁੰਦਿਆ ਹੋਇਆ ਵੀ ਪ੍ਰਭੂ ਦੇ ਨੇੜੇ ਰਹੇ ਅਤੇ ਦੂਸਰੇ ਯਾਤਰੀ ਗੰਗਾ ਦੇ ਨੇੜੇ ਹੁੰਦੇ ਹੋਏ ਵੀ ਦੂਰ ਰਹੇ। ਇਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ—

*—ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਰੇਟਾ।*
*ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ।*
*ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ।*
*ਚਹੁ ਵਰਨਾ ਉਪਦੇਸ ਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ।*
*ਨ੍ਹਾਵਣਿ ਆਇਆ ਸੰਗੁ ਮਿਲ ਬਨਾਰਸ ਕਰਿ ਗੰਗਾ ਥੇਟਾ।*
*ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ।*
*ਲਗਾ ਪੁਰਬੁ ਅਭੀਰ ਦਾ ਡਿਠਾ ਚਲਿਤੁ ਅਚਰਜੁ ਅਮੇਟਾ।*
*ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ।*
*ਭਗਤ ਜਨਾਂ ਹਰਿ ਮਾਂ-ਪਿਉ ਬੇਟਾ । (੧੭)।*

ਸਾਡੀ ਦੂਰੀ ਸਰੀਰ ਕਰਕੇ ਨਹੀ ਬਲਕਿ ਭਾਵਨਾ ਕਰਕੇ ਹੈ। ਰੱਬ ਸਾਡੇ ਹੱਥ ਨਾਲੋਂ ਵੀ ਨੇੜੇ ਹੈ। ਅਸਲ ਵਿਚ ਹੱਥ ਸਾਡੇ ਸਰੀਰ ਦਾ ਹਿੱਸਾ ਹੈ, ਸਰੀਰ ਨਾਲੋ ਅੱਡ

ਨਹੀ ਹੈ।ਇਦਾਂ ਹੀ ਅਸੀ (ਹੱਥ) ਪ੍ਰਭੂ (ਸਰੀਰ) ਦਾ ਅੰਗ ਹੀ ਹਾਂ, ਪ੍ਰਭੂ ਨਾਲੋਂ ਅਡ ਨਹੀ । ਸਾਡੀ ਤੇ ਪ੍ਰਭੂ ਦੀ ਕੋਈ ਦੂਰੀ ਨਹੀ ਹੈ।ਪਰ ਅਗਿਆਨ ਕਾਰਣ ਮਨੁਖ ਨੇ ਹੱਥ-ਹੱਥ ਵਿਚ ਵਿਤਕਰਾ ਕਰ ਲਿਆ ਹੈ।ਕਈ ਸਮਝਦੇ ਹਨ ਕਿ ਖੱਬਾ ਹੱਥ ਗੰਦਾ ਹੈ ਤੇ ਸੱਜਾ ਸੁੱਚਾ।ਇਸ ਅਗਿਆਨ ਤੇ ਵਿਤਕਰੇ ਕਾਰਣ ਕਈ ਦੋਹਾਂ ਹਥਾਂ ਨੂੰ ਨਹੀ ਜੋੜਦੇ।ਇਸਾਈ ਤੇ ਇਸਲਾਮ ਧਰਮ ਵਾਲੇ ਅਰਦਾਸ ਸਮੇਂ, ਪਾਠ ਸਮੇਂ, ਜਾਂ ਇਕ ਦੂਜੇ ਨੂੰ ਮਿਲਦੇ ਸਮੇਂ ਦੋਵੇਂ ਹਥ ਨਹੀ ਜੋੜਦੇ।ਅਰਦਾਸ ਸਮੇਂ ਦੋਵੇਂ ਹਥ ਵਖਰੇ ਵਖਰੇ ਅਸਮਾਨ ਵਲ ਚੁਕਦੇ ਹਨ ਅਤੇ ਮਿਲਣ ਸਮੇਂ ਸਿਰਫ ਸਜਾ ਹਥ ਵਧਾਂਦੇ ਹਨ।ਇਹ ਸਾਡੇ ਦੇਸ਼ ਦੀ ਹੀ ਪ੍ਰੰਪਰਾ ਹੈ ਕਿ ਦੋਹਾਂ ਹੱਥਾ ਨੂੰ ਇਕ ਸਮਾਨ ਪਵਿਤਰ ਮਨਿਆ ਜਾਂਦਾ ਹੈ ਅਤੇ ਅਰਦਾਸ ਸਮੇਂ ਤੇ ਮਿਲਣ ਸਮੇਂ ਦੋਵੇਂ ਹਥ ਜੋੜੇ ਜਾਂਦੇ ਹਨ।

ਆਪਣੇ ਨਿਜ ਸਰੂਪ ਨੂੰ ਪਛਾਣ ਲਈ ਸਿਰਫ ਸਹਜ ਹੋਣ ਦੀ ਲੋੜ ਹੈ ਕਿਉਕਿ ਸਹਜੇ ਹੋਏ ਸੁ ਹੋਈ।ਪਰ ਸਾਡੇ ਸੁਭਾਉ ਵਿਚ ਸਹਜਤਾ ਨਹੀ ਹੈ।ਅਸੀ ਅੰਦਰੋ ਹੋਰ ਹਾਂ ਤੇ ਬਾਹਰੋਂ ਹੋਰ ਹਾਂ।ਅਸੀ ਸੋਚਦੇ ਕੁਝ ਹਾਂ ਤੇ ਕਹਿੰਦੇ ਕੁਝ ਹਾਂ, ਅਸੀ ਕਹਿੰਦੇ ਕੁਝ ਹਾਂ ਤੇ ਕਰਦੇ ਕੁਝ ਹਾਂ।ਸਾਡੇ ਕਥਨੀ-ਬਦਨੀ-ਕਰਨੀ ਵਿਚ ਸਹਜਤਾ ਨਹੀ।ਅਸੀ ਅੰਦਰੋ ਕਾਲੇ ਹਾਂ ਬਾਹਰੋਂ ਚਿੱਟੇ ਹਾਂ। ਅਸੀ ਕਪਟੀ ਹਾਂ-

*-ਗਲੀ ਅਸੀ ਚੰਗੀਆਂ ਆਚਾਰੀ ਬੁਰੀਆਹ।*
*ਮਨਹੁ ਕੁ ਸੁਧਾ ਕਾਲੀਆ ਬਾਹਰਿ ਚਿਟਵੀਆਹ।* (੮੫)
*ਹਿਰਦੈ ਜਿਨ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ।*
*ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ।* (੪੯੧)
*ਹਿਰਦੈ ਕਪਟੁ ਮੁਖ ਗਿਆਨੀ । ਝੂਠੇ ਕਹਾ ਬਲੋਵਸਿ ਪਾਨੀ ।* (੧੩੪੯)
*-ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ।* (੧੨੪੯)

ਸੋ ਪ੍ਰਭੂ ਪ੍ਰਾਪਤੀ ਦਾ ਰਾਹ ਅਗਿਆਨ ਤੋਂ ਜਾਗਣਾ ਹੈ, ਭਰਮ ਦਾ ਨਾਸ ਕਰਨਾ ਹੈ ਅਤੇ ਇਸ ਲਈ ਸਹਜਤਾ ਦੀ ਲੋੜ ਹੈ, ਅੰਦਰ-ਬਾਹਰੋਂ ਇਕ ਹੋਣ ਦੀ ਲੋੜ ਹੈ।ਫਿਰ ਜੋ ਹੁੰਦਾ ਹੈ, ਉਹ ਪ੍ਰਭੂ ਕਰਾਂਦਾ ਹੈ।



੪

# ਭਗਤ ਫਰੀਦ ਜੀ

---

## ਕਹੈ ਫਰੀਦੁ ਸਹੇਲੀਹੋ ਸਹੁ ਅਲਾਇਸੀ

---

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ।੧।

ਹਥ ਨ ਲਾਇ ਕੁਸੁੰਭੜੈ ਜਲਿ ਜਾਸੀ ਢੋਲਾ।੧। ਰਹਾਉ।
ਇਕ ਆਪੀਨੈ ਪਤਲੀ ਸਹ ਕੇਰੇ ਬੋਲਾ।
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ।੨।
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ।
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ।੩। (੭੯੪)

੪

## ਕਹੈ ਫਰੀਦੁ ਸਹੇਲੀਹੋ ਸਹੁ ਅਲਾਇਸੀ

੧. *ਜੀਵਨ* : ਆਪ ਜੀ ਦਾ ਪੂਰਾ ਨਾਂ ਹਜ਼ਰਤ ਸ਼ੇਖ ਫਰੀਦਦੀਨ ਸ਼ਕਰਗੰਜ ਸੀ।ਜਨਮ ਸੰਨ ੧੧੭੫ ਵਿਚ ਪਿੰਡ–ਤਹਿਸੀਲ ਕੋਠੀਵਲ, ਜ਼ਿਲ੍ਹਾ ਮੁਲਤਾਲ (ਪਾਕਿਸਤਾਨ), ਵਿਚ ਹੋਇਆ।ਪਿਤਾ ਦਾ ਨਾਂ ਜਮਾਲਦੀਨ ਤੇ ਮਾਤਾ ਜੀ ਦਾ ਨਾਂ ਮਰੀਅਮ ਸੀ।ਪਿਤਾ ਜੀ ਮਹਿਮੂਦ ਗਜਨਵੀ ਦੇ ਭਣੇਂਵੇ ਸਨ।ਆਪ ਜੀ ਨੇ ਦੋ ਸ਼ਾਦੀਆਂ ਕੀਤੀਆਂ–ਪਹਿਲੀ ਗੁਲਾਮ ਖਾਨਦਾਨ ਦੇ ਬਾਦਸ਼ਾਹ ਬਲਬਨ ਦੀ ਲੜਕੀ ਬੀਬੀ ਹਜ਼ਬਰਾ ਨਾਲ ਤੇ ਦੂਸਰੀ ਇਕ ਬੇਵਾ ਉਮੋ ਕਲਸੂਮ ਨਾਲ । ੬ ਲੜਕੇ (ਇਕ ਬੇਵਾ ਵਹੁਟੀ ਦੇ ਪਹਿਲੇ ਪਤੀ ਤੋਂ) ਤੇ ਤਿੰਨ ਲੜਕੀਆਂ ਸਨ।

ਮਾਂ ਦੀ ਸਿਖਿਆ ਸਦਕਾ, ਆਪ ਜੀ ਦਾ ਮਨ ਪ੍ਰਭੂ ਪ੍ਰੇਮ ਵਿਚ ਰੰਗਿਆ ਹੋਇਆ ਸੀ।ਬਚਪਨ ਤੋਂ ਹੀ ਪੰਜ ਨਮਾਜ਼ੀ ਸਨ ਤੇ ੧੮ ਸਾਲ ਦੀ ਉਮਰ ਵਿਚ ਪੂਰਾ ਕੁਰਾਨ (ਮੁਸਲਮਾਨਾਂ ਦੀ ਧਰਮ ਪੁਸਤਕ) ਜ਼ਬਾਨੀ ਯਾਦ ਕਰ ਲਿਆ ਸੀ।ਪਹਿਲੀ ਮਜ਼੍ਹਬੀ ਸਿਖਿਆ ਬਚਪਨ ਵਿਚ ਮੌਲਾਨਾ ਸਿਰਾਜਦੀਨ ਕੋਲੋ ਲਈ।ਖ਼ੁਆਜ਼ਾ ਕੁਤਬਦੀਨ ਬਖਤਿਆਰ ਦੇ ਸੰਪਰਕ ਵਿਚ ਆਏ ਜਿਨ੍ਹਾਂ ਕੋਲੋਂ ਧਰਮ ਦੀ ਗਹਿਰਾਈ ਦਾ ਅਨੁਭਵ

ਕੀਤਾ ਅਤੇ ਉੱਚੀ ਵਿਦਿਆ ਲਈ ਮੁਲਤਾਨ ਤੇ ਕਾਬੁਲ ਗਏ।ਉਰਦੂ, ਫਾਰਸੀ ਤੇ ਅਰਬੀ ਭਾਸ਼ਾਵਾਂ ਦੇ ਮਹਾਨ ਵਿਦਵਾਨ ਸਨ।ਦਿੱਲੀ ਦੇ ਬਖਤਿਆਰ ਕਾਕੀ ਨੂੰ ਆਪਣਾ ਗੁਰੂ ਧਾਰਿਆ ਜਿਸ ਨੇ ਆਪ ਜੀ ਨੂੰ ਖਲਾਫਤ (ਧਰਮ ਪ੍ਰਚਾਰਕ) ਦੀ ਪਦਵੀ ਦਿਤੀ ਅਤੇ ਪ੍ਰਚਾਰ ਲਈ ਮੁਲਤਾਨ ਤੇ ਪਾਕਿਪਟਨ (ਪੰਜਾਬ) ਭੇਜਿਆ।ਸਾਦਾ ਪ੍ਰਚਾਰ ਢੰਗ, ਨਿਜੀ ਖਲੂਸ ਤੇ ਮਿਠੇ ਸਭਾ ਨੇ ਲੋਕਾਂ ਨੂੰ ਬਹੁਤ ਪ੍ਰਭਾਵਤ ਕੀਤਾ ਅਤੇ ਮੁਸਲਮਾਨਾਂ ਤੋਂ ਇਲਾਵਾ ਬਹੁਤ ਹਿੰਦੂ ਵੀ ਉਪਦੇਸ਼ਾਂ ਤੋਂ ਪ੍ਰਭਾਵਤ ਹੋਏ।

੯੦ ਸਾਲ ਦੀ ਲੰਬੀ ਉਮਰ ਭੋਗਣ ਬਾਅਦ ਸਨ ੧੨੬੫ ਵਿਚ ਮੌਤ ਹੋਈ।ਆਪ ਜੀ ਤਿਆਗੀ ਸੁਭਾਅ, ਸਾਦਗੀ ਪਸੰਦ, ਤਪਸਵੀ, ਮਿਠਬੋਲੜੇ, ਸ਼ਰੀਅਤ ਦੇ ਪੱਕੇ, ਪੰਜ-ਨਮਾਜ਼ੀ ਸੂਫੀ ਫਕੀਰ ਸਨ।ਭਾਂਵੇ ਸ਼ਾਹੀ ਖਾਨਦਾਨ ਵਿਚੋਂ ਸਨ ਅਤੇ ਸ਼ਾਦੀ ਵੀ ਸ਼ਾਹੀ ਘਰਾਨੇ ਵਿਚ ਹੋਈ ਸੀ (ਆਪ ਜੀ ਦੀ ਪਤਨੀ ਆਪਣੇ ਨਾਲ ਕਈ ਸੇਵਾਦਾਰਨੀਆਂ ਲਿਆਈ ਸੀ) ਪਰ ਇਸ ਸ਼ੌਹਰਤ, ਰੁਤਬੇ ਦਾ ਆਪ ਜੀ ਉਪਰ ਕੋਈ ਅਸਰ ਨਹੀ ਪਿਆ।ਆਪ ਜੀ ਦੇ ਜੀਵਨ ਸੰਬੰਧੀ ਦੋ ਬਹੁ ਚਰਚਿਤ ਘਟਨਾਵਾਂ ਦਾ ਜਿਕਰ ਇਥੇ ਕਰਦੇ ਹਾਂ।

(ੳ) ਸ਼ਕਰ-ਗੰਜ : ਬਚਪਨ ਵਿਚ ਨਮਾਜ਼ ਵਿਚ ਜੋੜਨ ਲਈ ਆਪ ਜੀ ਦੀ ਮਾਤਾ ਨੇ ਕਿਹਾ ਸੀ ਨਮਾਜ਼ ਪੜਨ ਵਾਲਿਆਂ ਨੂੰ ਅਲਾਹ ਸ਼ਕਰ ਦਿੰਦਾ ਹੈ। ਸ਼ਕਰ ਦੇ ਲਾਲਚ ਵਿਚ ਆਪ ਨਮਾਜ਼ ਪੜਨ ਲਗੇ।ਨਮਾਜ਼ ਪੜਨ ਲਈ ਚਾਦਰ (ਮੁਸਲਾ) ਥਲੇ ਮਾਂ ਸ਼ਕਰ ਦੀ ਇਕ ਢੇਲੀ ਛੁਪਾ ਦਿੰਦੀ ਸੀ ਜਿਹੜੀ ਨਮਾਜ਼ ਪੜ੍ਹਨ ਬਾਅਦ ਉਸ ਨੂੰ ਮਿਲ ਜਾਂਦੀ ਸੀ।ਇਦਾਂ ਮਿਠੀ ਸ਼ਕਰ ਦੇ ਲਾਲਚ ਵਿਚ ਫਰੀਦ ਜੀ ਬਚਪਨ ਵਿਚ ਨਮਾਜ਼ ਵਿਚ ਜੁੜੇ।

ਇਕ ਦਿਨ ਬਾਹਰ ਦੋਸਤਾਂ ਵਿਚ ਖੇਡਦੇ ਨਮਾਜ਼ ਦਾ ਸਮਾਂ ਹੋ ਗਿਆ।ਫਰੀਦ ਜੀ ਖੇਡ ਛਡ ਕੇ ਨਮਾਜ਼ ਵਿਚ ਜੁੜ ਗਏ।ਉਸ ਸਮੇਂ ਮਾਂ ਸ਼ਕਰ ਦੀ ਢੇਲੀ ਰੱਖਣ ਲਈ ਉਥੇ ਨਹੀ ਸੀ।ਪਰ ਨਮਾਜ਼ ਪੜਨ ਬਾਅਦ ਜਦੋਂ ਫਰੀਦ ਜੀ ਨੇ ਚਾਦਰ ਥਲੇ ਹੱਥ ਮਾਰਿਆ ਤਾਂ ਉਥੋ ਸ਼ਕਰ ਦੀ ਢੇਲੀ ਮਿਲੀ।ਬਚਪਨ ਵਿਚ ਹੀ ਆਪ ਜੀ ਦੀ ਭਗਤੀ ਕਬੂਲ ਪੈ ਗਈ ਲਗਦੀ ਹੈ। ਪ੍ਰਭੂ ਲੋਚਾਂ ਪੂਰਨ ਹੈ।

(ਅ) ਇਕ ਵਾਰੀ ਇਕ ਜਮੀਨਦਾਰ ਸ਼ਕਰ ਦਾ ਗੱਡਾ ਲਈ ਜਾ ਰਿਹਾ ਸੀ। ਸ਼ਕਰ ਦੇ ਲਾਲਚ ਵਿਚ ਆਪ ਜੀ ਨੇ ਪੁਛਿਆ ਕਿ ਕੀ ਲਦ ਕਿ ਲਿਜਾ ਰਹੇ ਹੋ। ਉਸ ਕਿਹਾ ਲੂਣ ਲਿਜਾ ਰਿਹਾ ਹਾਂ। ਫਰੀਦ ਜੀ ਨੇ ਉਤਰ ਦਿਤਾ "ਅੱਛਾ ਭਾਈ, ਲੂਣ ਹੀ ਹੋਸੀ।" ਦਸਿਆ ਜਾਂਦਾ ਹੈ ਕਿ ਉਹ ਸ਼ਕਰ ਸੱਚੀ-ਮੁੱਚੀ ਹੀ ਲੂਣ ਬਣ ਗਈ। ਇਸ ਘਟਨਾ ਤੋਂ ਇਨੀ ਹੀ ਪ੍ਰੇਰਨਾ ਮਿਲਦੀ ਹੈ ਕਿ ਆਪਣੇ ਸਵਾਰਥ ਲਈ, ਝੂਠ ਨਹੀ ਬੋਲਣਾ ਚਾਹੀਦਾ, ਖਾਸ ਕਰਕੇ ਫਕੀਰਾਂ ਅਗੇ ਇਸ ਡਰੋਂ ਕਿ ਕਿਤੇ ਉਹ ਕੁਝ ਮੰਗ ਨ ਲੈਣ। ਗਰੀਬ ਤੇ ਲੋੜਮੰਦ ਦੀ ਸਹਾਇਤਾ ਤੋਂ ਕਤਰਾਣਾ ਰੱਬ ਨੂੰ ਪਸੰਦ ਨਹੀ ਆਂਦਾ ਅਤੇ ਲੋਭੀ ਨੂੰ ਹਾਨੀ ਹੁੰਦੀ ਹੈ।

(ੲ) ਇਕ ਦਿਨ ਆਪ ਜੀ ਆਪਣੇ ਗੁਰੂ ਕਾਕੀ ਨੂੰ ਮਿਲਣ ਦਿੱਲੀ ਜਾ ਰਹੇ ਸਨ। ਸਖਤ ਬਾਰਸ਼, ਹਵਾ ਤੇ ਹਨੇਰੇ ਕਾਰਨ ਆਪ ਜੀ ਢਿਗ ਪਏ ਅਤੇ ਕੁਝ ਮਿਟੀ-ਘੱਟਾ ਆਪ ਜੀ ਦੇ ਮੂੰਹ ਵਿਚ ਪੈ ਗਿਆ। ਇਸ ਮਿਟੀ ਚਿਕੜ ਦਾ ਸੁਆਦ ਆਪ ਜੀ ਨੂੰ ਸ਼ਕਰ ਵਰਗਾ ਲਗਾ। ਇਹ ਸੁਣ ਕੇ ਗੁਰੂ ਜੀ ਨੇ ਆਪ ਜੀ ਨੂੰ ਗੰਜੇ-ਸ਼ਕਰ ਦਾ ਖਿਤਾਬ ਦਿਤਾ ਜਿਹੜਾ ਆਪ ਜੀ ਦੇ ਨਾਂ ਦਾ ਹਿੱਸਾ ਬਣ ਗਿਆ।

(ਸ) ਇਕ ਦਿਨ ਰੋਜ਼ਾ ਖੋਲਣ ਸਮੇਂ ਆਪ ਜੀ ਕੋਲ ਖਾਣ ਲਈ ਕੁਝ ਨਹੀ ਸੀ। ਆਪ ਜੀ ਨੇ ਰੋਜ਼ਾ ਖੋਲਣ ਲਈ, ਕੋਲ ਪਏ ਕੰਕਰ ਹੀ ਮੂੰਹ ਵਿਚ ਪਾ ਲਏ। ਪਰ ਇਨ੍ਹਾਂ ਦਾ ਸਵਾਦ ਆਪ ਜੀ ਨੂੰ ਸ਼ਕਰ ਵਰਗਾ ਲਗਾ।

ਤਰਕਸੰਗਤ ਤੇ ਵਿਗਿਆਨਕ ਬੁਧੀ ਵਾਲੇ ਇਨ੍ਹਾਂ ਘਟਨਾਵਾਂ ਨੂੰ ਨਹੀ ਮੰਨਦੇ। ਉਹ ਨਹੀ ਮਨਦੇ ਕਿ ਨਮਾਜ਼ ਦੀ ਚਾਦਰ ਥਲ੍ਹੇ ਬਿਨਾਂ ਕਿਸੇ ਦੇ ਰਖੇ ਸ਼ਕਰ ਦੀ ਢੇਲੀ ਮਿਲ ਸਕਦੀ ਹੈ, ਡਿਗਣ ਸਮੇਂ ਮੂੰਹ ਵਿਚ ਪਿਆ ਚਿਕੜ ਸ਼ਕਰ ਦਾ ਸੁਆਦ ਦੇ ਸਕਦਾ ਹੈ ਜਾਂ ਰੋਜ਼ਾ ਤੋੜਨ ਸਮੇਂ ਮੂੰਹ ਵਿਚ ਪਾਏ ਕੰਕਰ ਸ਼ਕਰ ਵਾਂਗ ਲਗ ਸਕਦੇ ਸਨ। ਇਨਾਂ ਘਟਨਾਵਾਂ ਦਾ ਅਰਥ ਉਹ ਇਹੀ ਕਹਿੰਦੇ ਹਨ ਕਿ ਫਰੀਦ ਜੀ ਹਰ ਸਮੇਂ ਮਿਠਾ ਹੀ ਬੋਲਦੇ ਸਨ। ਉਨ੍ਹਾਂ ਅਨੁਸਾਰ ਸ਼ਕਰ ਦਾ ਅਰਥ ਮਿਠਾ ਬੋਲਣਾ ਹੈ। ਠੁੱਡਾ ਲਗ ਕੇ ਗਿਰਣ ਸਮੇਂ ਵੀ ਮੂੰਹੋਂ ਗਾਲ ਨਹੀ ਬਲਕਿ ਮਿਠਾ ਅੱਲਾਹ ਦਾ ਨਾਂ ਹੀ

ਨਿਕਲਦਾ ਹੈ ਤੇ ਭੁਖੇ ਰੋਜ਼ਾ ਤੋੜਣ ਸਮੇ ਵੀ ਸ਼ਿਕਾਇਤ ਨਹੀ ਬਲਕਿ ਸ਼ੁਕਰਾਨੇ ਦੇ ਮਿਠੇ ਬੋਲ ਹੀ ਨਿਕਲਦੇ ਹਨ।ਇਸ ਵਿਚਾਰ ਦੀ ਪੁਸ਼ਟੀ ਲਈ ਉਹ ਫਰੀਦ ਜੀ ਦੇ ਇਹ ਬਚਨ ਦੁਹਰਾਂਦੇ ਹਨ। "ਇਕੁ ਫਿਕਾ ਨ ਗਲਾਏ ਸਭਨਾਂ ਮੈ ਸਚਾ ਧਣੀ।"

ਪਰ ਇਕ ਮਨੋਵਿਗਿਆਨਿਕ ਦਾ ਤੱਤ ਹੈ ਜਿਸ ਰਾਹੀ ਉਪਰ ਦਸੀਆਂ ਘਟਨਾਵਾਂ ਸਚ ਵੀ ਹੋ ਸਕਦੀਆਂ ਹਨ।ਇਹ ਮੇਰੇ ਕਾਲਜ ਦੇ ਜਮਾਨੇ ਦੀ ਗਲ ਹੈ।ਉਨ੍ਹੀ ਦਿਨੀ ਮੈ ਸਮੋਹਨ ਵਿਦਿਆ (HYPNOTISM) ਸਿਖੀ ਸੀ।ਮੈ ਕਿਸੇ ਸਾਥੀ ਨੂੰ ਸਨਮੋਹਨ ਕਰਕੇ ਉਸ ਦੇ ਹਥ ਤੇ ਆਲੂ ਰਖ ਦਿੰਦਾ ਸਾਂ ਅਤੇ ਕਹਿੰਦਾ ਸਾ ਕਿ ਇਹ ਗੁੜ ਦੀ ਢੇਲੀ ਹੈ (ਜਾਂ ਸੇਬ ਹੈ) ਇਸਨੂੰ ਖਾ ਲੈ। ਉਹ ਖੁੱਲ੍ਹੀਆਂ ਅਖਾਂ ਨਾਲ ਸਵਾਦ ਲੈ ਕੇ ਆਲੂ ਖਾਦਾ ਸੀ ਤੇ ਕਹਿੰਦਾ ਸੀ ਕਿ ਗੁੜ ਖਾ ਰਿਹਾ ਹੈ। ਇਹ ਪ੍ਰਯੋਗ ਮੈ ਕਈ ਸਾਥੀਆਂ ਤੇ ਕੀਤਾ ਸੀ ਅਤੇ ਕਾਲਜ ਦੇ ਸਮਾਗਮ ਵਿਚ, ਪ੍ਰੋਫੈਸਰਾਂ ਤੇ ਹੋਰ ਵਿਦਵਾਨਾਂ ਸਾਹਮਣੇ ਕਰਕੇ ਵਿਖਾਇਆ ਸੀ। ਕੋਈ ਧੋਖਾ ਨਹੀ। ਮਨੋਵਿਗਿਆਨਕ ਸੱਤ ਇਹ ਹੈ ਕਿ ਸਾਡੇ ਅਚੇਤ ਮਨ (SUB CONISCIOUS MIND) ਕੋਲ ਸੋਚਣ ਦੀ ਸ਼ਕਤੀ ਨਹੀ। ਇਸ ਨੂੰ ਜੋ ਦਸ ਦਿੱਤਾ ਜਾਏ ਉਹ ਉਸ ਨੂੰ ਸੱਚ ਕਰਕੇ ਕਬੂਲ ਕਰ ਲੈਂਦਾ ਹੈ। ਸੋਚਣ ਦਾ ਕੰਮ ਸਚੇਤ ਮਨ (CONSCIOUS MIND) ਦਾ ਹੈ। ਜੇ ਇਸ ਨੂੰ ਬਾਈਪਾਸ ਕਰਕੇ ਕੁਝ ਸੁਨੇਹਾ ਅਚੇਤ ਮਨ ਤੱਕ ਪਹੁੰਚਾ ਦਿੱਤਾ ਜਾਏ ਤਾਂ ਉਹ ਇਸ ਨੂੰ ਬਿਨਾਂ ਕਿੰਤੂ ਕੀਤੇ ਕਬੂਲ ਕਰ ਲੈਂਦਾ ਹੈ ਅਤੇ ਉਸ ਨੂੰ ਸੱਚ ਹੀ ਮੰਨਦਾ ਹੈ। "ਆਲੂ ਗੁੜ ਹੈ", ਇਹ ਸੁਨੇਹਾ ਅਚੇਤ ਮਨ ਤੱਕ ਪਹੁੰਚਾ ਦਿੱਤਾ ਜਾਂਦਾ ਹੈ ਅਤੇ ਵਿਦਿਆਰਥੀ ਆਲੂ ਨੂੰ ਗੁੜ ਕਰਕੇ ਹੀ ਖਾਂਦਾ ਹੈ ਮਹਿਸੂਸ ਕਰਦਾ ਹੈ। ਇਦਾਂ ਹੀ ਜਦੋ ਲਾਹੌਰ ਸ਼ਹਿਰ ਦੀ ਸਰਦੀ ਵਿਚ ਮੈ ਕਿਸੇ ਨੂੰ ਸਨਮੋਹਨ ਕਰਕੇ ਕਹਿ ਦੇਵਾਂ 'ਸਖਤ ਗਰਮੀ ਹੈ ਪੱਖਾ ਚਲਾ' ਤਾਂ ਉਹ ਇਦਾਂ ਹੀ ਕਰੇਗਾ ਅਤੇ ਉਸ ਨੂੰ ਸਰਦੀ ਵਿਚ ਪੱਖੇ ਥੱਲੇ ਨੰਗੇ ਬੈਠਿਆ ਠੰਡ ਬਿਲਕੁਲ ਨਹੀ ਲਗੇਗੀ। ਇਸੇ ਮਨੋਵਿਗਿਆਨ ਦੀ ਵਰਤੋ ਕਰਕੇ ਜੋਗੀ ਪਹਾੜਾ ਦੀ ਬਰਫੀਲੀ ਠੰਡ ਵਿਚ ਨੰਗੇ ਫਿਰਦੇ ਰਹਿੰਦੇ ਹਨ। ਫਰੀਦ ਜੀ ਦਾ ਮਨ ਬਚਪਨ ਤੋ ਹੀ ਸ਼ਕਰ ਦਾ ਸ਼ੌਕੀਨ ਸੀ। ਇਸ

ਲਈ ਉਸ ਨੂੰ ਕਿਰਚਣ ਜਾਂ ਕੰਕਰ ਵੀ ਸ਼ਕਰ ਦਾ ਸੁਆਦ ਦਿੰਦੇ ਸਨ।

ਰੂਸ ਦਾ ਇਕ ਡਾਕਟਰ ਹੋਇਆ ਹੈ ਪਾਲਵ। ਉਸ ਨੇ ਕੁੱਤਿਆਂ ਤੇ ਬੜੇ ਪ੍ਰਯੋਗ ਕੀਤੇ ਹਨ। ਇਕ ਪ੍ਰਯੋਗ ਵਿਚ ਉਹ ਦੁਪਹਿਰੀ ਘੰਟੀ ਵਜਾਂਦਾ ਸੀ ਤੇ ਇਸ ਦੇ ਕੁਝ ਸੈਕਿੰਡ ਬਾਅਦ ਕੁੱਤੇ ਨੂੰ ਰੋਟੀ ਦੇ ਦਿੰਦਾ ਸੀ। ਇਦਾਂ ਕਈ ਮਹੀਨੇ ਚਲਦਾ ਰਿਹਾ–ਘੰਟੀ ਵਜਣਾ ਤੇ ਰੋਟੀ ਮਿਲਣਾ। ਇਕ ਦਿਨ ਉਸ ਨੇ ਹਮੇਸ਼ਾ ਵਾਂਗ ਘਟੀ ਵਜਾਈ ਪਰ ਰੋਟੀ ਨਹੀ ਦਿੱਤੀ। ਪਰ ਉਸ ਦੇਖਿਆ ਕਿ ਕੁੱਤੇ ਦੇ ਮੂੰਹ ਵਿਚੋ ਲਾਰ ਟਪਕ ਰਹੀ ਹੈ। ਜਿਹੜੀ ਲਾਰ ਰੋਟੀ ਖਾਣ ਸਮੇਂ ਟਪਕਦੀ ਸੀ ਉਹ ਹੁਣ ਬਿਨਾਂ ਰੋਟੀ ਦੇ ਟਪਕ ਰਹੀ ਹੈ। ਇਦਾਂ ਲਗਦਾ ਹੈ ਕਿ ਉਹ ਰੋਟੀ ਦਾ ਸਵਾਦ ਮਾਣ ਰਿਹਾ ਹੈ। ਸਿਰਫ ਘੰਟੀ ਵੱਜਣ ਨਾਲ ਬਿਨਾਂ ਰੋਟੀ ਖਾਧੇ ਉਸ ਨੂੰ ਰੋਟੀ ਖਾਣ ਦਾ ਸੁਆਦ ਆ ਰਿਹਾ ਹੈ। ਇਦਾਂ ਹੀ ਭਾਵੇਂ ਫਰੀਦ ਜੀ ਸ਼ਕਰ ਨਹੀ ਖਾ ਰਹੇ ਸਨ ਪਰ ਮਿੱਟੀ–ਕੰਕਰ ਮੂੰਹ ਵਿਚ ਪੈਣ ਨਾਲ ਉਨ੍ਹਾਂ ਨੂੰ ਸ਼ਕਰ ਦਾ ਸੁਆਦ ਆ ਰਿਹਾ ਸੀ। ਫਰੀਦ ਜੀ ਦਾ ਮਨ ਸ਼ਕਰ ਲਈ ਸਨਮੋਹਨ ਹੋ ਗਿਆ ਸੀ। ਉਨ੍ਹਾਂ ਨੂੰ ਚਾਦਰ ਹੇਠਾਂ ਹੱਥ ਫੇਰਨ ਨਾਲ ਵੀ ਸ਼ਕਰ ਦੀ ਢੇਲੀ ਮਹਿਸੂਸ ਹੁੰਦੀ ਸੀ ਤੇ ਖਾਲੀ ਫੱਕਾ ਮਾਰਨ ਨਾਲ ਵੀ ਸ਼ਕਰ ਦਾ ਸੁਆਦ ਹੀ ਆਂਦਾ ਸੀ। ਇਸ ਲਈ ਮੈਨੂੰ ਇਨ੍ਹਾਂ ਘਟਨਾਵਾਂ ਨੂੰ ਮੰਨਣ ਵਿਚ ਕੋਈ ਦਿੱਕਤ ਨਹੀ ਹੁੰਦੀ। ਦੇਖਣ ਵਾਲਿਆਂ ਦੀ ਨਜ਼ਰ ਵਿਚ ਸ਼ਕਰ ਨਹੀ ਹੈ ਪਰ ਖਾਣ ਵਾਲੇ ਦੀਆਂ ਨਜ਼ਰਾਂ ਵਿਚ ਸ਼ਕਰ ਹੈ ਅਤੇ ਉਸ ਨੂੰ ਸ਼ਕਰ ਦਾ ਸੁਆਦ ਆ ਰਿਹਾ ਹੈ। ਦੋਵੇਂ ਸਚ ਕਹਿ ਰਹੇ ਹਨ।

ਝ. ਰੋਟੀ ਮੇਰੀ ਕਾਠ ਕੀ : ਮੰਨਿਆ ਜਾਂਦਾ ਹੈ ਕਿ ਫਰੀਦ ਜੀ ਭੁਖਿਆ ਰਹਿੰਦੇ ਸਨ ਤੇ ਭੁੱਖ ਲੱਗਣ ਤੇ ਕਾਠ ਦੀ ਰੋਟੀ ਨੂੰ ਚੱਕ ਮਾਰਦੇ ਸਨ. ਜੰਗਲਾਂ ਵਿਚ ਫਿਰਦੇ ਸਨ ਅਤੇ ਪੁਠਾ ਲਟਕ ਕੇ ਭਗਤੀ ਕਰਦੇ ਸਨ। ਇਹ ਕਥਾਵਾਂ ਪ੍ਰਚਲਿਤ ਤਾਂ ਜ਼ਰੂਰ ਹਨ ਪਰ ਇਨ੍ਹਾਂ ਦਾ ਕੋਈ ਠੋਸ ਆਧਾਰ ਨਹੀ ਮਿਲਦਾ।

ਓ. ***ਭੁਖਿਆ ਰਹਿਣਾ*** : ਫਰੀਦ ਜੀ ਦੇ ਸ਼ਬਦ 'ਰੋਟੀ ਮੇਰੀ ਕਾਠ ਕੀ' ਤੋਂ ਲੋਕਾਂ ਇਹ ਸਿੱਟਾ ਕੱਢਿਆ ਹੈ ਕਿ ਆਪ ਜੀ ਲੰਬੇ ਰੋਜ਼ੇ (ਵਰਤ) ਰਖਦੇ ਸਨ ਅਤੇ ਭੁਖ ਲੱਗਣ

ਸਮੇਂ ਲਕੜ (ਕਾਠ) ਦੀ ਰੋਟੀ ਨੂੰ ਚਿਥ ਕੇ ਭੁੱਖ ਮਿਟਾ ਲੈਂਦੇ ਸਨ। 'ਕਾਠ' ਦਾ ਅਰਥ ਗਲਤ ਕੀਤਾ ਜਾਂਦਾ ਹੈ। ਕਾਠ ਦਾ ਅਰਥ ਹੈ 'ਸੁੱਕੀ, ਸਾਦੀ। 'ਕਾਠ ਦੀ ਰੋਟੀ' ਤੋਂ ਮੁਰਾਦ ਹੈ ਕਿ ਗਰੀਬਾਂ ਵਰਗੀ 'ਸੁੱਕੀ-ਸਾਦੀ' ਰੋਟੀ ਜਿਸ ਨੂੰ ਉਹ ਮਿਰਚ-ਮਸਾਲੇ (ਲਾਵਣੁ) ਨਾਲ ਖਾ ਲੈਂਦੇ ਸਨ। ਇਸ ਵਿਚਾਰ ਦੀ ਪੁਸ਼ਟੀ ਅਗਲੀ ਤੁੱਕ ਵਿਚ ਮਿਲਦੀ ਹੈ ਜਿਸ ਵਿਚ ਆਪ ਜੀ ਕਹਿੰਦੇ ਹਨ ਕਿ ਜੇੜੇ ਬਹੁਤੇ ਚਿਕਨੇ-ਚੁਪੜੇ ਖਾਣੇ ਖਾਣਗੇ । ਉਹ ਰੋਗਾਂ ਕਾਰਣ ਸਰੀਰਕ ਦੁੱਖ ਸਹਿਣਗੇ। ਨਾਲੇ ਇਦਾਂ ਦੇ ਖਾਣੇ ਜੁਟਾਉਣ ਲਈ ਜੇ ਉਹ ਪਾਪ ਦਾ ਰਾਹ ਚੁਨਣਗੇ ਤਾਂ ਉਹ ਰੱਬ ਦੀ ਦਰਗਾਹ ਵਿਚ ਦੁਖੀ ਹੋਣਗੇ। ਪੂਰਾ ਸਲੋਕ ਹੈ :

*-ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ।*
*ਜਿਨਾ ਖਾਧੀ ਚੋਪੜੀ ਘਣੇ ਸਹਹਿਗੇ ਦੁਖ।* *(੧੩੭੯)*

ਇਸ ਸਲੋਕ ਵਿਚ ਕਿਤੇ ਨਹੀ ਦਸਿਆ ਗਿਆ ਕਿ ਫਰੀਦ ਜੀ ਲੰਬੇ ਵਰਤ ਰੱਖਦੇ ਸਨ। ਜੇ ਲੰਬੇ ਰੋਜ਼ੇ ਨਹੀ ਰੱਖਦੇ ਸਨ ਤਾਂ 'ਕਾਠ ਕੀ ਰੋਟੀ' ਦਾ ਸਵਾਲ ਪੈਦਾ ਨਹੀ ਹੁੰਦਾ। ਜੇ ਲੰਬੇ ਰੋਜ਼ੇ ਰੱਖਦੇ ਸਨ ਤਾਂ ਉਹ ਜਾਣਦੇ ਸਨ ਕਿ ਲਕੜ ਦੀ ਰੋਟੀ ਚਬਣ ਨਾਲ ਭੁਖ ਨਹੀ ਮਿਟੇਗੀ।ਇਸ ਲਈ ਮਨ ਦੀ ਭੁਖ ਨੂੰ ਮਾਰਨਾ ਪਏਗਾ ਅਤੇ ਲਕੜ ਦੀ ਰੋਟੀ ਇਹ ਕੰਮ ਪੂਰਾ ਨਹੀ ਕਰ ਸਕਦੀ।ਇਸ ਲਈ 'ਰੋਟੀ ਮੇਰੀ ਕਾਠ ਕੀ' ਦਾ ਅਰਥ ਹੈ' ਲਕੜ ਵਾਂਗ ਸੁੱਕੀ ਹੋਈ' ਕਰਨਾ ਪਏਗਾ।ਅਗਲੇ ਸ਼ਲੋਕ ਵਿਚ ਇਸ ਵਿਚਾਰ ਦੀ ਪੁਸ਼ਟੀ ਹੁੰਦੀ ਰੁਖੀ ਸੁਕੀ ਖਾਇ ਕੈ ਠੰਡਾ ਪਾਣੀ ਪੀਉ।

(ਅ) ਜੰਗਲਾਂ ਵਿਚ ਫਿਰਨਾ: ਕਥਾ ਹੈ ਕਿ ਸ਼ੇਖ ਜੀ ਜੰਗਲਾਂ ਵਿਚ ਫਿਰਦੇ ਸਨ, ਕੰਦ-ਮੂਲ ਖਾਂਦੇ ਸਨ ਤੇ ਕਠੋਰ ਤਪਸਿਆ ਕਰਦੇ ਸਨ।ਰਵਾਇਤ ਹੈ ਕਿ ਕਈ ਵਰ੍ਹੇ ਦੇ ਲੰਬੇ ਤੱਪ ਮਗਰੋਂ ਜਦੋਂ ਆਪ ਜੀ ਘਰ ਵਾਪਸ ਆਏ ਤਾਂ ਆਪ ਜੀ ਦੀ ਮੰਦੀ ਸਰੀਰਕ ਹਾਲਤ ਦੇਖ ਕੇ ਮਾਤਾ ਨੂੰ ਬਹੁਤ ਦੁਖ ਹੋਇਆ।ਇਸ ਕਹਾਣੀ ਦਾ ਕੋਈ ਆਧਾਰ ਨਹੀ ਮਿਲਦਾ।ਸਗੋਂ ਫਰੀਦ ਜੀ ਤਾਂ ਕਹਿੰਦੇ ਹਨ ਕਿ ਜੰਗਲਾਂ ਵਿਚ ਵਣਾਂ ਦੇ ਕੰਡੇ ਭਨਣ

ਦਾ ਕੋਈ ਲਾਭ ਨਹੀ ਕਿਉਂਕਿ ਰਬ ਤਾ ਸਭ ਦੇ ਹਿਰਦਿਆਂ ਵਿਚ ਵਸਦਾ ਹੈ। ਫਿਰ ਉਸ ਨੂੰ ਜੰਗਲ ਵਿਚ ਕੀ ਢੂੰਡਣਾ–

*–ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ।*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ।੧੯।* (੧੩੭੮)

*(ੲ) ਘੋਰ ਤਪਸਿਆ* : ਹਰ ਭਗਤ ਪ੍ਰਭੂ ਦੀ ਬੰਦਗੀ ਤਾਂ ਕਰਦਾ ਹੀ ਹੈ। ਪਰ ਇਸ ਗਲ ਦਾ ਕੋਈ ਸਬੂਤ ਨਹੀ ਕਿ ਸੇਖ ਦੀ ਪੁਠੇ ਲਟਕ ਕੇ ਬੰਦਗੀ ਕਰਦੇ ਸਨ ਜਾਂ ਕਿਸੀ ਪ੍ਰਕਾਰ ਦਾ ਸਰੀਰਕ ਕਸ਼ਟ ਝਲਦੇ ਸਨ। ਸੇਖ ਜੀ ਨੇ ਇਕ ਸ਼ਲੋਕ ਵਿਚ ਜਰੂਰ ਕਿਹਾ ਹੈ ਕਿ ਤੰਨ ਸੁਕ ਕੇ ਪਿੰਜਰ ਹੋ ਗਿਆ ਹੈ ਜਾਂ ਅਤੀ ਕਮਜ਼ੋਰ ਹੋ ਗਿਆ ਹੈ–

*–ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ।*
*ਅਜੈ ਸੁ ਰਬੁ ਨ ਬਹੁੜਿਓ ਦੇਖੁ ਬੰਦੇ ਕੇ ਭਾਗ ।੯੦।* (੧੩੮੨)

*–ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ।*
*ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ। ।੨੦।* (੧੩੭੮)

ਪਰ ਸਰੀਰ ਦੀ ਕਮਜੋਰੀ ਦਾ ਕਾਰਣ ਘੋਰ–ਤਪਸਿਆ ਨਹੀ ਬਲਕਿ ਬੁਢਾਪੇ ਦੀ ਕਮਜੋਰੀ ਹੈ। ਆਪ ਜੀ ਦੀ ਉਮਰ ੯੦ ਸਾਲ ਦੀ ਸੀ। ਕਈ ਆਪ ਜੀ ਨੂੰ ਸੌ ਤੋਂ ਵੀ ਉਪਰ ਦਾ ਮੰਨਦੇ ਹਨ। ਇਸ ਅਵਸਥਾ ਵਿਚ ਸਰੀਰ ਦਾ ਢਿਲਾ ਪੈ ਜਾਣਾ, ਕਮਜੋਰ ਹੋ ਜਾਣਾ, ਨਜ਼ਰ ਦਾ ਰਹਿ ਜਾਣਾ, ਪਤਲਾ ਹੋ ਜਾਣਾ, ਹਥਾਂ–ਪੈਰਾਂ ਦਾ ਰਹਿ ਜਾਣਾ, ਆਦਿ ਸੁਭਾਵਿਕ ਗੁਣ ਹਨ। ਇਨ੍ਹਾਂ ਦਹ ਘੋਰ–ਤਪਸਿਆ ਨਾਲ ਕੋਈ ਸੰਬੰਧ ਨਹੀ। ਆਪ ਜੀ ਸਾਫ ਕਹਿੰਦੇ ਹਨ–ਬੁੱਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ।

*ਬਾਣੀ* : ਗੁਰੂ ਗ੍ਰੰਥ ਸਾਹਿਬ ਜੀ ਵਿਚ ਫਰੀਦ ਜੀ ਦੇ ੧੧੮ ਸ਼ਲੋਕ ਹਨ ਜਿਨ੍ਹਾਂ ਵਿਚ ਟਿਪਣੀ ਵਜੋਂ ਪੰਜ ਸ਼ਲੋਕਾਂ (੭੫, ੮੨, ੮੩, ੧੦੫ ਤੇ ੧੧੧) ਗੁਰੂ ਅਰਜਨ ਦੇਵ ਜੀ ਦੇ ਹਨ ਤੇ ਇਕ (ਨੰ:੧੨੪) ਗੁਰੂ ਅਮਰਦਾਸ ਜੀ ਦਾ।

ਇਦਾਂ ਹੀ ਆਪ ਜੀ ਦੇ ਚਾਰ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਦਰਜ ਹਨ–

੧) ਪਹਿਲਾ ਸ਼ਬਦ ਰਾਗ ਆਸਾ ਵਿਚ ਹੈ ਜਿਸ ਦੀ ਪਹਿਲੀ ਤੁਕ ਹੈ "ਦਿਲਹੁ

ਮੁਹਬਤਿ ਜਿਨ੍ਹ ਸੇਈ ਸਚਿਆ।" ਇਸ ਸ਼ਬਦ ਵਿਚ ਫਰੀਦ ਜੀ ਦਿਲੋਂ ਪਿਆਰ ਕਰਨ ਵਾਲਿਆਂ ਦਾ ਤੇ ਪਾਖੰਡੀਆਂ ਦਾ ਮੁਕਾਬਲਾ ਕਰਦੇ ਹਨ।

੨) ਦੂਸਰਾ ਸ਼ਬਦ ਰਾਗ ਆਸਾ ਵਿਚ ਹੈ ਜਿਸ ਦੇ ਪਹਿਲੇ ਸ਼ਬਦ ਹਨ "ਬੋਲੇ ਸ਼ੇਖ ਫਰੀਦੁ ਪਿਆਰੇ ਅਲਾ ਲਗੇ। ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ।" ਇਸ ਸ਼ਬਦ ਵਿਚ ਆਪ ਜੀ ਜੀਵਨ ਦੀ ਅਸਥਿਰਤਾ ਦਰਸਾ ਕੇ ਝੂਠੀ ਦੁਨੀਆਂ ਦੇ ਪਰਚਾਵੇ ਤੋਂ ਬੱਚ ਕੇ ਸਚ ਦੇ ਲੜ ਲਗਣ ਦੀ ਗਲ ਕਰਦੇ ਹਨ।

੩) ਤੀਸਰਾ ਸ਼ਬਦ ਰਾਗ ਸੂਹੀ ਵਿਚ ਹੈ ਜਿਸ ਦਾ ਮੁਢਲਾ ਬੰਦ ਹੈ :

*"ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ।ਬਾਵਲਿ ਹੋਈ ਸੋ ਸਹੁ ਲੋਰਉ।*

ਇਸ ਸ਼ਬਦ ਵਿਚ ਫਰੀਦ ਜੀ ਉਸ ਪ੍ਰਿਆ-ਵਿਛੁਨੀ ਦੀ ਦਸ਼ਾ ਦਰਸਾਂਦੇ ਹਨ ਜਿਹੜੀ ਤੜਪਦੀ ਹੈ, ਬਲਦੀ ਹੈ, ਲੁਛ ਲੁਛ ਹਥ ਮਰੋੜਦੀ ਹੈ ਅਤੇ ਦੀਵਾਨਿਆਂ ਵਾਂਗ ਆਪਣੇ ਪ੍ਰੀਤਮ ਦੀ ਤਲਾਸ਼ ਵਿਚ ਸਭ ਥਾਂਈ ਭਟਕ ਰਹੀ ਹੈ।

੪) ਚੋਥਾ ਸ਼ਬਦ ਰਾਗ ਸੂਹੀ ਲਲਿਤ ਵਿਚ ਹੈ ਜਿਸ ਦਾ ਸ਼ੁਰੂ ਹੈ। "ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।" ਇਸ ਸ਼ਬਦ ਉਪਰ ਗਹਿਰਾਈ ਨਾਲ ਵਿਚਾਰ ਕਰਦੇ ਹਾਂ।ਪੂਰਾ ਸ਼ਬਦ ਇਦਾਂ ਹੈ-

*-ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ।੧।*
*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ।੧। ਰਹਾਉ।*
*ਇਕ ਆਪੀਨੈ ਪਤਲੀ ਸਹ ਕੇਰੇ ਬੋਲਾ।*
*ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ।੨।*
*ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ।*
*ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ।੩।* (੭੯੪)

*ਮਰਨ ਬਾਅਦ ਦੇ ਜੀਵਨ ਬਾਰੇ ਕਈ ਵਿਚਾਰ ਹਨ।*

ਮੁਸਲਮਾਨ ਤੇ ਇਸਾਈ ਮੰਨਦੇ ਹਨ ਕਿ ਮਨੁਖੀ ਜੀਵਨ ਇਕੋ ਵਾਰ ਮਿਲਦਾ

ਹੈ। ਮਰਨ ਉਪਰੰਤ ਦੂਸਰਾ ਜਨਮ ਨਹੀ ਹੁੰਦਾ। ਪਰ ਮਰੇ ਪ੍ਰਾਣੀ ਨੂੰ ਆਪਣੇ ਕੀਤੇ ਚੰਗੇ -ਮੰਦੇ ਕਰਮਾ ਦਾ ਹਿਸਾਬ ਦੇਣ ਤੇ ਇਨਾਮ-ਸਜ਼ਾ ਲੈਣ ਲਈ ਕਿਆਮਤ ਦੇ ਦਿਨ (ਰੋਜ਼ੇ -ਮਹਿਸ਼ਰ) ਦਾ ਇੰਤਜਾਰ ਕਰਨਾ ਪੈਂਦਾ ਹੈ। ਈਸਾਈਆਂ ਅਨੁਸਾਰ ਉਸ ਦਿਨ ਨੂੰ ਫੈਸਲੇ ਦਾ ਦਿਨ (PAY OF JUDGEMENT) ਕਹਿੰਦੇ ਹਨ। ਉਸ ਦਿਨ ਰਬ ਮਰੇ ਪ੍ਰਾਣੀਆਂ ਨੂੰ ਬੁਲਾਏਗਾ ਅਤੇ ਉਹ ਆਪਣੀਆਂ ਆਪਣੀਆਂ ਕਬਰਾਂ ਵਿਚੋਂ ਉਠ ਖੜਣਗੇ। ਇਹੀ ਕਾਰਣ ਹੈ ਕਿ ਇਨ੍ਹਾਂ ਧਰਮਾਂ ਵਾਲੇ ਆਪਣੇ ਮੁਰਦਿਆਂ ਨੂੰ ਜਲਾਂਦੇ ਨਹੀ ਬਲਕਿ ਮਿਟੀ ਵਿਚ ਦਬਾ ਦੇਂਦੇ ਹਨ। ਆਪਣੇ ਆਪਣੇ ਕਰਮਾਂ ਅਨੁਸਾਰ ਕੋਈ ਸਵਰਗ ਵਿਚ ਐਸ਼ ਕਰੇਗਾ ਜਿਥੇ ਉਸ ਨੂੰ ਸਭ ਸੰਸਾਰਕ ਸੁਖ ਉਪਲਬਧ ਹੋਣਗੇ। ਜਾਂ ਨਰਕ ਵਿਚ ਸੜੇਗਾ ਜਿਥੇ ਉਸ ਨੂੰ ਸਭ ਪ੍ਰਕਾਰ ਦੇ ਤਸੀਹੇ ਦਿਤੇ ਜਾਣਗੇ। ਸੋ ਇਸਾਈ ਤੇ ਇਸਲਾਮ ਧਰਮ ਅਨੁਸਾਰ ਮਰਨ ਬਾਦ ਕੋਈ ਜੀਵਨ ਨਹੀ। ਪਰ ਨਾਲ ਹੀ ਇਸਾਈ ਇਹ ਵੀ ਮੰਨਦੇ ਹਨ ਕਿ ਮਰਨ ਬਾਦ ਉਨ੍ਹਾਂ ਕੇ ਗੁਰੂ ਈਸਾ ਮਸੀਹ ਕਬਰ ਵਿਚੋਂ ਤਿੰਨ ਦਿਨਾਂ ਬਾਅਦ ਉਠ ਖਲੋਤੇ ਅਤੇ ਆਪਣੇ ਭਗਤਾਂ ਨਾਲ ਕਈ ਦਿਨ ਤਕ ਵਿਚਰ ਕੇ ਅਲੋਪ ਹੋ ਗਏ। ਇਸਾਈ ਇਸ ਘਟਨਾ ਨੂੰ ਰੀਸਰੱਕਸ਼ਨ ਤੇ (RESU PRECTION DAY) ਕਰਕੇ ਮਨਾਂਦੇ ਹਨ।

ਦੂਸਰਾ ਵਿਚਾਰ ਹਿੰਦੂ-ਮਤ ਤੇ ਗੁਰਮਤਿ ਦਾ ਹੈ ਕਿ ਮਨੁਖ ਮਰਨ ਉਪਰੰਤ ਦੋਬਾਰਾ ਜਨਮ ਲੈਂਦਾ ਹੈ ਅਤੇ ਆਪਣੇ ਕਰਮਾਂ ਅਨੁਸਾਰ ਨਵੀ ਜੂਨ ਭੋਗਦਾ ਹੈ। ਦੂਸਰਾ ਜਨਮ ਮਰਨ ਦੇ ੧੩ ਦਿਨਾਂ ਬਾਦ ਤਕ ਹੋ ਜਾਂਦਾ ਹੈ। ਇਸੇ ਲਈ ਅਸੀ ਮਰੇ ਹੋਏ ਦਾ ਚੌਥਾਂ ਤੇ ਤੇਰਵਾਂ ਕਰਦੇ ਹਾਂ ਜਿਹੜਾ ਦਰਸਾਂਦਾ ਹੈ ਕਿ ਹੁਣ ਤਕ ਮਰੇ ਪ੍ਰਾਣੀ ਨੇ ਦੂਸਰਾ ਜਨਮ ਲੈ ਲਿਆ ਹੈ। ਆਪਣੇ ਕਰਮਾਂ ਅਨੁਸਾਰ ਸਾਨੂੰ ੮੪ ਲੱਖ ਜੂਨ ਭੋਗਣ ਲਈ ਭੇਜ ਦਿਤਾ ਜਾਂਦਾ ਹੈ। ਕੋਈ ਪੇੜ, ਕੋਈ ਪੰਛੀ, ਕੋਈ ਪਸ਼ੂ ਆਦਿ ਜੂਨਾਂ ਵਿਚ ਕਦੇ ਜਾਂਦੇ ਹਨ। ਗੁਰਬਾਣੀ ਦਸਦੀ ਹੈ-

***-ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ। ਜੈਸਾ ਬੀਜਹਿ ਤੈਸਾ ਖਾਸਾ। (੧੭੬)***

***-ਕਈ ਜਨਮ ਭਏ ਕੀਟ ਪਤੰਗਾ। ਕਈ ਜਨਮ ਗਜ ਮੀਨ ਕੁਰੰਗਾ।***

*ਕਈ ਜਨਮ ਪੰਖੀ ਸਰਪ ਹੋਇਓ। ਕਈ ਜਨਮ ਹੈਵਰ ਬ੍ਰਿਖ ਜੋਇਓ। (੧੭੬)*
*–ਕਈ ਜਨਮ ਸੈਲ ਗਿਰਿ ਦਰਿਆ। ਕਈ ਜਨਮ ਗਰਭ ਹਿਰਿ ਖਰਿਆ।*
*ਕਈ ਜਨਮ ਸਾਖ ਕਰਿ ਉਪਾਇਆ। ਲਖ ਚਉਰਾਸੀਹ ਜੋਨਿ ਭ੍ਰਮਾਇਆ।। (੧੭੬)*

ਇਨ੍ਹਾਂ ਜੂਨਾਂ ਵਿਚ ਆਪਣੇ ਕੀਤੇ ਕਰਮਾਂ ਦਾ ਦੁਖ ਭੋਗ ਕੇ ਮਨੁਖ ਨੂੰ ਫਿਰ ਮਨੁਖ ਦੇਹੀ ਮਿਲਦੀ ਹੈ। ਜਿਹੜਾ ਇਸ ਜੀਵਨ ਦੀ ਵਰਤੋਂ ਆਪਣੇ ਪ੍ਰਭੂ ਨੂੰ ਮਿਲਣ ਲਈ ਨਹੀ ਕਰਦਾ ਅਤੇ ਕੁਕਰਮਾਂ ਵਿਚ ਗ੍ਰਸਤ ਰਹਿੰਦਾ ਹੈ, ਉਸ ਨੂੰ ਮੁੜ ਜੂਨਾਂ ਦੇ ਚੱਕਰ ਵਿਚ ਪਾ ਦਿਤਾ ਜਾਂਦਾ ਹੈ। ਗੁਰਬਾਣੀ ਕਹਿੰਦੀ ਹੈ–

*–ਲਖਿ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ।*
*ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ। (੫੦)*
*–ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ।*
*ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ (੬੯)*
*–ਲਖ ਚਉਰਾਸੀਹ ਜੋਨਿ ਭ੍ਰਮਿ ਆਇਓ। ਅਬ ਕੇ ਛੁਟਕੇ ਠਉਰ ਨ ਠਾਇਓ। (੩੩੭)*
*–ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।*
*ਅਵਰਿ ਕਾਜ ਤੇਰੈ ਕਿਤੈ ਨ ਕਾਮ। ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।*
*ਸਰੰਜਾਮਿ ਲਾਗੁ ਭਵਜਲ ਤਰਨ ਕੈ। ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ। (੧੨)*

ਤੀਸਰਾ ਵਿਚਾਰ ਹੈ ਕਿ ਮਨੁਖ ਦੁਬਾਰਾ ਜਨਮ ਤਾਂ ਲੈਂਦਾ ਹੈ ਪਰ ਉਹ ਹੇਠਲੀਆਂ ਜੂਨਾਂ ਵਿਚ ਨਹੀ ਜਾਂਦਾ। ਮਨੁਖ ਮਰ ਕੇ ਮਨੁਖਾ ਜਨਮ ਹੀ ਲੈਂਦਾ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਮਨੁਖ ਕੋਲ ਵਿਕਸਿਤ ਮਨ ਹੈ ਜਿਹੜਾ ਹੇਠਲੀਆਂ ਜੂਨਾਂ ਵਿਚ ਨਹੀ ਹੈ। ਮਸਲਨ, ਪਥਰ ਪੜਾਣ ਵਿਚ ਪ੍ਰਭੂ ਸ਼ਕਤੀ ਹੈ ਪਰ ਮਨ ਨਹੀ ਹੈ, ਪੇੜ ਪਤੇ ਵਿਚ ਪ੍ਰਭੂ ਸ਼ਕਤੀ ਵੀ ਹੈ ਤੇ ਨਾਮ–ਮਾਤਰ ਮਨ ਵੀ। ਪੰਛੀ–ਪਸ਼ੂ ਵਿਚ ਪ੍ਰਭੂ ਸ਼ਕਤੀ ਦੇ ਨਾਲ ਨਾਲ ਅਰਧ–ਵਿਕਸਤ ਮਨ ਹੈ, ਮਨੁਖ ਵਿਚ ਵਿਕਸਤ ਮਨ ਹੈ। ਤਰਕ ਹੈ ਕਿ ਲਖਾਂ ਜੂਨਾਂ ਵਿਚੋਂ ਲੰਘਣ ਬਾਦ ਮਨ ਵਿਕਸਤ ਹੁੰਦਾ ਹੈ। ਇਕ ਵਿਕਸਤ ਮਨ ਅਨ–ਵਿਕਸਤ ਸਰੀਰ ਵਿਚ ਕੰਮ ਨਹੀ ਕਰ ਸਕਦਾ। ਇਕ ਵਿਗਿਆਨਕ ਮਨ ਕਿਸੇ

ਕੀਟ-ਪਤੰਗ ਜਾਂ ਪੰਖੀ-ਪਸ਼ੂ ਦੇ ਸਰੀਰ ਵਿਚ ਕੰਮ ਨਹੀ ਕਰ ਸਕਦਾ। ਵਿਕਸਤ ਮਨ ਲਈ ਵਿਕਸਤ ਸਰੀਰ ਹੀ ਲੋੜੀਦਾ ਹੈ। ਇਸ ਲਈ ਮਨੁਖ ਮਰਨ ਉਪਰੰਤ ਮਨੁੱਖੀ ਸਰੀਰ ਹੀ ਧਾਰਨ ਕਰਦਾ ਹੈ। ਇਹ ਵਖਰੀ ਗਲ ਹੈ ਕਿ ਉਹ ਆਪਣੇ ਚੰਗੇ-ਮੰਦੇ ਕਰਮਾਂ ਦਾ ਫਲ ਸੁਖੀ-ਦੁਖੀ ਸਰੀਰ ਰਾਹੀ ਭੋਗਦਾ ਹੈ।

ਅਮਲ ਦੀ ਦ੍ਰਿਸ਼ਟੀ ਤੋਂ ਤਿਨਾਂ ਵਿਚਾਰਾਂ ਵਿਚ ਕੋਈ ਫਰਕ ਨਹੀ ਹੈ। ਇਕੋ ਜੀਵਨ ਨੂੰ ਮਨਣ ਵਾਲਿਆਂ ਲਈ, ਇਸਾਈ ਤੇ ਮੁਸਲਮਾਨਾਂ ਲਈ, ਇਸੇ ਜੀਵਨ ਵਿਚ ਹੀ ਪ੍ਰਭੂ ਪ੍ਰਾਪਤੀ ਲਈ ਸਭ ਕੁਝ ਕਰਨਾ ਪੈਦਾ ਹੈ। ਕਈ ਜੂਨਾਂ ਮਨਣ ਵਾਲੇ ਵੀ ਮੰਨਦੇ ਹਨ ਕਿ ਪ੍ਰਭੂ ਪ੍ਰਾਪਤੀ ਸਿਰਫ ਮਨੁਖੀ ਜੂਨ ਵਿਚ ਹੀ ਹੋ ਸਕਦੀ ਹੈ ਅਤੇ ਇਸ ਲਈ ਜੋ ਕੁਝ ਵੀ ਕਰਨਾ ਹੈ ਉਹ ਇਸੇ ਜੀਵਨ ਵਿਚ ਹੀ ਕਰਨਾ ਹੈ। ਹੋਰ ਜੂਨਾਂ ਹਨ ਪਰ ਉਹ ਕਰਮਾਂ ਦਾ ਫਲ ਭੋਗਣ ਲਈ ਹਨ, ਪ੍ਰਭੂ ਪ੍ਰਾਪਤੀ ਲਈ ਨਹੀ।

ਫਰੀਦ ਜੀ ਕਿਉਂਕਿ ਇਸਲਾਮ ਧਰਮ ਨੂੰ ਮੰਨਦੇ ਹਨ, ਇਸ ਲਈ ਉਨ੍ਹਾਂ ਜੋ ਕੁਝ ਕਰਨਾ ਹੈ ਇਸੇ ਜੀਵਨ ਵਿਚ ਕਰਨਾ ਹੈ। ਇਹ ਜੀਵਨ ਲੰਘ ਗਿਆ ਤਾਂ ਪ੍ਰਭੂ ਪ੍ਰਾਪਤੀ ਦਾ ਅਉਸਰ ਹੀ ਲੰਘ ਗਿਆ। ਇਸੇ ਲਈ ਫਰੀਦ ਜੀ ਕਹਿੰਦੇ ਹਨ ਕਿ ਪ੍ਰਭੂ ਵੱਲ ਦੀ ਯਾਤਰਾ ਕਰਨ ਲਈ ਹੁਣੇ ਹੀ ਬੇੜੇ ਦਾ ਬੰਦੋਬਸਤ ਕਰ ਲੈ ਕਿਉਂਕਿ ਜੇ ਸਮਾਂ ਲੰਘ ਗਿਆ ਤਾਂ ਫਿਰ ਕੁਝ ਸਵਰਨ ਵਾਲਾ ਨਹੀ। ਉਮਰ ਦਾ ਦਰਿਆ ਜਦੋਂ ਭਰ ਕੇ ਉਛਾਲੇ ਮਾਰਨ ਲਗੇ ਤਾਂ ਇਸ ਵਿਚ ਤਰਨਾ ਨਹੀ ਹੋ ਸਕਦਾ।

***-ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।***
***ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ।*** (੭੯੪)

ਇਸੇ ਕਾਰਣ ਜਿਉਂ ਜਿਉਂ ਫਰੀਦ ਜੀ ਦੀ ਉਮਰ ਵਧਦੀ ਜਾਂਦੀ ਹੈ, ਆਪ ਜੀ ਦੀ ਚਿੰਤਾ ਵੀ ਵਧਦੀ ਜਾਂਦੀ ਹੈ, (ਸਮਾਂ ਹਥੋਂ ਖੁਸ ਜਾਣ ਕਾਰਣ)। ਇਸ ਦਾ ਪ੍ਰਗਟਾਵਾ ਆਪ ਕਈ ਕਈ ਥਾਂ ਤੇ ਕਰਦੇ ਹਨ-

***-ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ।***
***ਅਜੈ ਸੁ ਰਬੁ ਨ ਬਹੁੜਿਓ ਦੇਖੁ ਬੰਦੇ ਕੇ ਭਾਗ।*** (੯੦)

*ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ।*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਣ ਕੀ ਆਸ।* (੯੧)
*ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ।*
*ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ।* (੯੨) (੧੩੮੨)
*—ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ।*
*ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰ।੯।* (੧੩੭੯)

ਜਦੋਂ ਮਨੁਖ ਜਨਮ ਲੈਦਾ ਹੈ ਤਾਂ ਉਸ ਦਾ ਜੀਵਨ-ਸਮਾਂ ਨਾਲ ਹੀ ਲਿਖਿਆ ਆਂਦਾ ਹੈ।ਇਹ ਸਮਾਂ ਵਧਾਇਆ ਨਹੀ ਜਾ ਸਕਦਾ।ਸਮੇਂ ਸਿਰ ਮੌਤ ਦਾ ਫਰਿਸ਼ਤਾ ਆ ਮੂੰਹ ਦਿਖਾਂਦਾ ਹੈ।ਜੇ ਕੋਈ ਉਦੋਂ ਤਕ ਵੀ ਸਰੀਰ ਨਾਲ ਹੀ ਅਟਕਿਆ ਰਹੇ ਅਤੇ ਇਸ ਦੇ ਨਾਸ਼ਵੰਤ ਗੁਣ ਨੂੰ ਨਾ ਸਮਝੇ ਤਾਂ ਉਹ ਫਰਿਸ਼ਤਾ ਜ਼ਬਰਦਸਤੀ ਉਸ ਦੇ ਸਰੀਰ ਤੋਂ ਜਾਨ ਕਢ ਲੈਂਦਾ ਹੈ।ਫਰੀਦ ਜੀ ਕਹਿੰਦੇ ਹਨ :

*—ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ।*
*ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸ।* (੧੩੮੦)
*ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ।*
*ਮਲਕ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ।*
*ਜਿੰਦ ਨਿਮਾਣੀ ਕਢੀਐ ਹਡਾ ਕੂ ਕੜਕਾਇ।*
*ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ।* (੧੩੭੭)

ਫਰੀਦ ਜੀ ਸਮੇਂ ਦੀ ਸਾਰ ਲੈਣ ਲਈ ਕਹਿੰਦੇ ਹਨ।ਆਪ ਜੀ ਕਹਿੰਦੇ ਹਨ ਕਿ ਮਾਂ ਦੇ ਥਨਾਂ ਵਿਚ ਸਮੇਂ ਸਿਰ ਹੀ ਦੁਧ ਆਂਦਾ ਹੈ।ਜੇ ਉਹ ਸਮਾਂ ਲੰਘ ਜਾਏ ਤਾਂ ਕਿਨਾ ਵੀ ਜਤਨ ਕਰੋ ਦੁਬਾਰਾ ਦੁਧ ਨਹੀ ਆਂਦਾ।ਫਰੀਦ ਜੀ ਕਹਿੰਦੇ ਹਨ-

*—ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ।* (੭੯੪)

ਇਸੇ ਤੱਤ ਨੂੰ ਸੇਖ ਜੀ ਇਕ ਸ਼ਲੋਕ ਵਿਚ ਵੀ ਸਮਝਾਂਦੇ ਹਨ।ਆਪ ਜੀ ਕਹਿੰਦੇ ਹਨ ਕਿ ਜਦੋਂ ਸਰੀਰ ਕੁਆਰਾ ਸੀ ਅਤੇ ਗੁਣ ਗ੍ਰਹਣ ਕੀਤੇ ਜਾ ਸਕਦੇ ਸਨ

ਉਸ ਵੇਲੇ ਸੰਸਾਰ ਦੇ ਚਿਕੜ ਵਿਚ ਫਸਣ ਦਾ ਚਾਉ ਸੀ (ਵਿਵਾਹ) ਅਤੇ ਜਦੋਂ ਇਸ ਚਿਕੜ ਵਿਚ ਡੁਬਣ ਲਗੇ ਤਾਂ ਆਪਣੇ ਕੁਆਰੇ ਜੀਵਨ ਲਈ ਚਾਹ ਉਤਪਨ ਹੋਇਆ। ਪਰ ਹੁਣ ਕੀ ਹੋ ਸਕਦਾ ਹੈ—

*—ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ। ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ। (੧੩੮੯)*

ਪ੍ਰਭੂ ਵਲ ਯਾਤਰਾ ਕਰਨ ਲਈ ਤਿਨ ਕਦਮ ਚੁਕਣੇ ਪੈਂਦੇ ਹਨ—

੧) ਮਜਬੂਤ ਬੇੜਾ ਤਿਆਰ ਕਰਨਾ (੨) ਪ੍ਰਭੂ ਅੱਗੇ ਭੇਟਾ ਕਰਨ ਲਈ ਚੰਗੀ ਸਮਗਰੀ ਬੇੜੇ ਉਪਰ ਲਦਣੀ ਅਤੇ ੩) ਚੰਗੇ ਮੌਸਮ ਲਈ ਅਰਦਾਸ ਕਰਨੀ ਜਦੋਂ ਸਾਗਰ ਵਿਚ ਲਹਿਰਾਂ ਘੱਟ ਹੋਣ ਤੇ ਹਵਾ ਸਹਾਇਕ ਹੋਏ।

ਬੇੜਾ ਬਨ੍ਹਣ ਤੋਂ ਮੁਰਾਦ ਹੈ ਸਮਝਣਾ ਕਿ ਇਹ ਜੀਵਨ ਅਨਮੋਲ ਹੈ ਅਤੇ ਜੇ ਇਸ ਸਮੇਂ ਪ੍ਰਭੂ ਵੱਲ ਯਾਤਰਾ ਨਹੀ ਕੀਤੀ ਗਈ ਤਾਂ ਬਾਅਦ ਵਿਚ ਦੁਖੀ ਹੋਣਾ ਪੈਂਦਾ ਹੈ। ਇਸ ਬਾਰੇ ਉਪਰ ਚਰਚਾ ਹੋ ਗਈ ਹੈ।

ਦੂਸਰੀ ਗੱਲ ਹੈ ਕਿ ਉਹ ਭੇਟਾ ਲਦਣੀ ਜਿਹੜੀ ਪ੍ਰਭੂ ਨੂੰ ਪਸੰਦ ਆਏ। ਇਸ ਬਾਰੇ ਫਰੀਦ ਜੀ ਕਸੁਭੜੇ ਦੇ ਫੁੱਲ ਦੀ ਮਿਸਾਲ ਦਿੰਦੇ ਹਨ । ਆਪ ਜੀ ਕਹਿੰਦੇ ਹਨ ਕਿ ਇਸ ਫੁਲ ਨੂੰ ਹੱਥ ਨਾ ਲਾਈ ਨਹੀ ਤਾਂ ਸੜ ਜਾਏਗਾ—

*—ਹਥੁ ਨ ਲਾਇ ਕਸੁਭੜੈ ਜਲਿ ਜਾਸੀ ਢੋਲਾ। (੭੯੪)*

ਕਸੁੰਭੜੇ ਦਾ ਫੁਲ ਦੇਖਣ ਵਿਚ ਬੜਾ ਸੁੰਦਰ ਹੁੰਦਾ ਹੈ। ਇਸ ਦਾ ਆਕਾਰ ਲੁਭਾਵਣਾ ਤੇ ਰੰਗ ਆਕਰਖਣਾ ਹੁੰਦਾ ਹੈ ਪਰ ਜੇ ਇਸ ਨੂੰ ਛੁਈਐ ਤਾਂ ਫੁਲ ਦਾ ਰੰਗ ਹੱਥਾਂ ਨੂੰ ਲੱਗ ਜਾਂਦਾ ਹੈ ਤਾਂ ਉਹ ਸੜਣ ਪੈਦਾ ਕਰਦਾ ਹੈ ਜਿਦਾਂ ਕਿ ਹੱਥ ਜਲਦੇ ਹੋਣ। ਇਸ ਨੂੰ ਸੁਘੀਏ ਤਾਂ ਇਸ ਵਿਚ ਕੋਈ ਖੁਸ਼ਬੋ ਨਹੀ ਹੁੰਦੀ। ਇਸ ਨੂੰ ਚਖੀਏ ਤਾਂ ਸਵਾਦ ਬਕਬਕਾ ਜਿਹਾ ਹੁੰਦਾ ਹੈ। ਇਦਾਂ ਹੀ ਮਾਇਆ ਦਾ ਰੰਗ ਹੈ। ਇਹ ਬੜਾ ਖਿਚ ਪਾਉਂਦਾ ਹੈ। ਇਸ ਵਿਚ ਅਸਲ ਗੁਣ ਕੋਈ ਨਹੀ ਹੁੰਦਾ। ਮਾਇਆ ਕਸੁੰਭੜੇ ਵਾਂਗ ਹੀ ਮੋਹੰਦੀ ਹੈ। ਇਸ ਵਿਚ ਪ੍ਰਾਣੀ ਆਪਣੀ ਮਰਜ਼ੀ ਨਾਲ ਫਸਦਾ ਹੈ ਤੇ ਦੁੱਖ

ਪਾਉਂਦਾ ਹੈ। ਮਾਇਆ ਕਾਰਣ ਮੱਛੀ ਗਲੇ ਵਿਚ ਕੰਡਾ ਫੱਸਾ ਲੈਂਦੀ ਹੈ, ਪਤੰਗਾ ਸੜ ਮਰਦਾ ਹੈ, ਹਾਥੀ ਦੁੱਖ ਪਾਂਦਾ ਹੈ ਤੇ ਕੀੜੇ-ਪਤੰਗੇ ਮਰਦੇ, ਖਪਦੇ ਹਨ-

*-ਜਲ ਮਹਿ ਮੀਨ ਮਾਇਆ ਕੇ ਬੇਧੇ। ਦੀਪਕ ਪਤੰਗ ਮਾਇਆ ਕੇ ਛੇਦੇ।*
*ਕਾਮ ਮਾਇਆ ਕੁੰਚਰ ਕਉ ਬਿਆਪੈ। ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ।*
*ਮਾਇਆ ਐਸੀ ਮੋਹਣੀ ਭਾਈ।ਜੇਤੇ ਜੀਅ ਤੇਤੇ ਡਹਕਾਈ।* (੧੧੬੦)

ਮਾਇਆ ਦੇ ਪ੍ਰਭਾਵ ਤੋਂ ਬਚਣ ਲਈ ਜ਼ਰੂਰੀ ਹੈ ਕਿ ਗੁਣ ਗ੍ਰਹਿਣ ਕੀਤੇ ਜਾਣ ਤੇ ਅਉਗੁਣ ਤਿਆਗੇ ਜਾਣ। ਫਰੀਦ ਜੀ ਕਹਿੰਦੇ ਹਨ ਕਿ ਕਿਸੇ ਦਾ ਬੁਰਾ ਨ ਕਰੋ, ਲੋਭ ਨ ਕਰੋ, ਮੰਦੇ ਕੰਮ ਨ ਕਰੋ, ਮਾਇਆ ਦੇ ਪ੍ਰਭਾਓ ਤੋਂ ਬਚੋ, ਮਹਲ-ਮਾੜੀਆਂ ਦਾ ਮਾਣ ਨਾ ਕਰੋ ।

*-ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ।੬।* (੧੩੭੮)
*-ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ।* (੧੩੭੮)
*-ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ।*
*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ।੨੭।* (੧੩੭੯)
*-ਫਰੀਦਾ ਜਾਂ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ।੧੪।* (੧੩੭੮)
*-ਫਰੀਦਾ ਕੋਠੇ ਮੰਡਪ ਮਾੜੀਆ ਉਸਾਰਦੇ ਭੀ ਗਏ।*
*ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ।੪੬।* (੧੩੮੦)
*-ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ।੭੫।* (੧੩੮੧)
*-ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ।੭੮।* (੧੩੮੨)
*-ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ।*
*ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ।੫੭।* (੧੩੮੦)
*-ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ।*
*ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ।੧੨੯।* (੧੩੮੧)

ਫਰੀਦ ਜੀ ਦੇ ਉਪਦੇਸ਼ ਦਾ ਸਾਰਅੰਸ਼ ਇਹੀ ਹੈ ਕਿ ਜਿਸ ਕੰਮ ਵਿਚ ਗੁਣ (ਸਦ ਗੁਣ) ਨਹੀ ਉਹ ਨ ਕਰੋ ਕਿਉਕਿ ਇਨ੍ਹਾਂ ਰਾਹੀ ਮਨੁੱਖ ਪ੍ਰਭੂ ਅੱਗੇ ਸ਼ਰਮਿੰਦਾ ਹੁੰਦਾ ਹੈ।

*—ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ।੫੯।* (੧੩੮੧)

ਗੁਰਮਤਿ ਹੈ 'ਹੁਕਮਿ ਰਜਾਈ ਚਲਣਾ' ਦੁੱਖ-ਸੁੱਖ ਵਿਚ ਮਨ ਦੀ ਇਕਸੁਰਤਾ ਬਣਾਈ ਰੱਖਣੀ, ਦੁੱਖ ਵਿਚ ਦੁਖੀ ਨਹੀ ਹੋਣਾ, ਸੁੱਖ ਵਿਚ ਨਚਣਾ ਨਹੀ– 'ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ।' ਫਰੀਦ ਜੀ ਵੀ ਇਹੀ ਗੱਲ ਦੁਹਰਾ ਰਹੇ ਹਨ :

*—ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਇ ਵਿਕਾਰੁ।*
*ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰ।੧੦੯।* (੧੩੮੩)

ਪ੍ਰਭੂ ਦਾ ਹੁਕਮ ਹੀ ਸਭ ਥਾਈ ਚਲਦਾ ਹੈ। ਜਿਹੜਾ ਉਸ ਤੋਂ ਮਨੁਕਰ ਹੋ ਕੇ ਵਖਰਾ ਚਲਣਾ ਚਾਹੁੰਦਾ ਹੈ, ਉਹੀ ਦੁਖੀ ਹੁੰਦਾ ਹੈ। ਚੰਨ-ਤਾਰੇ, ਬਾਗ-ਬਗੀਚੇ, ਫਲ-ਫੁਲ, ਸਾਰੀ ਕਾਇਨਾਤ ਉਸ ਦੇ ਹੁਕਮ ਨੂੰ ਮਨ ਕੇ ਚਲਦੀ ਹੈ ਤੇ ਸੁੱਖੀ ਰਹਿੰਦੀ ਹੈ। ਪਰ ਮਨੁੱਖ ਹੀ ਇਕ ਐਸਾ ਮੂੜ ਹੈ ਜਿਹੜਾ ਉਸ ਦੇ ਹੁਕਮ ਦੇ ਉਲਟ ਚਲਣਾ ਚਾਹੁੰਦਾ ਹੈ। ਅਤੇ ਜਦੋਂ ਦੁਖੀ ਹੁੰਦਾ ਹੈ ਤਾਂ ਪ੍ਰਭੂ ਨੂੰ ਉਲਾਮ੍ਹਾਂ ਦਿੰਦਾ ਹੈ। ਉਹ ਨਹੀ ਸਮਝਦਾ ਕਿ ਆਪਣੇ ਦੁੱਖ ਲਈ ਉਹ ਆਪ ਜ਼ਿੰਮੇਵਾਰ ਹੈ। ਕਾਲੀਦਾਸ ਵਾਂਗ ਉਹ ਉਸੇ ਪੇੜ ਦੀ ਟਾਹਣੀ ਨੂੰ ਕੱਟ ਰਿਹਾ ਹੈ ਜਿਸ ਉਪਰ ਉਹ ਬੈਠਾ ਹੈ। ਉਹ ਨਹੀ ਜਾਣਦਾ ਕਿ ਜਦੋਂ ਕੱਟੀ ਟਾਹਣੀ ਡਿਗੇ ਗੀ ਤਾਂ ਉਹ ਵੀ ਡਿੱਗ ਕੇ ਹੱਡ-ਗੋਡੇ ਭਨਾਏਗਾ। 'ਅਲਾਹ ਭਾਵੈ ਸੋ ਭਲਾ' ਹੀ ਅਲਾਹ ਨਾਲ ਪਿਆਰ ਦੀ ਨਿਸ਼ਾਨੀ ਹੈ। ਅਸੀ ਆਪਣੇ ਤੇ ਅਲਾਹ ਵਿਚਕਾਰ ਹਉਂ ਦੀ ਪਾਲ (ਪਰਦਾ) ਪਾ ਲਈ ਹੈ ।ਇਸ ਕਾਰਣ ਸਾਨੂੰ ਉਸ ਦਾ ਹੁਕਮ ਨਹੀ ਦਿਸਦਾ, ਆਪਣਾ ਹੀ ਹੁਕਮ ਦਿਸਦਾ ਹੈ। ਪ੍ਰਸਿੱਧ ਮਨੋਵਿਗਿਆਨਕ ਫਰਾਇ (FREUD) ਕਹਿੰਦਾ ਹੈ ਕਿ ਹਰ ਮਨੁੱਖ ਵਿਚ ਆਪਣੇ ਆਪ ਨੂੰ ਨੁਕਸਾਨ

ਪਹੁੰਚਾਉਣ ਦੀ ਇੱਛਾ (DEATH WISH) ਹੁੰਦੀ ਹੈ। ਉਹ ਚਾਹੇ-ਅਨਚਾਹੇ ਉਹੀ ਕਰੀ ਜਾਂਦਾ ਹੈ ਜਿਸ ਰਾਹੀ ਉਸ ਨੂੰ ਨੁਕਸਾਨ ਪਹੁੰਚੇ। ਅਸੀ ਸ਼ਾਇਦ ਇਸ ਨਾਲ ਸਹਿਮਤ ਨਹੀ ਹੋਵਾਂਗੇ ਕਿਉਂਕਿ ਕੋਈ ਵੀ ਆਪਣੀ ਹਾਨੀ ਨਹੀ ਚਾਹੁੰਦਾ । ਪਰ ਗਹਿਰੇ ਵਿਚ ਤਾਂ ਅਸੀ ਇਹੀ ਕੁਝ ਕਰ ਰਹੇ ਹਾਂ ਨਹੀ ਤਾਂ ਅਸੀ ਦੁਖੀ ਕਿਉਂ ਹਾਂ। ਸਾਡੇ ਦੁਖਾਂ ਦਾ ਕਾਰਣ ਅਸੀ ਨਹੀ ਤਾਂ ਕੌਣ ਹੈ? ਫਰਾਇਡ ਉਹੀ ਗੱਲ ਕਰ ਰਿਹਾ ਹੈ ਜਿਹੜੀ ਧਰਮ ਕਹਿੰਦਾ ਹੈ-ਮਨੁੱਖ ਹਉਮੈ ਕਾਰਣ ਦੁਖੀ ਹੈ। ਗੁਰਬਾਣੀ ਦਸਦੀ ਹੈ-

*-ਜੋ ਜਨਮੇ ਸੇ ਰੋਗਿ ਵਿਆਪੇ। ਹਉਮੈ ਮਾਇਆ ਦੂਖਿ ਸੰਤਾਪੇ। (੩੫੨)*

ਫਰਾਇਡ ਕਹਿੰਦਾ ਹੈ ਕਿ ਮਰਨ ਇਛਾ ਕਾਰਨ ਹੀ ਮਨੁੱਖ ਆਤਮ-ਹਤਿਆ ਬਾਰੇ ਸੋਚਦਾ ਹੈ। ਮੰਨਿਆ ਜਾਂਦਾ ਹੈ ਕਿ ਹਰ ਮਨੁੱਖ ਆਪਣੇ ਜੀਵਨ ਵਿਚ ੫-੧੦ ਵਾਰੀ ਆਤਮ ਹਤਿਆ ਬਾਰੇ ਸੋਚਦਾ ਹੈ। ਇਹ ਵੱਖਰੀ ਗੱਲ ਹੈ ਕਿ ਉਹ ਇਦਾਂ ਕਰ ਨਹੀ ਪਾਉਂਦਾ। ਬੱਚੇ ਨੂੰ ਜ਼ਰਾ ਜਿਨਾਂ ਡਾਂਟੋ ਤਾਂ ਉਹ ਮਰਨ ਦੀ ਗੱਲ ਕਰਦਾ ਹੈ। ਭਾਵੇਂ ਅਸੀ ਆਪਣੇ ਆਪ ਨੂੰ ਚਾਹ ਕੇ ਵੀ ਮਾਰ ਨਹੀ ਸਕੇ, ਪਰ ਸਾਡਾ ਜੀਵਨ ਜ਼ਰੂਰ ਮਰਿਆ ਵਰਗਾ ਹੋ ਜਾਂਦਾ ਹੈ-ਦੁਖੀ, ਪੀੜਤ, ਨਿਰਉਤਸ਼ਾਹ, ਮੁਰਦਾ। ਇਕ ਫਿਲਾਸਫਰ ਨਟਸ਼ੇ ਨੇ ਕਿਹਾ ਸੀ ਕਿ ਮੈਂ ਹਸਦਾ ਰਹਿੰਦਾ ਹਾਂ ਕਿਉਂਕਿ ਨਹੀ ਤਾਂ ਮੈਨੂੰ ਰੋਣਾ ਪਵੇਗਾ। ਅਸੀ ਵੀ ਉਪਰੋ ਉਪਰ ਹਸਦੇ ਰਹਿਣ ਦਾ ਮਖੌਟਾ ਪਾਈ ਰੱਖਦੇ ਹਾਂ ਤਾਂ ਕਿ ਸਾਡਾ ਦੁੱਖ ਕਿਸੇ ਨੂੰ ਦਿਸ ਨ ਪਵੇ। ਫਰੀਦ ਜੀ ਤਾਂ ਕਹਿੰਦੇ ਹੀ ਹਨ:

*-ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ।*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ।੮੧। (੧੩੮੨)*

ਇਨ੍ਹਾਂ ਦੁਖਾਂ ਤੋਂ ਮੁਕਤੀ ਪਾਉਣ ਲਈ ਪ੍ਰਭੂ ਵੱਲ ਯਾਤਰਾ ਕਰੋ, ਪ੍ਰਭੂ ਲਈ ਸਦਗੁਣਾਂ ਦੀ ਭੇਟਾ ਕਰੋ ਅਤੇ ਅਰਦਾਸ ਕਰੋ ਕਿ ਭੇਟਾ ਪ੍ਰਵਾਨ ਹੋ ਸਕੇ। ਅਰਦਾਸ ਸਹੀ ਅਰਥਾਂ ਵਿਚ ਆਪਣੀ ਭੇਟਾਂ ਦੀ ਪ੍ਰਵਾਨਗੀ ਲਈ ਹੀ ਹੋ ਸਕਦੀ ਹੈ। ਜਦੋ ਪਾਤਸ਼ਾਹ ਅੱਗੇ ਖਲੋ ਕੇ ਭੇਟਾ ਨਜ਼ਰ ਕੀਤੀ ਜਾਂਦੀ ਹੈ ਤਾਂ ਅਰਦਾਸ ਉਸ ਦੀ ਕਬੂਲੀਅਤ ਦੀ ਹੀ ਹੁੰਦੀ ਹੈ। ਉਸ ਸਮੇਂ ਕੁਝ ਨਹੀ ਮੰਗਿਆ ਜਾਂਦਾ। ਪਾਤਸ਼ਾਹ ਖੁਸ਼

ਹੋ ਕੇ ਆਪ ਕੁਝ ਦੇ ਦੇਵੇ ਤਾਂ ਵੱਖਰੀ ਗੱਲ ਹੈ ਪਰ ਅਸੀ ਕੁਝ ਨਹੀ ਮੰਗਦੇ। ਇਹੀ ਦਸਤੂਰ ਸਚੇ ਪਾਤਸ਼ਾਹ ਬਾਰੇ ਹੈ। ਜੀਵਨ ਭਰ ਜੋ ਚੰਗਾ ਕਮਾਇਆ ਹੈ ਉਸਨੂੰ ਪ੍ਰਭੂ ਅਗੇ ਰੱਖ ਦਿਉ ਅਤੇ ਪ੍ਰਵਾਨਗੀ ਲਈ ਅਰਦਾਸ ਕਰੋ। ਹੋਰ ਮੰਗਣਾ ਦੁੱਖ ਮਿਟਾਉਦਾ ਨਹੀ, ਸਗੋਂ ਵਧਾਉਦਾ ਹੈ। ਗੁਰਬਾਣੀ ਸਮਝਾਉਦੀ ਹੈ:

*—ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ।*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ। (੯੫੮)*

ਅਸੀ ਸੰਸਾਰੀ ਵਸਤੂਆਂ ਦੇ ਮੰਗਣ ਵਿਚ ਐਨੇ ਅਭਿਆਸਤ ਹੋ ਗਏ ਹਾਂ ਕਿ ਜੇ ਕਿਤੇ ਸਾਨੂੰ ਪ੍ਰਭੂ ਮਿਲ ਹੀ ਜਾਵੇ ਤਾਂ ਵੀ ਅਸੀ ਉਸ ਕੋਲੋਂ ਉਸ ਦਾ ਪ੍ਰੇਮ ਨਹੀ ਬਲਕਿ ਉਸ ਦੀਆਂ ਵਸਤੂਆਂ ਹੀ ਮੰਗਾਂਗੇ। ਜੀਵਨ ਭਰ ਦੇ ਆਪਣੇ ਤੇ ਦੂਸਰਿਆਂ ਦੇ ਅਨੁਭਵਾਂ ਤੋਂ ਇਕ ਸਿਧੀ ਗੱਲ ਅਸੀ ਨਹੀ ਸਮਝ ਸਕੇ ਕਿ ਸੁਖ ਬਹੁਤੇ ਧਨ ਵਿਚ ਨਹੀ, ਸੈਰ ਸਪਾਟੇ ਵਿਚ ਨਹੀ, ਨਾਚ-ਗਾਣੇ ਵਿਚ ਨਹੀ, ਸੰਸਾਰੀ ਵਸਤੂਆਂ ਦੀ ਉਪਲਬਧੀ ਇਕ ਮੁਖੋਟੇ ਵਾਂਗ ਹੈ ਜਿਹੜਾ ਸਾਡਾ ਅੰਦਰਲਾ ਦੁਖ ਛੁਪਾਈ ਰੱਖਦਾ ਹੈ ਪਰ ਇਸ ਦੇ ਹਟਾਉਣ ਨਾਲ ਦੁੱਖ ਸਾਹਮਣੇ ਆ ਖਲੌਂਦਾ ਹੈ। ਇਸ ਬਾਰੇ ਗੁਰਬਾਣੀ ਸਮਝਾਂਦੀ ਹੈ-

*—ਸੁਖੁ ਨਾਹੀ ਬਹੁਤੈ ਧਨਿ ਖਾਟੇ। ਸੁਖੁ ਨਾਹੀ ਪੇਖੇ ਨਿਰਤਿ ਨਾਟੇ।*
*ਸੁਖੁ ਨਾਹੀ ਬਹੁ ਦੇਸ ਕਮਾਏ। ਸਰਬ ਸੁਖਾ ਹਰਿ ਹਰਿ ਗੁਣ ਗਾਏ।(੧੧੪੭)*
*—ਤ੍ਰਿਬਿਧਿ ਮਾਇਆ ਰਹੀ ਬਿਆਪਿ। ਜੋ ਲਪਟਾਨੋ ਤਿਸੁ ਦੂਖ ਸੰਤਾਪ।*
*ਸੁਖ ਨਾਹੀ ਬਿਨੁ ਨਾਮ ਧਿਆਏ। ਨਾਮ ਨਿਧਾਨੁ ਬਡਭਾਗੀ ਪਾਏ। (੧੧੮੫)*
*—ਸ੍ਵਾਂਗੀ ਸਿਉ ਜੋ ਮਨੁ ਰੀਝਾਵੈ। ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ।(੧੧੮੫)*

ਹਿਟਲਰ ਹੀਨ-ਭਾਵਨਾ ਤੋਂ ਪੀੜਤ ਹੈ ਪਰ ਇਸ ਨੂੰ ਛੁਪਾਉਣ ਲਈ ਉਹ ਸੰਸਾਰ ਵਿਜਈ ਬਣਨਾ ਚਾਹੁੰਦਾ ਹੈ। ਲੈਲਿਨ ਛੋਟੇ ਕੱਦ ਦਾ ਹੈ ਇਸ ਲਈ ਉਹ ਉਚੀ ਕੁਰਸੀ ਤੇ ਬੈਠਦਾ ਹੈ ਤਾਂ ਕਿ ਮਿਲਣ ਵਾਲਾ ਨੀਵਾਂ ਨਜ਼ਰ ਆਏ। ਨੈਪੋਲੀਅਨ ਬਚਪਨ ਵਿਚ ਛੇਤੀ ਹਾਰ ਜਾਂਦਾ ਸੀ। ਇਸ ਨੂੰ ਛੁਪਾਉਣ ਲਈ ਉਸ ਨੇ 'ਹਾਰ' ਸ਼ਬਦ-ਕੋਸ਼

ਵਿਚੋਂ ਹੀ ਕੱਢ ਦਿੱਤਾ ਤਾਂ ਕਿ ਕੋਈ ਇਸ ਸ਼ਬਦ ਨੂੰ ਨ ਪੜ੍ਹੇ। ਅਸੀ ਆਪਣੀ ਅੰਦਰੂਨੀ ਕਮਜ਼ੋਰੀ ਨੂੰ ਛੁਪਾਉਣ ਲਈ ਰੰਗ-ਬਰੰਗੇ ਮੁਖੌਟੇ ਪਾ ਲੈਂਦੇ ਹਾਂ । ਪਰ ਕੋਈ ਆਪਣੇ ਆਪ ਨੂੰ ਆਪਣੇ ਕੋਲੋ ਕਿਦਾਂ ਲੁਕਾ ਸਕਦਾ ਹੈ। ਪ੍ਰਭੂ ਤੋਂ ਵਿਛੜਨ ਦੀ ਪੀੜ ਧਨ, ਦੌਲਤ, ਪਦ-ਪਦਵੀ ਦੇ ਮੁਖੌਟਿਆਂ ਰਾਹੀ ਨਹੀ ਛੁਪਾਈ ਜਾ ਸਕਦੀ। ਇਹ ਪ੍ਰਭੂ ਮਿਲਾਪ ਨਾਲ ਹੀ ਮਿਟੇਗੀ। ਇਕ ਕੰਪਨੀ ਰੋਪਰ ਸਟਾਂਚ ਵਲੋਂ ਕੀਤੇ ਸਰਵੇ ਅਨੁਸਾਰ ਚੀਨ ਤੇ ਰੂਸ ਦੇ ਦੇਸ਼ ਵਾਸੀ, ਜਿਹੜੇ ਰਬ ਨੂੰ ਨਹੀ ਮੰਨਦੇ, ਸਿਰਫ ੯੭ ਤੇ ੩੭ ਹਨ ਜਦੋਂ ਕਿ ੪੬ ਗਰੀਬ ਤੇ ਧਾਰਮਿਕ ਭਾਰਤੀ ਖੁਸ਼ ਹਨ। ਸੋ ਖੁਸ਼ੀ ਦਾ ਮਾਪ-ਡੰਡ ਮਾਇਆ ਨਹੀ ਧਰਮ ਹੈ, ਪ੍ਰਭੂ ਮਿਲਾਪ ਦੀ ਤਾਂਘ ਹੈ।

ਪ੍ਰਭੂ ਨੂੰ ਮਿਲਣ ਲਈ ਸਦਗੁਣਾਂ ਦੀ ਪੋਟਲੀ ਨੂੰ ਭੇਟਾ ਕਰੋ। ਜੇ ਇਹ ਪੋਟਲੀ ਇਨ੍ਹਾਂ ਗੁਣਾਂ ਤੋਂ ਸਖੱਣੀ (ਪਤਲੀ) ਹੈ ਤਾਂ ਨਿਸ਼ਚੇ ਹੀ ਪ੍ਰਭੂ ਨਾਰਾਜ ਹੋਏਗਾ ਤੇ ਗੁੱਸੇ ਨਾਲ (ਕੇਰੇ) ਬੋਲੇਗਾ-'ਇਕ ਆਪੀਨੈ ਪਤਲੀ ਸਹ ਕੇਰੇ ਬੋਲਾ।' ਇਸ ਤੋਂ ਬਚਣਾ ਹੈ ਤਾਂ ਅਉਗੁਣਾਂ ਨੂੰ ਹੱਥ ਨ ਲਾਉ- 'ਹਥੁ ਨ ਲਾਇ ਕਸੁੰਭੜੇ ਜਲਿ ਜਾਸੀ ਢੋਲਾ।' ਆਪਣੇ ਅਕੀਦੇ ਮੁਤਾਬਕ ਫਰੀਦ ਜੀ ਕਹਿੰਦੇ ਹਨ ਕਿ ਇਹ ਸਰੀਰ ਤਾਂ ਕਬਰ ਵਿਚ ਮਿਟੀ ਦੀ ਢੇਰੀ ਬਣ ਜਾਏਗਾ ਪਰ ਅਉਗੁਣ ਭਰਿਆ ਜੀਆ ਪ੍ਰਭੂ ਦੀ ਦਰਗਾਹ ਵਿਚ ਸ਼ਰਮਸ਼ਾਰ (ਡੁੰਮਣਾ) ਹੋਏਗਾ। ਫਰੀਦ ਜੀ ਚਿਤਾਵਨੀ ਦਿੰਦੇ ਹਨ-

*-ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ।* (੭੯੪)



੫

# ਭਗਤ ਬੇਣੀ ਜੀ

---

ਕਹੁ ਬੇਣੀ ਗੁਰਮੁਖਿ ਧਿਆਵੈ।

---

ਤਨਿ ਚੰਦਨੁ ਮਸਤਕਿ ਪਾਤੀ। ਰਿਦ ਅੰਦਰਿ ਕਰਤਲ ਕਾਤੀ।
ਠਗ ਦਿਸਟਿ ਬਗਾ ਲਿਵ ਲਾਗਾ। ਦੇਖਿ ਬੈਸਨੋ ਪ੍ਰਾਨ ਮੁਖ ਭਾਗਾ।੧।

ਕਲਿ ਭਗਵਤ ਬੰਦ ਚਿਰਾਂਮੰ। ਕ੍ਰੂਰ ਦਿਸਟਿ ਰਤਾ ਨਿਸਿ ਬਾਦੰ।੧।ਰਹਾਉ।
ਨਿਤਪ੍ਰਤਿ ਇਸਨਾਨੁ ਸਰੀਰੰ। ਦੁਇ ਧੋਤੀ ਕਰਮ ਮੁਖਿ ਖੀਰੰ।
ਰਿਦੈ ਛੁਰੀ ਸੰਧਿਆਨੀ। ਪਰ ਦਰਬੁ ਹਿਰਨ ਕੀ ਬਾਨੀ।੨।
ਸਿਲ ਪੂਜਸਿ ਚਕ੍ਰ ਗਣੇਸੰ। ਨਿਸਿ ਜਾਗਸਿ ਭਗਤਿ ਪ੍ਰਵੇਸੰ।
ਪਗ ਨਾਚਸਿ ਚਿਤੁ ਅਕਰਮੰ। ਏ ਲੰਪਟ ਨਾਚ ਅਧਰਮੰ।੩।
ਮ੍ਰਿਗ ਆਸਣੁ ਤੁਲਸੀ ਮਾਲਾ। ਕਰ ਊਜਲ ਤਿਲਕੁ ਕਪਾਲਾ।
ਰਿਦੈ ਕੂੜੁ ਕੰਠਿ ਰੁਦ੍ਰਾਖੰ। ਰੇ ਲੰਪਟ ਕ੍ਰਿਸਨੁ ਅਭਾਖੰ।੪।
ਜਿਨਿ ਆਤਮ ਤਤੁ ਨ ਚੀਨਿਆ। ਸਭ ਫੋਕਟ ਧਰਮ ਅਬੀਨਿਆ।
ਕਹੁ ਬੇਣੀ ਗੁਰਮਖਿ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ।੫।

(੧੩੫੧)

੫

## ਕਹੁ ਬੇਣੀ ਗੁਰਮੁਖਿ ਧਿਆਵੈ।

੧ . *ਜੀਵਨ :* ਭਗਤ ਬੇਣੀ ਜੀ ਦੇ ਜਨਮ ਸਮੇਂ, ਜਨਮ ਸਥਾਨ ਤੇ ਜੀਵਨ ਲੀਲਾ ਬਾਰੇ ਕੋਈ ਜਾਣਕਾਰੀ ਨਹੀ ਮਿਲੀ। ਭਗਤ ਜੀ ਨੇ ਆਪਣੀ ਬਾਣੀ ਵਿਚ ਆਪਣੇ ਬਾਰੇ ਕੋਈ ਜਾਣਕਾਰੀ ਨਹੀ ਦਿੱਤੀ ਅਤੇ ਨ ਹੀ ਕਿਸੇ ਇਤਿਹਾਸ ਵਿਚ ਇਸ ਬਾਰੇ ਕੁਝ ਲਿਖਿਆ ਮਿਲਦਾ ਹੈ । ਮੰਨਿਆ ਜਾਂਦਾ ਹੈ ਕਿ ਆਪ ਜੀ ਨੇ ੧੫ਵੀ ਤੇ ੧੬ਵੀ ਸਦੀ ਵਿਚਕਾਰ ਸੰਸਾਰ ਯਾਤਰਾ ਕੀਤੀ। ਇਕ ਵਿਦਵਾਨ ਅਨੁਸਾਰ ਆਪ ਜੀ ਦਾ ਪੂਰਾ ਨਾਮ ਬ੍ਰਹਮ ਭਾਟ ਬੇਣੀ ਸੀ ਅਤੇ ਆਪ ਜੀ ਦਾ ਜਨਮ ੧੫੭੩ ਏ. ਡੀ. ਅਸਨੀ ਨਗਰ ਵਿਚ ਹੋਇਆ। ਪਰ ਇਸ ਬਿਆਨ ਦਾ ਕੋਈ ਆਧਾਰ ਨਹੀ ਦੱਸਿਆ ਗਿਆ, ਨ ਹੀ ਇਹ ਦੱਸਿਆ ਗਿਆ ਹੈ ਕਿ ਇਹ ਅਸਨੀ ਨਗਰ ਕਿਥੇ ਹੈ।

ਭਾਈ ਗੁਰਦਾਸ ਜੀ ਦੀ ੧੦ਵੀ ਵਾਰ ਵਿਚ ਭਗਤ ਜੀ ਦੇ ਜੀਵਨ ਬਾਰੇ ਇਕ ਉਲੇਖ ਮਿਲਦਾ ਹੈ। ਦੱਸਿਆ ਜਾਂਦਾ ਹੈ ਕਿ ਆਪ ਇਕਾਂਤ ਵਿਚ ਬੈਠ ਕੇ ਪ੍ਰਭੂ ਭਗਤੀ ਵਿਚ ਲੀਨ ਰਹਿੰਦੇ ਸਨ ਅਤੇ ਗ੍ਰਿਹਸਤੀ ਔਕੜਾਂ ਵੱਲ ਘੱਟ ਧਿਆਨ ਦਿੰਦੇ ਸਨ। ਸ਼ਾਮੀ ਘਰ ਆਣ ਤੇ ਦਸਦੇ ਸਨ ਕਿ 'ਰਾਜ ਦੁਆਰਿ' ਗਿਆ ਸਾਂ ਪਰ ਜਦੋਂ ਲੋੜੀਦੀ ਵਸਤੂਆਂ ਦੀ ਪੁਛ ਕੀਤੀ ਜਾਂਦੀ ਸੀ ਤਾਂ ਆਪ ਜੀ 'ਵਲ ਛਲੁ ਕਰਿਕੇ ਝਟੁ ਲੰਘਾਵੇ' ਕਰਦੇ ਸਨ ਜਾਂ ਚੁਪ ਰਹਿੰਦੇ ਸਨ। ਸਮਾਧੀ ਵਿਚ ਐਨੇ ਲੀਨ ਹੋ ਜਾਂਦੇ ਸਨ ਕਿ ਆਪ ਜੀ ਦਾ ਧਿਆਨ ਇਸ ਪਾਸੇ ਜਾਂਦਾ ਹੀ ਨਹੀ ਸੀ। ਇਦਾਂ ਦੇ ਪ੍ਰਭੂ ਵਿਚ ਲੀਨ ਭਗਤਾਂ ਬਾਰੇ ਗੁਰਬਾਣੀ ਕਹਿੰਦੀ ਹੈ : 'ਨਾਮੁ ਨਿਧਾਨੁ ਜਾਕੈ ਮਨ ਮਾਹਿ। ਤਿਸ ਕਉ ਚਿੰਤਾ ਸੁਪਨੈ ਨਾਹਿ।' ਭਾਈ ਗੁਰਦਾਸ ਜੀ ਲਿਖਦੇ ਹਨ ਕਿ ਪ੍ਰਭੂ 'ਰਾਜਾ' ਆਪ ਆ ਕੇ ਭਗਤ ਜੀ ਦੀਆਂ ਘਰੇਲੂ ਥੋੜਾ ਪੂਰੀਆਂ ਕਰ ਜਾਂਦੇ ਸੀ–

*–ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ।*
*ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ।*
*ਘਰ ਆਇਆ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ।*
*ਘਰ ਸਭ ਵਥੂ ਮੰਗੀਅਨਿ ਵਲੁ ਛਲੁ ਕਰਿਕੈ ਝਟੁ ਲੰਘਾਵੈ।*
*ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ।*
*ਦੇਇ ਦਿਲਾਸਾ ਤੁਸਿਕੈ ਅਣਗਣਤੀ ਖਰਚੀ ਪਹੁੰਚਾਵੈ।*
*ਓਥਹੁ ਆਇਆ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ।*
*ਭਗਤ ਜਨਾਂ ਜੈਕਾਰੁ ਕਰਾਵੈ।* *(ਵਾਰ ੧੦/੧੪ ਪਉੜੀ)*

ਕਲਸ ਭਟ ਕਹਿੰਦੇ ਹਨ ਕਿ ਆਪ ਜੀ ਨੂੰ 'ਜੋਗ ਧਿਆਨ ਤੇ ਪ੍ਰਭੂ ਗਿਆਨ ਤੋਂ ਇਲਾਵਾ ਹੋਰ ਕਿਸੇ ਗੱਲ ਵਿਚ ਰੁਚੀ ਨਹੀ ਸੀ–

*–ਭਗਤੁ ਬੇਣਿ ਗੁਣ ਰਵੈ ਸਹਿਜ ਆਤਮ ਰੰਗੁ ਮਾਣੈ।*
*ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭੁ ਅਵਰ ਨ ਜਾਣੈ।*
*(੧੩੯੦)*

ਗੁਰੂ ਅਰਜਨ ਦੇਵ ਜੀ ਵੀ ਗਵਾਹੀ ਦਿੰਦੇ ਹਨ ਕਿ ਭਗਤ ਜੀ ਉਪਰ ਗੁਰੂ ਦੀ ਅਪਾਰ ਕ੍ਰਿਪਾ ਸੀ–

*–ਬੇਣੀ ਕਉ ਗੁਰਿ ਕੀਓ ਪ੍ਰਗਾਸੁ। ਰੇ ਮਨ ਤੂ ਭੀ ਹੋਹਿ ਦਾਸੁ। (੧੧੯੨)*

੨ . **ਬਾਣੀ** : ਭਗਤ ਜੀ ਦੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਤਿੰਨ ਸ਼ਬਦ ਹਨ। ਪਹਿਲੇ ਸ਼ਬਦ ਵਿਚ ਭਗਤ ਜੀ ਯੋਗਿਕ ਪ੍ਰਾਣਾਯਾਮ ਦੀਆਂ ਤਿੰਨ ਨਾੜੀਆਂ ਤੇ ਅਨਾਹਦ ਸ਼ਬਦ ਦੀ ਗੱਲ ਕਰਦੇ ਹਨ। ਦੂਸਰੇ ਸ਼ਬਦ ਵਿਚ ਵੀ ਭਗਤ ਜੀ ਸੁਰਤਿ ਨੂੰ ਸ਼ਬਦ ਵਿਚ ਜੋੜ ਕੇ ਅੰਦਰਲੇ ਅਨਹਦ ਵਾਜੇ ਨੂੰ ਸੁਣਨ ਦਾ ਜ਼ਿਕਰ ਕਰਦੇ ਹਨ। ਦੋਹਾਂ ਸ਼ਬਦਾਂ ਦੀਆਂ ਪਹਿਲੀਆਂ ਤੁੱਕਾਂ ਇਦਾਂ ਹਨ–

*–ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ।*
*ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ।੧।*
*ਸੰਤਹੁ ਤਹਾ ਨਿਰੰਜਨ ਰਾਮੁ ਹੈ।*
*ਗੁਰ ਗਮਿ ਚੀਨੈ ਬਿਰਲਾ ਕੋਇ। ਤਹਾਂ ਨਿਰੰਜਨੁ ਰਮਈਆ ਹੋਇ।ਰਹਾਉ।*
*ਦੇਵ ਸਥਾਨੈ ਕਿਆ ਨੀਸਾਣੀ। ਤਹ ਬਾਜੇ ਸਬਦ ਅਨਾਹਦ ਬਾਣੀ। (੯੭੪)*

*–ਖਟੁ ਮਟੁ ਦੇਹੀ ਮਨੁ ਬੈਰਾਗੀ। ਸੁਰਤਿ ਸਬਦੁ ਧੁਨਿ ਅੰਤਰਿ ਜਾਗੀ।*
*ਵਾਜੈ ਅਨਹਦੁ ਮੇਰਾ ਮਨੁ ਲੀਣਾ। ਗੁਰ ਬਚਨੀ ਸਚਿ ਨਾਮਿ ਪਤੀਣਾ। (੯੦੩)*

ਤੀਸਰੇ ਸ਼ਬਦ ਵਿਚ ਭਗਤ ਜੀ ਕਰਮ ਕਾਂਡਾ ਦਾ ਖੰਡਨ ਕਰਦੇ ਹਨ। ਇਸ ਨੂੰ ਵਿਸਥਾਰ ਨਾਲ ਸਮਝਦੇ ਹਾਂ। ਇਸ ਵਿਚ ਆਪ ਜੀ ਤਿੰਨ ਵਿਚਾਰ ਪ੍ਰਗਟ ਕਰਦੇ ਹਨ :

੧) ਫੋਕਟ ਕਰਮ ਕਾਂਡਾਂ ਨੂੰ ਤਿਆਗਣਾ।
੨) ਗੁਰਮੁਖਿ ਹੋ ਕੇ ਪ੍ਰਭੂ ਨੂੰ ਧਿਆਉਣਾ।
੩) ਆਤਮ ਤੱਤ ਨੂੰ ਪਛਾਨਣਾ।

੧ . ਫੋਕਟ ਕਰਮ ਕਾਂਡਾਂ ਨੂੰ ਤਿਆਗਣਾ :

ਭਗਤ ਜੀ ਕਹਿੰਦੇ ਹਨ ਕਿ ਕਈ ਪ੍ਰਕਾਰ ਦੇ ਕਰਮ ਕਾਂਡ ਕਰਨ ਦੇ ਬਾਵਜੂਦ ਵੀ ਮਨ ਨਿਰਮਲ ਨਹੀ ਹੋਇਆ ਜਿਦਾਂ :

| ਕਰਮ ਕਾਂਡ | : ਪ੍ਰਾਪਤੀ |
| --- | --- |
| –ਚੰਦਨ ਲਾਉਣ ਤੇ ਤੁਲਸੀ ਪਤਰ ਵਰਤਣਾ ਹੈ, | ਦਿਲ ਅੰਦਰ ਤੇ ਤੱਥਾਂ ਅੰਦਰ ਪਾਪਾਂ ਦੀ ਕੈਚੀ, |

ਭਗਤ ਜੀ ਕਹਿੰਦੇ ਹਨ ਕਿ ਬਿਨਾਂ ਆਤਮਾ ਨੂੰ ਪਛਾਣੇ ਇਹ ਸਾਰੇ ਕਰਮ ਅਨ੍ਹਿਆਂ ਦੇ ਕਰਮ ਵਰਗੇ ਹਨ। ਇਸ ਨੂੰ ਪਛਾਨਣ ਲਈ ਪ੍ਰਭੂ ਦੇ ਨਾਮ ਨੂੰ ਧਿਆਉਣਾ ਪੈਦਾ ਹੈ ਤੇ ਗੁਰੂ ਤੋਂ ਰਾਹ ਪੁਛਣਾ ਪੈਦਾ ਹੈ। ਪੂਰਾ ਸ਼ਬਦ ਇਦਾਂ ਹੈ–

–ਤਨਿ ਚੰਦਨੁ ਮਸਤਕਿ ਪਾਤੀ। ਰਿਦ ਅੰਤਰਿ ਕਰਤਲ ਕਾਤੀ।
ਠਗ ਦਿਸਟਿ ਬਗਾ ਲਿਵ ਲਾਗਾ। ਦੇਖਿ ਬੈਸਨੋ ਪ੍ਰਾਨ ਮੁਖ ਭਾਗਾ।੧।
ਕਲਿ ਭਗਵਤ ਬੰਦ ਚਿਰਾਮੰ। ਕ੍ਰੂਰ ਦਿਸਟਿ ਰਤਾ ਨਿਸਿ ਬਾਦੰ।ਰਹਾਉ।
ਨਿਤ ਪ੍ਰਤਿ ਇਸਨਾਨੁ ਸਰੀਰੰ। ਦੁਇ ਧੋਤੀ ਕਰਮ ਮੁਖ ਖੀਰੰ।
ਰਿਦੈ ਛੁਰੀ ਸੰਧਿਆਨੀ। ਪਰ ਦਰਬੁ ਹਿਰਨ ਕੀ ਬਾਨੀ।੨।
ਸਿਲ ਪੂਜਸਿ ਚਕ੍ਰ ਗਣੇਸੰ। ਨਿਸਿ ਜਾਗਸਿ ਭਗਤਿ ਪ੍ਰਵੇਸੰ।
ਪਗ ਨਾਚਸਿ ਚਿਤੁ ਅਕਰਮੰ। ਏ ਲੰਪਟ ਨਾਚ ਅਧਰਮੰ।
ਮ੍ਰਿਗ ਆਸਣੁ ਤੁਲਸੀ ਮਾਲਾ। ਕਰ ਊਜਲ ਤਿਲਕੁ ਕਪਾਲਾ।
ਰਿਦੈ ਕੂੜੁ ਕੰਠਿ ਰੁਦ੍ਰਾਖੰ। ਰੇ ਲੰਪਟ ਕ੍ਰਿਸਨੁ ਅਭਾਖੰ।੪।
ਜਿਨਿ ਆਤਮ ਤਤੁ ਨ ਚੀਨਿਆ। ਸਭ ਫੋਕਟ ਧਰਮ ਅਬੀਨਿਆ।
ਕਹੁ ਬੇਣੀ ਗੁਰਮੁਖਿ ਧਿਆਵੈ। ਬਿਨੁ ਸਤਿਗੁਰ ਬਾਟ ਨ ਪਾਵੈ।
(੧੩੫੧)

ਇਦਾਂ ਦੇ ਕਰਮ ਕਾਂਡਾਂ ਦੀ ਗੁਰਬਾਣੀ ਵਿਚ ਵੀ ਹੋਰ ਕਈ ਥਾਂ ਤੇ ਨਿਖੇਧੀ ਕੀਤੀ ਗਈ ਹੈ–

*–ਮਾਥੇ ਤਿਲਕੁ ਹਥਿ ਮਾਲਾ ਬਾਨਾਂ। ਲੋਗਨੁ ਰਾਮੁ ਖਿਲਉਨਾ ਜਾਨਾਂ। (੧੧੫੮)*

*–ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ। ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ। (੪੭੬)*

*–ਖਟੁ ਸਾਸਤ ਬਿਚਰਤ ਮੁਖ ਗਿਆਨਾ। ਪੂਜਾ ਤਿਲਕ ਤੀਰਥ ਇਸਨਾਨਾ।*
*ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ। (੯੮)*

*–ਖਟੁ ਕਰਮਾ ਅਰੁ ਆਸਣੁ ਧੋਤੀ। ਭਾਗਠਿ ਗ੍ਰਿਹਿ ਪੜੈ ਨਿਤ ਪੋਥੀ।*
*ਮਾਲਾ ਫੇਰੈ ਮੰਗੈ ਬਿਭੂਤਾ। ਇਹ ਬਿਧਿ ਕੋਇ ਨ ਤਰਿਓ ਮੀਤ। (੯੯੯)*

*–ਪੜ੍ਹਿ ਪੁਸਤਕ ਸੰਧਿਆ ਬਾਦੰ। ਸਿਲ ਪੂਜਸਿ ਬਗੁਲ ਸਮਾਧੰ।*
*ਮੁਖਿ ਝੂਠੁ ਬਿਭੂਖਨ ਸਾਰੰ। ਤ੍ਰੈਪਾਲ ਤਿਹਾਲ ਬਿਚਾਰੰ।*
*ਗਲਿ ਮਾਲਾ ਤਿਲਕ ਲਿਲਾਟੰ। ਦੁਇ ਧੋਤੀ ਬਸਤ੍ਰ ਕਪਾਟੰ।*
*ਜੋ ਜਾਨਸਿ ਬ੍ਰਹਮੰ ਕਰਮੰ। ਸਭ ਫੋਕਟ ਨਿਸਚੈ ਕਰਮੰ।*
*ਕਹੁ ਨਾਨਕ ਨਿਸਚੌ ਧ੍ਯਾਵੈ। ਬਿਨੁ ਸਤਿਗੁਰ ਬਾਟ ਨ ਪਾਵੈ। (੧੩੫੩)*

ਗੁਰੂ ਨਾਨਕ ਦੇਵ ਜੀ ਦੇ ਉਪਰਲੇ ਸਹਸਕ੍ਰਿਤੀ ਸ਼ਲੋਕ ਤੇ ਭਗਤ ਬੇਣੀ ਦੇ ਸ਼ਬਦ ਵਿਚ ਬਹੁਤ ਸਮਾਨਤਾ ਹੈ। ਲੱਗਦਾ ਹੈ ਕਿ ਗੁਰੂ ਜੀ ਨੇ ਭਗਤ ਜੀ ਦੇ ਸ਼ਬਦ ਨੂੰ ਪੜ੍ਹ ਕੇ ਉਸ ਦੀ ਪਰੋੜਤਾ ਲਈ ਹੀ ਇਹ ਸਲੋਕ ਉਚਾਰੇ ਹੋਣ।

ਗੁਰੂ ਗੋਬਿੰਦ ਸਿੰਘ ਜੀ ਵੀ ਲਿਦਖੇ ਹਨ :

*–ਕਹਾਂ ਭਯੋ ਦੋਊ ਲੋਚਨ ਮੂਦਿ ਕੈ, ਬੈਠ ਰਹਯੋ ਬਕ ਧਯਾਨ ਲਗਾਯੋ।*
*ਨ੍ਹਾਤ ਫਿਰਯੋ ਲੀਯੇ ਸਾਤ ਸਮੁਦ੍ਰਨ, ਲੋਕ ਗਯੋ ਪਰਲੋਕ ਗਵਾਯੋ।*
*ਬਾਸ ਕੀਓ ਬਿਖਿਆਨ ਸੋ ਬੈਠਕੈ, ਐਸੇ ਹੀ ਐਸ ਸੁ ਬੈਸ ਬਿਤਾਯੋ।*
*ਸਾਚ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਯੋ ਤਿਨ ਹੀ ਪ੍ਰਭੁ ਪਾਯੋ।*
*(ਅਕਾਲ ਉਸਤਤਿ)*

*–ਜੈਸੇ ਏਕ ਸਵਾਂਗੀ ਕਹੂ ਕੋਈ ਬੈਰਾਗੀ ਬਨੇ। ਕਬਹੂੰ ਸੰਨਯਾਸ ਭੇਸ ਬਨਕੈ ਦਿਖਾਵਈ।*

*ਕਹੂੰ ਪੌਨਹਾਰੀ ਕਹੂੰ ਬੈਠੈ ਲਾਯ ਤਾਰੀ। ਕਹੂੰ ਲੋਕ ਕੀ ਖੁਮਾਰੀ ਸੋ ਅਨੇਕ ਗੁਨ ਗਾਵਈ।*

*ਕਹੂੰ ਬ੍ਰਹਮਚਾਰੀ ਕਹੂ ਹਾਥ ਪੈ ਲਗਾਵੈ ਬਾਰੀ। ਕਹੂੰ ਦੰਡਧਾਰੀ ਹਵੈਕੈ ਲੋਗਨ ਭ੍ਰਮਾਈ।*

*ਕਾਮਨਾ ਅਧੀਨ ਪਰਯੋ ਨਾਚਤ ਹੈ ਨਾਚਨ ਸੋ। ਗਯਾਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ।* *(ਅਕਾਲ ਉਸਤਤਿ)*

ਇਨ੍ਹਾਂ ਪ੍ਰਮਾਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਨ੍ਹਾਂ ਕਰਮ ਕਾਂਡਾਂ ਦਾ ਮਨ ਦੇ ਨਿਰਮਲ ਕਰਨ ਜਾਂ ਧਰਮ ਦੇ ਰਾਹ ਚੱਲਣ ਨਾਲ ਕੋਈ ਸਬੰਧਿ ਨਹੀ। ਸਵਾਲ ਹੈ ਕਿ ਫਿਰ ਇਹ ਕਰਮ ਕਾਂਡ ਧਰਮ ਨਾਲ ਕਿਦਾਂ ਜੁੜ ਗਏ, ਕੀ ਕਾਰਣ ਹੈ ਕਿ ਸਾਡੇ ਦੇਸ਼ ਦੀ ਭਾਰੀ ਗਿਣਤੀ ਧਰਮ ਦੇ ਨਾਂ ਤੇ ਇਨ੍ਹਾਂ ਫੋਕਟ ਕਰਮ ਕਾਂਡਾਂ ਵਿਚ ਫਸ ਗਈ ਅਤੇ ਇਹ ਗਲਤ ਕਰਮ ਕਾਂਡ ਧਰਮ ਨਾਲ ਕਿਦਾਂ ਆ ਜੁੜੇ ?

ਮੈਨੂੰ ਲੱਗਦਾ ਹੈ ਕਿ ਇਨ੍ਹਾਂ ਕਰਮ ਕਾਂਡਾਂ ਦਾ ਉਦੇਸ਼ ਸਰੀਰ ਤੇ ਮਨ ਨੂੰ ਸ਼ਕਤੀਸ਼ਾਲੀ ਬਨਾਉਣਾ ਹੈ ਅਤੇ ਸਿਆਣਿਆਂ ਨੇ ਇਨ੍ਹਾਂ ਨੂੰ ਧਰਮ ਨਾਲ ਜੋੜ ਦਿੱਤਾ ਸੀ ਤਾਂ ਕਿ ਲੋਕੀ ਇਹ ਕਰਮ ਕਾਂਡ ਕਰਦੇ ਰਹਿਣ ਅਤੇ ਲਾਭ ਉਠਾਉਣ। ਆਯੁਰਵੇਦ ਦੀ ਦ੍ਰਿਸ਼ਟੀ ਤੋਂ ਤੁਲਸੀ ਦੇ ਪਤਿਆਂ ਦਾ ਸੇਵਨ, ਚੰਦਨ ਲਕੜੀ ਦੀ ਵਰਤੋਂ, ਵੱਖ ਵੱਖ ਧਾਤਾਂ ਦੀ ਮਾਲਾ ਦੇ ਮਣਕਿਆਂ ਦਾ ਹਥ ਨੂੰ ਛੂਣਾ, ਖਾਸ ਕਿਸਮ ਦੀ ਲਕੜੀ ਦੀ ਮਾਲਾ ਗਲੇ ਵਿਚ ਪਾਉਣੀ, ਆਦਿ ਸਰੀਰ ਨੂੰ ਸਵੱਸਥ ਕਰਨ ਦੇ ਢੰਗ ਹਨ। ਇਨ੍ਹਾਂ ਵਸਤੂਆਂ ਦਾ ਖਾਣਾ, ਸਰੀਰ ਤੇ ਲੇਪ ਕਰਨਾ ਜਾਂ ਸਰੀਰ ਨਾਲ ਛੁਹਾਣਾ, ਸਾਡੇ ਲਈ ਲਾਭਦਾਇਕ ਹੈ। ਸੂਰਜ ਉਦੇ ਸਮੇਂ ਖੁਲ੍ਹੇ ਵਾਤਾਵਰਨ ਵਿਚ ਇਸ਼ਨਾਨ ਕਰਨਾ ਸਿਹਤ–ਵਰਧਕ ਹੈ। ਇਸਨਾਨ ਕਰਨ ਦੇ ਕਈ ਢੰਗ ਹਨ ਅਤੇ ਠੀਕ ਢੰਗ ਨਾਲ ਇਸ਼ਨਾਨ ਕਰਨ ਨਾਲ ਹਾਜਮਾ ਠੀਕ ਹੁੰਦਾ ਹੈ, ਲਿਵਰ ਦੇ ਰੋਗ ਮਿਟਦੇ ਹਨ। ਫਿਰ ਇਸ਼ਨਾਨ ਦਾ ਅਰਥ

ਜਲ ਇਸ਼ਨਾਨ ਹੀ ਨਹੀ ਹੁੰਦਾ। ਇਸ ਵਿਚ ਤੇਲ ਇਸ਼ਨਾਨ, ਵਾਯੂ-ਇਸ਼ਨਾਨ, ਸੂਰਜ ਇਸ਼ਨਾਨ ਆਦਿ ਸ਼ਾਮਲ ਹਨ। ਬਲਕਿ ਜਲ-ਚਿਕਤਸਾ (.ਙਣਝ+ੳ.ਥਦ ਢ) ਦਾ ਅਧਾਰ ਹੀ ਇਦਾਂ ਦੇ ਇਸ਼ਨਾਨਾਂ ਰਾਹੀ ਰੋਗ ਕਟਣਾ ਹੈ। ਤੁਲਸੀ ਦੇ ਪੱਤੇ ਦੇ ਕਈ ਗੁਣ ਹਨ। ਪਛਮੀ ਦੇਸ਼ਾਂ ਦੇ ਸ਼ੋਧ ਅਨੁਸਾਰ ਤੁਲਸੀ ਦੇ ਰਸ ਦੇ ਸੇਵਨ ਨਾਲ ਮਲੇਰਿਆ ਨਹੀ ਹੁੰਦਾ। ਕਿਉਂਕਿ ਸਾਡੇ ਦੇਸ਼ ਵਿਚ ਮਲੇਰੀਆ ਆਮ ਹੈ। (ਪਹਿਲੇ ਸਮੇ ਵਿਚ ਹੋਰ ਜ਼ਿਆਦਾ ਹੋਏਗਾ) ਇਸ ਲਈ ਸਿਆਣਿਆਂ ਨੇ ਤੁਲਸੀ ਦੀ ਵਰਤੋਂ ਕਰਨ ਲਈ ਇਸ ਨੂੰ ਧਰਮ ਨਾਲ ਜੋੜ ਦਿੱਤਾ। ਤੁਲਸੀ ਦੇ ਪਤੇ ਕਫ ਤੇ ਖਾਂਸੀ ਲਈ ਅਚੂਕ ਦਵਾ ਹਨ। ਇਸ ਦੀ ਵਰਤੋਂ ਬਲੱਡ ਪ੍ਰੈਸ਼ਰ, ਦਿਲ ਦੀ ਤਕਲੀਫ, ਜੋੜ੍ਹ, ਪਿਸ਼ਾਬ ਦੀ ਤਕਲੀਫ ਆਦਿ ਵਿਚ ਕੀਤੀ ਜਾਂਦੀ ਹੈ। ਇਦਾਂ ਹੀ ਬੇਲ ਦੇ ਪਤੇ ਆਂਤੜੀਆਂ ਦੇ ਰੋਗ ਲਈ ਅੰਮ੍ਰਿਤ ਦਾ ਕੰਮ ਕਰਦੇ ਹਨ ਅਤੇ ਪੇਟ ਦੀਆਂ ਅਸਾਧ ਬੀਮਾਰੀਆਂ ਇਸ ਦੇ ਸੇਵਨ ਰਾਹੀ ਦੂਰ ਹੁੰਦੀਆਂ ਹਨ। ਇਹ ਪਤੇ ਮੂਰਤੀ ਅੱਗੇ ਭੇਂਟ ਕੀਤੇ ਜਾਂਦੇ ਹਨ ਅਤੇ ਪ੍ਰਸ਼ਾਦਿ ਵਜੋਂ ਖਾਦੇ ਜਾਂਦੇ ਹਨ।

ਆਯੂਰਵੇਦ ਅਨੁਸਾਰ ਸਾਡੇ ਸਰੀਰ ਅੰਦਰ 'ਨਜ਼ਲੇ' ਦਾ ਦਰਿਆ (ਅਦ੍ਰਿਸ਼ ਸ਼ਕਤੀ) ਵਗਦਾ ਰਹਿੰਦਾ ਹੈ ਅਤੇ ਸਰੀਰ ਵਿਚ ਜਿਥੇ ਵੀ ਇਸ ਦਾ ਪਰਵਾਹ ਰੁਕ ਜਾਂਦਾ ਹੈ, ਉਹ ਹਿੱਸਾ ਬੀਮਾਰ ਹੋ ਜਾਂਦਾ ਹੈ। ਦੱਸਿਆ ਜਾਂਦਾ ਹੈ ਕਿ ਧੂਪ ਤੇ ਕਪੂਰ (ਪੂਜਾ ਸਮੇਂ ਜਲਾਉਣ ਵਾਲੀਆਂ ਵਸਤੂਆਂ) ਦੇ ਧੂਏਂ ਨੂੰ ਸੰਘਣ ਨਾਲ ਨਜ਼ਲੇ ਦਾ ਰੁਕਿਆ ਪ੍ਰਵਾਹ ਫਿਰ ਚਾਲੂ ਹੋ ਜਾਂਦਾ ਹੈ ਤੇ ਸਰੀਰ ਅਰੋਗ ਜਾਂਦਾ ਹੈ। ਇਦਾਂ ਹੀ ਮਾਲਾ ਦੇ ਮਣਕੇ ਕਈ ਪ੍ਰਕਾਰ ਦੀਆਂ ਵਸਤੂਆਂ ਨਾਲ ਬਣਦੇ ਹਨ, ਜਿਦਾਂ ਰੁਦ੍ਰਾਖ ਦੀ ਮਣੀ, ਹਲਦੀ ਦੀ ਮਾਲਾ, ਕਮਲ ਦੇ ਬੀ ਦੀ ਮਾਲਾ, ਸਿਧੀਆਂ ਦੀ ਮਾਲਾ, ਮੂੰਗੇ ਦੀ ਮਾਲਾ, ਤੁਲਸੀ ਦੀ ਮਾਲਾ, ਚੰਦਨ ਦੀ ਮਾਲਾ, ਮਾਣਿਕ ਜਾਂ ਮੋਤੀ ਦੀ ਮਾਲਾ, ਪੰਨੇ ਦੀ ਮਾਲਾ, ਪੁਖਰਾਜ ਦੀ ਮਾਲਾ, ਉਂਨ ਦੀ ਮਾਲਾ। ਜਾਪ ਸਮੇਂ ਇਨ੍ਹਾਂ ਵਸਤੂਆਂ ਦੇ ਮਣਕੇ ਮਾਲਾ ਦੇ ਰੂਪ ਵਿਚ ਸਾਡੇ ਹੱਥਾਂ ਨੂੰ ਛੂੰਦੇ ਰਹਿੰਦੇ ਹਨ ਅਤੇ ਕਈ ਬੀਮਾਰੀਆ ਦਾ ਨਾਸ ਕਰਦੇ ਹਨ । ਫਿਰ ਵੱਖ ਵੱਖ ਬੀਮਾਰੀਆਂ ਲਈ ਵੱਖ ਵੱਖ ਰੰਗਾਂ ਦੇ ਮਣਕੇ ਵਰਤੇ ਜਾਂਦੇ ਹਨ।

ਸਾਰੀ ਰੰਗ–ਚਿਕਤਸਾ (CHROMOTHERAPY) ਇਸੇ ਵਿਗਿਆਨ ਤੇ ਨਿਰਭਰ ਹੈ। ਪੂਜਾ ਸਮੇਂ ਵਰਤੀਆਂ ਜਾਣ ਵਾਲੀਆਂ ਸਾਰੀਆਂ ਸਮਗ੍ਰਿਆ ਦਾ ਉਦੇਸ਼ ਸਾਡੇ ਸਰੀਰ ਨੂੰ ਅਰੋਗ ਬਨਾਉਣਾ ਸੀ ਤੇ 'ਪਿਤ–ਵਾਯੂ–ਕੱਫ' (ਤ੍ਰੈ ਦੋਸ਼) ਦਾ ਬੈਲੈਂਸ ਬਰਾਬਰ ਰੱਖਣਾ ਸੀ। ਇਦਾਂ ਹੀ ਬੈਠਣ ਦਾ ਢੰਗ (ਆਸਨ) ਤੇ ਹੱਥਾਂ ਨੂੰ ਰੱਖਣ ਦਾ ਢੰਗ (ਮੁੰਦਰਾ) ਸਰੀਰ ਨੂੰ ਸ਼ਕਤੀਸ਼ਾਲੀ ਕਰਨ ਦੀਆਂ ਕ੍ਰਿਆਂ ਹਨ।

ਇਨ੍ਹਾਂ ਕ੍ਰਿਆਂ ਦਾ ਕੋਈ ਧਾਰਮਿਕ ਗੁਣ ਨਹੀ ਸੀ। ਇਸ ਨੂੰ ਧਰਮ ਨਾਲ ਜੋੜ ਦਿੱਤਾ ਗਿਆ ਸੀ ਤਾਂ ਕਿ ਅਸੀ ਇਨ੍ਹਾਂ ਰਾਹੀ ਆਪਣੇ ਸਰੀਰ ਨੂੰ ਸਵਸਥ ਰੱਖ ਸਕੀਏ। ਪਰ ਸਮਾਂ ਪਾ ਕੇ ਅਸੀ ਇਨ੍ਹਾਂ ਦਾ ਮੁੱਖ ਉਦੇਸ਼ ਭੁੱਲ ਗਏ ਅਤੇ ਸਮਝਣ ਲੱਗੇ ਕਿ ਕਰਮ–ਕਾਂਡ ਹੀ ਮੁਕਤੀ ਦਾ ਰਾਹ ਹੈ। ਗੁਰੂ ਜੀ ਤੇ ਹੋਰ ਭਗਤ ਇਨ੍ਹਾਂ ਵਿਚ ਕੋਈ ਧਾਰਮਿਕ–ਕਰਮ ਨਹੀ ਦੇਖ ਸਕੇ ਅਤੇ ਇਸ ਕਾਰਣ ਇਨ੍ਹਾਂ ਦੀ ਧਾਰਮਿਕ ਦ੍ਰਿਸ਼ਟੀ ਤੋਂ ਟਿੱਪਣੀ ਕੀਤੀ। ਸਾਨੂੰ ਸਮਝਣਾ ਚਾਹੀਦਾ ਹੈ ਕਿ ਇਨ੍ਹਾਂ ਵਸਤੂਆਂ ਦੀ ਵਰਤੋਂ ਰਾਹੀ ਸਾਨੂੰ ਕੋਈ ਧਾਰਮਿਕ ਉਪਲਬਧੀ ਨਹੀ ਹੋਣ ਵਾਲੀ। ਪਰ ਜੇ ਇਹ ਸਰੀਰ ਲਈ ਲਾਭਦਾਇਕ ਹਨ ਤਾਂ ਇਨ੍ਹਾਂ ਦੀ ਵਰਤੋਂ ਕਰਨ ਤੋਂ ਝਿਜਕਣ ਦੀ ਲੋੜ ਵੀ ਨਹੀ। ਐਸਾ ਜਾਣਦੇ ਹੋਏ ਕਿ ਇਹ ਸਭ ਸਰੀਰ ਦੀ ਅਰੋਗਤਾ ਲਈ ਹੈ, ਧਰਮ ਲਈ ਨਹੀ, ਭਾਵੇਂ ਧਰਮ ਕਮਾਉਣ ਲਈ ਵੀ ਅਰੋਗ ਸਰੀਰ ਦੀ ਲੋੜ ਰਹਿੰਦੀ ਹੈ। ਧਰਮ ਕਮਾਉਣ ਲਈ ਇਦਾਂ ਦੇ ਪੂਜਾ–ਪਾਠ ਦੀ ਨਹੀ ਬਲਕਿ ਮਨ ਸਾਫ ਕਰਨ ਦੀ, ਨਜ਼ਰ ਸਵੱਲੀ ਕਰਨ ਦੀ, ਬਗਲਾ ਭਗਤੀ ਤਿਆਗਣ ਦੀ, ਪਾਪ ਛਡਣ ਦੀ, ਗੰਦਾ ਨਾਚ ਭੁਲਣ ਦੀ, ਨਾਮ ਜਪਣਾ ਦੀ ਤੇ ਮਨ ਨੂੰ ਨਿਰਮਲ ਕਰਨ ਦੀ ਲੋੜ ਹੈ। ਇਦਾਂ ਹੀ ਖੁਲ੍ਹੇ ਦਾੜ੍ਹੇ ਸਜਾਉਣ ਤੇ ਕਿਰਪਾਨ ਰੱਖਣ ਨਾਲ ਕੋਈ ਧਾਰਮਿਕ ਨਹੀ ਹੋ ਜਾਂਦਾ। ਆਪਣੇ ਧਾਰਮਿਕ ਆਗੂਆਂ ਵੱਲ ਝਾਤੀ ਮਾਰੋ। ਧਰਮ ਕਮਾਉਣ ਤੋਂ ਬਗੈਰ, ਇਹ ਸਭ ਵੀ ਕਰਮ ਕਾਂਡ ਦਾ ਹਿੱਸਾ ਬਣ ਜਾਂਦੇ ਹਨ। ਇਹ ਕਰਮ ਸਾਨੂੰ ਗੁਰੂ ਨਾਲ ਜੋੜਦੇ ਹਨ ਤੇ ਪ੍ਰੇਰਨਾ ਦਿੰਦੇ ਹਨ ਪਰ ਸਿਮਰਨ–ਭਗਤੀ ਦੀ ਥਾਂ ਨਹੀ ਲੈਂਦੇ।

### ੪. ਗੁਰਮੁਖਿ ਹੋ ਕੇ ਪ੍ਰਭੂ ਨੂੰ ਧਿਆਉਣਾ :

ਗੁਰਮੁਖਿ ਉਹ ਹੈ ਜਿਸ ਦਾ ਮੁੱਖ ਗੁਰੂ ਵੱਲ ਹੈ ਤੇ ਪਿੱਠ (ਮਨ ਵਾਲਾ) ਮਨਮੁੱਖ ਉਹ ਹੈ ਜਿਸ ਦਾ ਮੁੱਖ ਮਨ ਵੱਲ ਹੈ ਤੇ ਪਿੱਠ ਗੁਰੂ ਵੱਲ। ਇਹੀ ਕਾਰਨ ਹੈ ਕਿ ਜਿਸ ਨਾਲ ਅਸੀ ਘਿਰਣਾ ਕਰਦੇ ਹੋਈਏ ਜਾਂ ਜਿਸ ਦਾ ਨਿਰਾਦਰ ਕਰਨਾ ਹੋਏ . ਅਸੀ ਉਸ ਵੱਲ ਪਿਠ ਕਰ ਲੈਂਦੇ ਹਾਂ। ਗੁਰਬਾਣੀ ਦਸਦੀ ਹੈ ਕਿ ਜਦੋਂ ਨਿਰਧਨ ਅਮੀਰ ਕੋਲ ਜਾਏ ਤਾਂ ਉਹ ਉਸ ਵੱਲ ਪਿਠ ਕਰ ਲੈਂਦਾ ਹੈ ਕਿਉਂਕਿ ਉਹ ਉਸ ਨੂੰ ਆਦਰ ਦੇਣਾ ਨਹੀ ਚਾਹੁੰਦਾ।

*–ਜਉ ਨਿਰਧਨੁ ਸਰਧਨ ਕੈ ਜਾਇ। ਆਗੈ ਬੈਠਾ ਪੀਠਿ ਫਿਰਾਇ। (੧੧੫੯)*

ਇਸੇ ਲਈ ਅਸੀ ਗੁਰੂ ਵੱਲ ਪਿਠ ਕਰਕੇ ਨਹੀ ਬੈਠਦੇ। ਗੁਰੂ ਗਿਆਨ ਹੈ ਉਸ ਦਾ ਪ੍ਰਕਾਸ਼ ਸਦਾ ਉਪਲਬਧ ਹੈ। ਉਸ ਦਾ ਮੁੱਖ ਸਦਾ ਹੀ ਸਾਡੇ ਵੱਲ ਹੈ, ਇਸ ਲਈ ਗੁਰੂ ਦੇ ਬਦਲਣ ਦਾ ਕੋਈ ਉਪਾਏ ਨਹੀ। ਸਾਡਾ ਮੁੱਖ ਹੀ ਗੁਰੂ ਵੱਲ ਨਹੀ ਇਸ ਲਈ ਸਾਨੂੰ ਹੀ ਬਦਲਣਾ ਪੈਂਦਾ ਹੈ, ਸਾਨੂੰ ਹੀ ਘੁਮਣਾ ਪੈਂਦਾ ਹੈ, ਸਾਨੂੰ ਹੀ ਆਪਣਾ ਮੂੰਹ ਗੁਰੂ ਵਲ ਕਰਨਾ ਪੈਂਦਾ ਹੈ। ਗੁਰਮੁੱਖ ਹੋਣ ਨਾਲ ਹੀ ਨਾਮ ਮਿਲਦਾ ਹੈ 'ਗੁਰਮੁਖਿ ਨਾਮ ਪਦਾਰਥ ਪਾਏ।' ਗੁਰੂ ਗਿਆਨ ਸਾਡੇ ਤੱਕ ਨਹੀ ਅਪੜਦਾ ਕਿਉਂਕਿ ਅਸੀ ਆਪਣੇ ਮਨ ਦੇ ਦਰਵਾਜ਼ੇ ਬੰਦ ਕੀਤੀ ਬੈਠੇ ਹਾਂ, ਨਾਮ ਦੀ ਬਰਖਾ ਹੋ ਰਹੀ ਹੈ ਪਰ ਸਾਡੇ ਤਕ ਨਹੀ ਅਪੜਦੀ ਕਿਉਂਕਿ ਅਸੀ ਹੀ ਆਪਣਾ ਭਾਂਡਾ ਉਲਟਾ ਰੱਖਿਆ ਹੋਇਆ ਹੈ। ਸਾਡੇ ਕੋਲ ਗ੍ਰਹਿਣ ਸ਼ਕਤੀ ਨਹੀ।

ਭਗਤ ਜੀ ਪ੍ਰਭੂ ਨੂੰ ਧਿਆਉਣ ਦੀ ਗੱਲ ਕਰਦੇ ਹਨ 'ਕਹੁ ਬੇਣੀ ਗੁਰਮਖਿ ਧਿਆਵੈ।' ਧਿਆਉਣ ਦਾ ਅਰਥ ਹੈ ਧਿਆਨ ਦੇਣਾ। ਅਸੀ ਉਸ ਪ੍ਰਭੂ ਤੇ ਧਿਆਨ ਕਰਦੇ ਹਾਂ ਜਿਸ ਨੂੰ ਜਾਣਦੇ ਨਹੀ ਪਰ ਆਪਣੇ ਨੂੰ ਨਹੀ ਧਿਆਂਦੇ ਜਿਸ ਨੂੰ ਥੋੜਾ ਬਹੁਤ ਜਾਣਦੇ ਹਾਂ। ਮੇਰਾ ਵਿਚਾਰ ਹੈ ਕਿ ਪ੍ਰਭੂ ਨੂੰ ਧਿਆਉਣ ਤੋਂ ਪਹਿਲਾਂ ਜਾਂ ਉਸ ਦੇ ਨਾਲ ਨਾਲ ਸਾਨੂੰ ਆਪਣੇ ਆਪ ਨੂੰ ਧਿਆਉਣਾ ਜ਼ਰੂਰੀ ਹੈ। ਜਿਦਾਂ ਭਗਤ ਜੀ ਕਹਿੰਦੇ ਹਨ ਜੇ ਮਨ ਵਿਚ ਠੱਗੀ ਹੈ, ਕ੍ਰੂਰਤਾ ਹੈ, ਧੋਖਾ ਹੈ, ਲਾਲਚ ਹੈ, ਵਾਦ ਵਿਵਾਦ ਹੈ, ਤਾਂ ਅਸੀ

ਪ੍ਰਭੂ ਨੂੰ ਕਿਦਾਂ ਧਿਇਆ ਸਕਦੇ ਹਾਂ। ਇਦਾਂ ਦਾ ਮੈਲਾ ਮਨ ਪ੍ਰਭੂ ਦੇ ਦਰਸ਼ਨ ਕਿਦਾਂ ਕਰ ਸਕਦਾ ਹੈ। ਇਸ ਲਈ ਮੇਰੀ ਸਮਝੇ ਪਹਿਲਾਂ ਆਪਣੇ (ਸਵ) ਵੱਲ ਧਿਆਨ ਦੇਣਾ ਬਹੁਤ ਜ਼ਰੂਰੀ ਹੈ। ਸਵ-ਧਿਆਨ ਪਹਿਲਾ ਧਿਆਨ ਹੋਣਾ ਚਾਹੀਦਾ ਹੈ ਕਿਉਂਕਿ ਇਸ ਤੋਂ ਬਿਨਾਂ ਸਾਡਾ ਧਿਆਨ ਪ੍ਰਭੂ ਤੇ ਟਿਕ ਨਹੀ ਸਕਦਾ। ਇਸੇ ਲਈ ਗੁਰਬਾਣੀ ਮਨ ਵਿਚ ਪ੍ਰਭੂ ਧਿਆਨ ਲਈ ਤੇ ਕਰਮ ਵਿਚ ਸਤਿ ਵਰਤਾਣ ਲਈ ਕਹਿੰਦੀ ਹੈ :

*-ਉਸਤਤਿ ਮਨ ਮਹਿ ਕਰਿ ਨਿਰੰਕਾਰ। ਕਰਿ ਮਨ ਮੇਰੇ ਸਤਿ ਬਿਉਹਾਰ।(੨੮੧)*

ਇਸ ਲਈ ਪਹਿਲਾ ਆਪਣੇ ਆਪ ਨੂੰ ਜਾਣੋ, ਸਵ ਨੂੰ ਧਿਆਉ।

ਸਵ-ਧਿਆਨ ਦੇ ਦੋ ਕਰਮ ਹਨ-ਅੰਦਰਲਾ ਕਚਰਾ ਬਾਹਰ ਕੱਢਣਾ ਤੇ ਬਾਹਰਲੀ ਸਵੱਛਤਾ ਅੰਦਰ ਲਿਆਉਣੀ। ਸਾਡੇ ਅੰਦਰ ਬਹੁਤ ਕਚਰਾ ਹੈ, ਅਸੀ ਸੋਚਦੇ ਕੁਝ ਹਾਂ, ਕਹਿੰਦੇ ਕੁਝ ਹਾਂ, ਬੋਲਦੇ ਕੁਝ ਹਾਂ ਕਰਦੇ ਕੁਝ ਹਾਂ। ਭਗਤ ਜੀ ਆਪਣੇ ਸ਼ਬਦ ਵਿਚ ਸਾਡੇ ਇਸ ਦੋਗਲੇਪਣ ਵੱਲ ਇਸ਼ਾਰਾ ਕਰ ਰਹੇ ਹਨ। ਅਸੀ ਅੰਦਰੋਂ ਬਾਹਰੋਂ ਇਕਸੁਰ ਨਹੀ ਹਾਂ। ਇਸ ਕਾਰਣ ਅਸੀ ਸਾਰੇ ਕੁਝ ਹੱਦ ਤੱਕ ਮਾਨਸਿਕ ਤੌਰ ਤੇ ਬੀਮਾਰ ਹਾਂ। ਸਾਡੇ ਅੰਦਰ ਕੁਝ ਹੈ (ਕਾਮ, ਕਰੋਧ, ਵੈਰ ਆਦਿ) ਜਿਸ ਨੂੰ ਕੁਝ ਕਾਰਣਾਂ ਕਰਕੇ ਅਸੀ ਪ੍ਰਗਟ ਨਹੀ ਕਰਦੇ ਇਸ ਕਾਰਣ ਸਾਡੇ ਅੰਦਰ ਮਾਨਸਿਕ ਦਬਾਉ ਵਧਦਾ ਹੈ ਤੇ ਅਸੀ ਅਸਵਸੱਥ ਹੋ ਜਾਂਦੇ ਹਾਂ। ਮਨੋਵਿਗਿਆਨਕ ਕਹਿੰਦੇ ਹਨ ਕਿ ਇਨ੍ਹਾਂ ਦਬਾਏ ਹੋਏ ਵਿਚਾਰਾਂ ਦਾ ਸਾਹਮਣਾ ਕਰੋ, ਧਰਮ ਕਹਿੰਦਾ ਹੈ ਕਿ ਇਨ੍ਹਾਂ ਦਾ ਰੂਪਾਂਤਰ ਕਰੋ। ਆਪਣੇ ਨੂੰ ਆਪਣੇ ਦੁਆਰਾ ਜਾਨਣਾ ਹੀ ਧਰਮ ਹੈ।

ਅਸੀ ਆਪਣੇ ਆਪ ਨੂੰ ਦੂਸਰਿਆਂ ਰਾਹੀ ਜਾਣਦੇ ਹਾਂ। ਦੂਸਰਾ ਮੈਨੂੰ ਕਹੇ ਕਿ ਮੈਂ ਧਰਮੀ ਹਾਂ ਤਾਂ ਮੈਂ ਵੀ ਯਕੀਨ ਕਰ ਲੈਂਦਾ ਹਾਂ ਕਿ ਮੈਂ ਧਾਰਮਿਕ ਹਾਂ। ਦੂਸਰਾ ਮੇਰੀ ਝੂਠੀ ਛੱਵੀ ਸਜਾਉਣ ਵਿਚ ਸਹਾਈ ਹੁੰਦਾ ਹੈ। ਮੈਂ ਤਾਂ ਜਾਣਦਾ ਹੀ ਹਾਂ ਕਿ ਮੈਂ ਧਾਰਮਿਕ ਨਹੀ ਪਰ ਮੈਂ ਇਸ ਸਚ ਦਾ ਸਾਹਮਣਾ ਕਰਨ ਦੀ ਹਿੰਮਤ ਨਹੀ ਰੱਖਦਾ। ਜਦੋਂ ਕੋਈ ਮੇਰੀ ਝੂਠੀ ਛੱਵੀ ਦੀ ਪ੍ਰੋੜਤਾ ਕਰਦਾ ਹੈ ਤਾਂ ਮੈਂ ਇਸ ਨੂੰ ਝਟ ਕਬੂਲ ਕਰ ਲੈਂਦਾ ਹਾਂ। ਇਦਾਂ ਮੈਂ ਆਪਣੇ ਸਚੇ ਹੋਣ ਦਾ, ਨਿਰਭਉ ਹੋਣ ਦਾ, ਨਿਰਵੈਰ ਹੋਣ ਦਾ,

ਨਿਰ-ਅੰਹਕਾਰੀ ਹੋਣ ਦਾ, ਧਰਮੀ-ਦਾਨੀ ਹੋਣ ਦਾ ਭਰਮ ਪਾਲੀ ਰੱਖਦਾ ਹਾਂ। ਅਸੀ ਆਪਣੇ ਮਨ ਦੀ ਮੈਲ ਛੁਪਾਈ ਰੱਖਦੇ ਹਾਂ ਤੇ ਉਪਰੋ ਪੋਚਾ ਪਾਚੀ ਕਰੀ ਜਾਂਦੇ ਹਾਂ। ਪਰ ਇਦਾਂ ਕੋਈ ਸੁੱਚਾ ਨਹੀ ਹੋ ਸਕਦਾ ਸਾਡੇ ਮੈਲੇ ਮਨ ਦਾ ਨਿਰਮਲ ਸਤਿ ਨਾਲ ਮੇਲ ਨਹੀ ਹੋ ਸਕਦਾ। ਗੁਰਬਾਣੀ ਦਸਦੀ ਹੈ :

*-ਮਨਿ ਮੈਲੈ ਸੂਚਾ ਕਿਉ ਹੋਇ। ਸਾਚਿ ਮਿਲੈ ਪਾਵੈ ਪਤਿ ਸੋਇ। (੬੮੬)*

*-ਮਨ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ। (੭੫੫)*

ਜਿਤਨਾ ਆਦਮੀ ਸਭਯ ਹੋਈ ਜਾਂਦਾ ਹੈ ਉਹ ਓਨਾਂ ਹੀ ਆਪਣੀ ਮੈਲ ਨੂੰ ਛੁਪਾਉਣ ਵਿਚ ਸਫਲ ਹੋਈ ਜਾਂਦਾ ਹੈ। ਆਦੀਵਾਸੀ ਬੜੇ ਨਿਰਮਲ ਮਨ ਵਾਲੇ ਹੁੰਦੇ ਸਨ। ਨੰਗੀ ਇਸਤਰੀ ਨੂੰ ਦੇਖ ਕੇ ਉਨ੍ਹਾਂ ਦੇ ਮਨ ਵਿਚ ਕਾਮ ਵਾਸਨਾ ਨਹੀ ਜਾਗਦੀ, ਦੂਸਰੇ ਦਾ ਘਰ ਖੁਲ੍ਹਾ ਦੇਖ ਕੇ ਚੋਰੀ ਕਰਨ ਦੀ ਇੱਛਾ ਨਹੀ ਹੁੰਦੀ, ਕਿਸੇ ਦੀ ਲੁੱਟ-ਮਾਰ ਕਰਕੇ ਆਪਣਾ ਘਰ ਭਰਨ ਦੀ ਚਾਹ ਨਹੀ ਹੁੰਦੀ। ਜੇ ਉਸ ਕੋਲੋ ਭੁਲ-ਭੁਲੇਖੇ ਕੋਈ ਅਪਰਾਧ ਹੋ ਜਾਏ ਤਾਂ ਉਹ ਬਿਨਾਂ ਝਿਜਕ ਆਪਣੇ ਮੁਖੀਆ ਨੂੰ ਜਾ ਕੇ ਸਚ ਦਸ ਦਿੰਦਾ ਹੈ। ਉਸ ਦੇ ਵਿਚਾਰਾਂ ਤੇ ਕਰਮਾਂ ਵਿਚ ਇਕ ਸਾਰਤਾ ਹੈ। ਸਾਡੇ ਕੋਲ ਉਹ ਸਰਲਤਾ ਨਹੀ। ਸਭਯ ਆਦਮੀ ਅੰਦਰੋ ਹੋਰ ਤੇ ਬਾਹਰੋ ਹੋਰ ਹੁੰਦਾ ਹੈ ਅਤੇ ਉਹ ਚਾਹੁੰਦਾ ਹੈ ਕਿ ਕੋਈ ਦੂਸਰਾ ਉਸ ਦੇ ਬਾਹਰਲੇ ਪਾਖੰਡੀ ਰੂਪ ਦੀ ਸਲਾਹਣਾ ਕਰੇ। ਪਰ ਦੂਸਰਾ ਸਾਡੇ ਬਾਰੇ ਨਹੀ ਜਾਣ ਸਕਦਾ। ਸਾਡੇ ਅੰਦਰ ਦੀ ਸਥਿਤੀ ਨੂੰ ਨਹੀ ਜਾਣ ਸਕਦਾ। ਦੂਸਰਾ ਜੇ ਸਾਡੀ ਪ੍ਰਸ਼ੰਸਾ ਕਰੇਗਾ ਤਾਂ ਅਸੀ ਉਸ ਨੂੰ ਠੀਕ ਸਮਝਾਂਗੇ, ਜੇ ਨਿੰਦਾ ਕਰੇਗਾ ਤਾਂ ਅਸੀ ਉਸ ਤੋਂ ਦੂਰ ਰਹਾਂਗੇ।

ਇਸ ਲਈ ਸਵ-ਧਿਆਨ ਲਈ ਪਹਿਲੀ ਸ਼ਰਤ ਹੈ ਦੂਸਰੇ ਦੀ ਰਾਏ ਨੂੰ ਅਣਦੇਖੀ ਕਰਕੇ ਆਪਣੇ ਆਪ ਨੂੰ ਸਚੋ-ਸਚ ਜਾਨਣਾ। ਸਾਡੇ ਤੋਂ ਜ਼ਿਆਦਾ ਸਾਨੂੰ ਹੋਰ ਕੋਈ ਨਹੀ ਜਾਣ ਸਕਦਾ। ਇਸ ਲਈ ਆਪਣੇ ਨੂੰ ਆਪਣੇ ਰਾਹੀ ਜਾਣੋ, ਦੂਸਰੇ ਰਾਹੀ ਨਹੀ। ਆਪਣੇ ਉਪਰ ਧਿਆਨ ਟਿਕਾਉ, ਆਪਣੇ ਵਿਚਾਰਾਂ ਨੂੰ ਪਰਖੋ, ਆਪਣੀ ਕਥਨੀ ਨੂੰ ਦੇਖੋ, ਆਪਣੇ ਕਰਮਾ ਨੂੰ ਪਛਾਣੋ। ਜੋ ਵੀ ਵਾਸਨਾ ਦੀ ਮੈਲ ਮਨ ਦੇ ਹੇਠਲੇ

ਤਲੇ ਤੇ ਜਮੀ ਹੋਈ ਹੈ, ਉਸ ਦਾ ਕੁਰੇਦ ਕੇ ਬਾਹਰ ਲਿਆਉ। ਅੰਦਰ ਲੁਕੇ ਕਾਮ, ਕਰੋਧ ਨੂੰ ਦੇਖੋ, ਸਮਝੋ, ਮਿਟਾਉ।

ਆਪਣੀ ਸੰਗਤ ਕਰੋ, ਆਪਣੇ ਨਾਲ ਰਹਿਣ ਦੀ ਆਦਤ ਪਾਉ। ਮਨ ਨੂੰ ਆਪਣੇ ਅੰਦਰ ਦੇਖਣ ਦੀ ਆਦਤ ਪਾਉ। ਮਨ ਇਸ ਇਕਾਂਤ ਤੋਂ ਘਬਰਾਂਦਾ ਹੈ। ਇਸ ਤੋਂ ਬਚਣ ਲਈ ਮਨ ਸਾਨੂੰ ਬਾਹਰ ਦੋਸਤਾਂ ਵੱਲ, ਕਲੱਬ ਵੱਲ, ਖੇਲ-ਤਮਾਸ਼ੇ ਵੱਲ ਲਿਜਾਂਦਾ ਹੈ। ਸਵ-ਧਿਆਨ ਤੋਂ ਬਚਣ ਲਈ ਮਨ ਸਾਨੂੰ ਹੋਰਥੇ ਪਾਸੇ ਰੁਝਾਈ ਰਖਣਾ ਚਾਹੁੰਦਾ ਹੈ। ਇਸ ਤੋਂ ਬਚੋ ਅਤੇ ਜ਼ਿਆਦਾ ਸਮਾਂ ਆਪਣੇ ਨਾਲ ਬਿਤਾਉ। ਆਪਣੀ ਜਿਹੜੀ ਝੂਠੀ ਛੱਵੀ ਬਣਾਈ ਹੈ, ਉਸ ਦਾ ਮੋਹ ਤਿਆਗੋ, ਸਚ ਦਾ ਸਾਹਮਣਾ ਕਰੋ। ਪਾਖੰਡੀ ਦੋਹਰਾ ਜੀਵਨ ਛੱਡ ਕੇ, ਆਪਣੇ ਅਸਲੀ ਰੂਪ ਨੂੰ ਪਛਾਣੋ। ਅਸੀ ਕਰੂਪ ਹਾਂ ਤਾਂ ਹੀ ਸ਼ੀਸ਼ੇ ਵਿਚ ਕਰੂਪ ਦਿਸਦੇ ਹਾਂ। ਸ਼ੀਸ਼ਾ ਭਨਣ ਨਾਲ ਕਰੂਪਤਾ ਨਸ਼ਟ ਨਹੀ ਹੁੰਦੀ। ਆਪਣੇ ਆਪ ਨੂੰ ਰੂਪਵਾਨ ਬਨਾਉਣ ਨਾਲ ਕਰੂਪਤਾ ਜਾਂਦੀ ਹੈ। ਕਰੂਪਤਾ ਦਾ ਨਿਦਾਨ ਕਰੋ, ਉਸ ਨੂੰ ਛੁਪਾਉ ਨਾ। ਮਨ ਤਾਂ ਸੁਭਾਵਿਕ ਹੀ ਉਜਲ ਹੈ। ਗੰਦਰੀ ਇਸ ਦਾ ਸੁਭਾਅ ਨਹੀ। ਸਾਡੀ ਅਣਗਹਿਲੀ ਕਾਰਣ ਇਸ ਉਪਰ ਮੈਲ ਦੀ ਤੈ ਬੈਠ ਗਈ ਹੈ। ਇਸ ਨੂੰ ਹਟਾਉਣ ਨਾਲ ਸਾਡੀ ਸਵਛ-ਛਵੀ ਆਪੇ ਉਭਰ ਆਉਂਦੀ ਹੈ।

ਮਨ ਦਾ ਕਚਰਾ ਕੱਢਣ ਦੇ ਨਾਲ ਨਾਲ ਸਵ-ਧਿਆਨ ਰਾਹੀ ਸਦ ਗੁਣ ਵੀ ਅਪਨਾਣੇ ਹਨ। ਪ੍ਰਭੂ ਦੇ ਗੁਣ ਗਾਣ ਨਾਲ ਉਸ ਦੇ ਗੁਣ ਸਾਡੇ ਅੰਦਰ ਆਣ ਲਗਦੇ ਹਨ। ਉਹ ਤਰੀਫ ਦਾ ਭੁਖਾ ਨਹੀ, ਪ੍ਰਭੂ ਨੂੰ 'ਦਿਆਲੂ ਕ੍ਰਿਪਾਲੂ' ਕਹਿਣ ਨਾਲ ਉਸ ਨੂੰ ਕੋਈ ਫਰਕ ਨਹੀ ਪੈਂਦਾ। ਪਰ ਇਨ੍ਹਾਂ ਗੁਣਾਂ ਦੀ ਮਨ ਉਪਰ ਬਾਰ ਬਾਰ ਟੱਕਰ ਕਰਨ ਨਾਲ ਇਹ ਗੁਣ ਸਾਡੇ ਜੀਵਨ ਦਾ ਹਿੱਸਾ ਬਣਦੇ ਜਾਂਦੇ ਹਨ। ਇਸੇ ਲਈ ਸਿੱਖ ਅਰਦਾਸ ਕਰਦਾ ਹੈ ਕਿ ਮੈਨੂੰ ਪ੍ਰਭੂ ਦੇ ਗੁਣ ਗਾਣ ਦੇ ਕੰਮ ਵਿਚ ਲਾਈ ਰੱਖ-

—ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ। (੬੬੧)

—ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ। (੭੮੨)

—ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ। (੭੬੨)

ਨਿਤਾਂ ਪ੍ਰਤੀ ਪ੍ਰਭੂ ਦੇ ਗੁਣ ਗਾਉਣ ਨਾਲ, ਇਕ ਮਨ ਇਕ ਚਿਤ ਹੋ ਕੇ ਗਾਉਣ ਨਾਲ, ਇਨ੍ਹਾਂ ਗੁਣਾਂ ਦਾ ਸਬੰਧ ਸਾਡੇ ਸੁਚੇਤ ਮਨ ਤੋਂ ਹਟ ਕੇ ਅਚੇਤ ਮਨ ਨਾਲ ਜੁੜ ਜਾਂਦਾ ਹੈ। ਅਸੀ ਸੁਤੇ ਸੁਭਾਅ ਹੀ ਨਿਰਭਉ, ਨਿਰਵੈਰ ਬਣ ਜਾਂਦੇ ਹਾਂ। ਇਸ ਲਈ ਪਹਿਲਾ ਸਵ-ਧਿਆਨ ਕਰੋ, ਜਿਸ ਰਾਹੀ ਸਾਡੇ ਅੰਦਰ ਛੁਪੇ ਅਉਗੁਣ ਉਭਰ ਕੇ ਬਾਹਰ ਆਉਣ ਤੇ ਪ੍ਰਭੂ ਦੇ ਗੁਣਾਂ ਦਾ ਗਾਨ ਕਰੋ ਤਾਂ ਕਿ ਗਾਉਣ ਵਿਚਲੇ ਗੁਣ ਸਾਡੇ ਅਚੇਤ ਮਨ ਦਾ ਹਿੱਸਾ ਬਣ ਜਾਣ।

***੫ . ਆਤਮ ਤੱਤ ਨੂੰ ਪਛਾਨਣਾ :***

ਸਵ-ਧਿਆਨ ਨਾਲ ਅਉਗੁਣ ਜਾਂਦੇ ਹਨ ਤੇ ਸਦ ਗੁਣ ਆਉਂਦੇ ਹਨ ਪਰ ਉਹ ਸਿਰਫ ਪਰਦਾ ਹਟਾਉਣਾ ਹੈ। ਹਲੀ ਉਹ ਨਹੀ ਦਿਸਦਾ ਜਿਸ ਦਾ ਅਸੀ ਆਧਾਰ ਹਾਂ। ਉਹ ਆਧਾਰ ਹੀ ਆਤਮ ਤੱਤ ਹੈ। ਭਗਤ ਜੀ ਉਸ ਨੂੰ ਪਛਾਨਣ ਲਈ ਕਹਿੰਦੇ ਹਨ। ਉਹ ਅਨਾਦਿ ਹੈ, ਅਸਥਿਰ ਹੈ, ਸਦਾ ਤੋਂ ਹੀ ਹੈ ਅਤੇ ਪ੍ਰਮਾਤਮਾ ਦਾ ਪ੍ਰਤੀਬਿੰਬ ਹੈ। ਆਤਮ-ਤਤ ਨੂੰ ਜਾਨਣ ਨਾਲ ਪ੍ਰਮ-ਆਤਮਾ ਤੱਤ ਵੀ ਜਾਣ ਲਿਆ ਜਾਂਦਾ ਹੈ ਕਿਉਂਕਿ 'ਆਤਮੁ ਚੀਨੈ ਸੁ ਤਤੁ ਬੀਚਾਰੈ।' ਧਰਮ ਦੀ ਦ੍ਰਿਸ਼ਟੀ ਹੈ ਕਿ ਜੋ ਹੈ ਉਹ ਸਦਾ ਤੋਂ ਹੈ ਅਤੇ ਜੋ ਨਹੀ ਹੈ ਉਹ ਕਦੇ ਵੀ ਨਹੀ ਹੋ ਜਾਏਗਾ। ਆਤਮਾ ਨਿਰ-ਆਕਾਰ ਹੈ, ਪ੍ਰਮ-ਆਤਮਾ ਦਾ ਅੰਸ਼ ਹੈ, ਇਸ ਲਈ ਉਹ ਸਦਾ ਤੋਂ ਹੀ ਹੈ, ਉਹ ਆਕਾਰ ਤੋਂ ਪਹਿਲਾਂ ਵੀ ਸੀ ਅਤੇ ਆਕਾਰ ਦੇ ਨਸ਼ਟ ਹੋਣ ਦੇ ਬਾਅਦ ਵੀ ਰਹੇਗੀ। ਆਤਮਾ ਸਰੀਰ ਵਿਚ ਹੈ ਅਤੇ ਸਾਕਾਰ ਸਰੀਰ ਨਿਰਾਕਾਰ ਆਤਮਾ ਦਾ ਅੰਗ ਹੈ। ਆਤਮਾ ਸਰੀਰ ਬਣਨ ਤੋਂ ਪਹਿਲਾਂ ਵੀ ਸੀ ਤੇ ਇਸ ਦੇ ਮਰਣ-ਸੜਨ ਤੋਂ ਬਾਅਦ ਵੀ ਰਹੇਗੀ। ਇਹ ਆਤਮਾ ਸਾਰੇ ਸੰਸਾਰ (ਰੂਪ) ਵਿਚ ਹੈ ਅਤੇ ਸਭ ਪ੍ਰਾਣੀਆਂ ਵਿਚ ਹੈ। ਗੁਰਬਾਣੀ ਦਸਦੀ ਹੈ-

*-ਆਤਮ ਰਾਮੁ ਸੰਸਾਰਾ। ਸਾਚਾ ਖੇਲੁ ਤੁਮ੍ਹਾਰਾ। (੭੬੪)*

*-ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ। ਏਕੋ ਅੰਮ੍ਰਿਤ ਬਿਰਖੁ ਹੈ ਫਲ ਅੰਮ੍ਰਿਤ ਹੋਈ।(੪੨੧)*

*—ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ। (੧੧੫੩)*
*—ਆਤਮਾ ਪਰਮਾਤਮਾ ਏਕੋ ਕਰੈ। ਅੰਤਰ ਕੀ ਦੁਬਿਧਾ ਅੰਤਰਿ ਮਰੈ। (੬੬੧)*

ਵਿਨਾਸ਼ ਸਿਰਫ ਰੂਪ ਦਾ ਹੈ ਅਰੂਪ ਦਾ ਨਹੀ ਹੈ। ਰੂਪ ਬਣਦਾ ਹੈ ਭਜਦਾ ਹੈ, ਵਧਦਾ ਹੈ ਘਟਦਾ ਹੈ ਆਉਂਦਾ ਹੈ ਜਾਂਦਾ ਹੈ। ਪਰ ਅਰੂਪ ਕਿਤੇ ਆਂਦਾ ਜਾਂਦਾ ਨਹੀ। ਜਦੋ ਅਸੀ ਦਸਾਂ ਗੁਰੂਆਂ ਦੀ ਜੋਤ ਦੀ ਗੱਲ ਕਰਦੇ ਹਾਂ ਤਾਂ ਅਸੀ ਕਹਿਣਾ ਚਾਹੁੰਦੇ ਹਾਂ ਕਿ ਉਹ ਅਰੂਪ ਸਭਨਾਂ ਗੁਰੂਆਂ ਵਿਚ ਸੀ। ਗੁਰੂਆਂ ਦਾ ਪ੍ਰਗਟ ਰੂਪ ਅਲੱਗ ਅਲੱਗ ਸੀ ਪਰ ਅਰੂਪ ਆਤਮ–ਤਤ ਇਕੋ ਹੀ ਸੀ। ਉਹ ਗੁਰੂਆਂ ਦੇ ਪ੍ਰਕਾਸ਼ ਤੋਂ ਪਹਿਲਾਂ ਵੀ ਸੀ ਅਤੇ ਬਾਅਦ ਵਿਚ ਹੀ ਰਹੇਗੀ–ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ । ਹਜ਼ਰਤ ਇਬਰਾਹੀਮ ਈਸਾਈਆਂ ਦੇ ਗੁਰੂ ਜੀਸਸ ਤੋਂ ਕਈ ਹਜ਼ਾਰ ਸਾਲ ਪਹਿਲਾਂ ਹੋਇਆ ਸੀ ਪਰ ਜੀਸਸ ਕਹਿੰਦਾ ਹੈ ਕਿ ਮੈ ਇਬਾਹੀਮ ਤੋਂ ਵੀ ਪਹਿਲਾ ਸਾਂ। ਸਮੇ ਦੀ ਦ੍ਰਿਸ਼ਟੀ ਤੋਂ ਇਹ ਠੀਕ ਨਹੀ ਲਗਦਾ ਪਰ ਜੀਸਸ ਸਮੇਂ ਤੋਂ ਪਾਰ ਦੀ, ਸਰੀਰ ਤੋਂ ਪਾਰ ਦੀ, ਗੱਲ ਕਰ ਰਹੇ ਹਨ। ਉਹ ਆਤਮ–ਤੱਤ ਦੀ ਗੱਲ ਕਰਦੇ ਹਨ। ਆਤਮ ਤੱਤ ਦੀ ਦ੍ਰਿਸ਼ਟੀ ਤੋਂ ਗੁਰੂ ਨਾਨਕ ਕ੍ਰਿਸ਼ਨ ਤੋਂ ਵੀ ਪਹਿਲਾਂ ਸੀ ਕਿਉਂਕਿ ਆਤਮਾ ਤਾਂ ਅਨਾਦਿ ਹੈ। ਗੁਰਬਾਣੀ ਕਹਿੰਦੀ ਹੈ 'ਜਿਸ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ।

ਵਿਗਿਆਨ ਪਰਿਵਰਤਨਸ਼ੀਲ ਦੀ ਗੱਲ ਕਰਦਾ ਹੈ, ਉਸਨੂੰ ਪਰਖਦਾ ਤੇ ਸਮਝਦਾ ਹੈ ਜਿਹੜਾ ਪਲ–ਪਲ, ਛਿਨ–ਛਿਨ, ਬਦਲ ਰਿਹਾ ਹੈ। ਇਸ ਲਈ ਇਸ ਰਾਹੀ ਪ੍ਰਾਪਤ ਕੀਤਾ ਗਿਆਨ ਵੀ ਪੱਕਾ ਨਹੀ ਹੋ ਸਕਦਾ। ਸਾਇੰਸ ਉਸ ਨੂੰ ਨਹੀ ਸਮਝ ਰਹੀ ਹੈ ਜਿਹੜਾ ਇਸ ਬਦਲਾਹਟ ਦਾ ਆਧਾਰ ਹੈ। ਸਾਡਾ ਸਰੀਰ ਪਲ–ਪਲ ਬਦਲ ਰਿਹਾ ਹੈ। ਇਸ ਦੇ ਅੰਦਰਲੇ ਅਰਬਾਂ ਸੈਲ ਛਣ–ਪ੍ਰਤੀ ਛਣ ਉਦੇ–ਨਸ਼ਟ ਹੋ ਰਹੇ ਹਨ। ਸਾਡਾ ਸਾਰਾ ਸਰੀਰ ਸੱਤ ਸਾਲਾਂ ਅੰਦਰ ਪੂਰੀ ਤਰ੍ਹਾਂ ਬਦਲ ਜਾਂਦਾ ਹੈ। ਇਸ ਅੰਦਰ ਉਹ ਬਿਲਕੁਲ ਨਹੀ ਰਹਿੰਦਾ, ਜੋ ਸਤ ਸਾਲ ਪਹਿਲਾਂ ਸੀ। ਬ੍ਰਹਮੰਡ ਵਿਚ ਅਰਬਾਂ ਸੂਰਜ ਹਨ ਜਿਹੜੇ ਹਰ ਪਲ ਆਪਣੀ ਪੋਜ਼ੀਸ਼ਨ ਬਦਲ ਰਹੇ ਹਨ, ਕਈ ਨਵੇਂ ਬਣ

ਰਹੇ ਹਨ, ਕਈ ਬੁੱਢੇ ਸੂਰਜ ਬੁਝ ਰਹੇ ਹਨ। ਸਭ ਪਾਣੀ ਦੇ ਬੁਦਬੁਦੇ ਵਾਂਗ ਬਣ ਰਿਹਾ ਹੈ, ਭਜ ਰਿਹਾ ਹੈ। ਇਹੀ ਜੱਗ ਰਚਨਾ ਦਾ ਰਾਜ਼ ਹੈ। ਗੁਰਬਾਣੀ ਗਵਾਹੀ ਦਿੰਦੀ ਹੈ–

*–ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ।*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ।* (੧੪੨੭)

ਕਿਸੇ ਸੰਤ ਨੂੰ ਇਕ ਆਦਮੀ ਨੇ ਬੜਾ ਮਾੜਾ ਕਿਹਾ, ਉਸ ਨੂੰ ਗਾਲ੍ਹਾਂ ਕੱਢੀਆਂ ਤੇ ਉਸ ਦੇ ਮੂੰਹ ਤੇ ਥੁੱਕਿਆ। ਕੁਝ ਦਿਨਾਂ ਬਾਅਦ ਉਸ ਆਦਮੀ ਨੂੰ ਗਲਾਨੀ ਮਹਿਸੂਸ ਹੋਈ ਅਤੇ ਉਹ ਸੰਤ ਕੋਲੋ ਮੁਆਫੀ ਮੰਗਣ ਗਿਆ। ਸੰਤ ਕਿਹਾ 'ਮੈ ਉਹ ਨਹੀ ਹਾਂ ਜਿਸ ਨੂੰ ਤੂੰ ਗਾਲ੍ਹ ਕਢੀ ਸੀ ਤੇ ਤੂੰ ਵੀ ਉਹ ਨਹੀ ਹੈ ਜਿਸ ਨੇ ਗਾਲ੍ਹ ਕੱਢੀ ਸੀ। ਸਭ ਬਦਲ ਗਿਆ ਹੈ। ਹੁਣ ਕੌਣ ਕਿਸ ਕੋਲੋਂ ਮੁਆਫੀ ਮੰਗੇਗਾ।' ਇਸੇ ਲਈ ਗੁਰਬਾਣੀ ਕਹਿੰਦੀ ਹੈ ਕਿ ਜੋ ਦਿਸਦਾ ਹੈ ਉਹ ਮਿਟਦਾ ਹੈ–

*–ਜੋ ਦੀਸੈ ਸੋ ਉਪਜੈ ਬਿਨਸੈ। ਬਿਨੁ ਜਲ ਸਰਵਰਿ ਕਮਲ ਨ ਦੀਸੈ।* (੩੫੨)
*–ਦ੍ਰਿਸ਼ਟਿਮਾਨ ਹੈ ਸਗਲ ਮਿਥੇਨਾ।* (੧੦੮੩)
*–ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ।*
*ਕਹੁ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤਿ।* (੧੪੨੯)
*–ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰ।* (੧੪੨੯)
*–ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ।* (੧੪੨੯)

ਜਗਤ ਪਲ ਪਲ ਮਿਟ ਰਿਹਾ ਹੈ, ਇਸ ਲਈ ਇਸ ਦੀ ਚਿੰਤਾ ਕਰਨੀ ਬੇ ਮਹਿਨੀ ਹੈ।

ਸੁਕਰਾਤ ਮਰ ਰਿਹਾ ਸੀ, ਪਰ ਨਿਸ਼ਚਿੰਤ ਸੀ। ਉਸ ਕਿਹਾ ਕਿ ਜੇ ਮੈਂ ਪੂਰੀ ਤਰ੍ਹਾਂ ਮਰ ਜਾਣਾ ਹੈ ਤਾਂ ਚਿੰਤਾ ਕਰਨ ਲਈ ਕੌਣ ਬਚੇਗਾ ਤੇ ਜੇ ਮੈ ਮਰਨ ਬਾਅਦ ਵੀ ਜੀਉ ਦਾ ਰਹਾਂਗਾ (ਜਿਦਾਂ ਕਿ ਧਰਮ ਕਹਿੰਦਾ ਹੈ) ਤਾਂ ਫਿਰ ਚਿੰਤਾ ਦੀ ਕੋਈ ਗੱਲ ਹੀ ਨਹੀ।ਉਸ ਨੇ ਠੀਕ ਕਿਹਾ ਜੋ ਉਸ ਨੂੰ ਜਾਣ ਲੈਂਦਾ ਹੈ ਜਿਹੜਾ ਅਵਿਨਾਸ਼ੀ ਹੈ, ਅਮਰ ਹੈ, ਅਕਾਲ ਹੈ, ਤਾਂ ਉਹ ਮਨੁਖ ਚਿੰਤਾ ਰਹਿਤ ਹੋ ਜਾਂਦਾ ਹੈ।ਅਮ੍ਰਿਤ ਛੱਕਣਾ

ਸਾਨੂੰ ਉਸ ਅਮ੍ਰਿਤ ਦੇ ਚਖਣ ਲਈ ਪ੍ਰੇਰਨਾ ਦੇਂਦਾ ਹੈ ਜਿਹੜਾ ਸਾਨੂੰ ਆਤਮ–ਤੱਤ ਦੇ ਦਰਸ਼ਨ ਕਰਾ ਦਿੰਦਾ ਹੈ। ਮੌਤ ਇਕ ਪ੍ਰਕਾਰ ਦੀ ਲਹਿਰ ਹੈ ਜਿਹੜੀ ਅਵਿਨਾਸ਼ੀ ਸਾਗਰ ਦੀ ਛਾਤੀ ਤੇ ਉਭਰਦੀ ਹੈ। ਜੇ ਸਾਡਾ ਗਿਆਨ ਲਹਿਰ ਤਕ ਹੀ ਸੀਮਤ ਰਹੇਗਾ। ਤਾਂ ਅਸੀ ਵਿਨਾਸ਼ ਤੋਂ ਡਰਾਂਗੇ, ਮੌਤ ਤੋਂ ਸਹਿਮਾਂਗੇ। ਪਰ ਜਿਸ ਦਾ ਧਿਆਨ ਲਹਿਰ ਤੋਂ ਹਟ ਕੇ ਸਾਗਰ ਤੇ ਚਲਾ ਗਿਆ ਉਸ ਨੇ ਅਨਾਦਿ ਆਤਮ–ਤੱਤ ਨੂੰ ਪਛਾਣ ਲਿਆ। ਅਸਤਿਵ ਦੇ ਸਾਗਰ ਵਿਚ ਆਕਾਰ ਦੀਆਂ ਲਹਿਰਾਂ ਉਠਦੀਆਂ–ਗਿਰਦੀਆ ਰਹਿੰਦੀਆਂ ਹਨ। ਜਿਦਾਂ ਲਹਿਰਾਂ ਸਾਗਰ ਬਿਨਾ ਨਹੀ ਹੋ ਸਕਦੀਆਂ, ਉਦਾਂ ਹੀ ਸਰੀਰ ਆਤਮ–ਤੱਤ ਬਿਨਾ ਨਹੀ ਹੋ ਸਕਦਾ। ਪਰ ਜਿਦਾਂ ਸਾਗਰ ਲਹਿਰ ਬਿਨਾਂ ਹੋ ਸਕਦਾ ਹੈ, ਉਹਦਾਂ ਹੀ ਆਤਮਾ–ਤੱਤ ਸਰੀਰ ਬਿਨਾ ਹੋ ਸਕਦਾ ਹੈ। ਮਨੁਖੀ ਜਾਮੇ ਦਾ, ਸਾਡੇ ਪ੍ਰਗਟ–ਰੂਪ ਦਾ, ਉਦੇਸ਼ ਉਸ ਦਾ ਗਿਆਨ ਹਾਸਲ ਕਰਨਾ ਹੈ ਜਿਹੜਾ ਅਰੂਪ ਹੈ, ਅਪ੍ਰਗਟ ਹੈ, ਆਤਮ ਤੱਤ ਹੈ। ਭਗਤ ਜੀ ਉਸੇ ਨੂੰ ਜਾਨਣ ਲਈ ਕਹਿ ਰਹੇ ਹਨ–

*–ਜਿਨਿ ਆਤਮ ਤੱਤ ਨ ਚੀਨਿਆ। ਸਭ ਫੋਕਟ ਧਰਮ ਅਬੀਨਿਆ। (੧੩੫੧)*



# ੬
# ਭਗਤ ਤਿਲੋਚਨ ਜੀ

---

## ਬਦਤਿ ਤਿਲੋਚਨੁ ਤੇ ਨਰ ਮੁਕਤਾ

---

ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।
ਸਰਪ ਜੋਨਿ ਵਲਿ ਵਲਿ ਅਉਤਰੈ ।੧।
ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ। ਰਹਾਉ।

*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ*
*ਬੇਸਵਾ ਜੋਨਿ ਵਲਿ ਵਲਿ ਅਉਤਰੈ ।੨।*
*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।*
*ਸੂਕਰ ਜੋਨਿ ਵਲਿ ਵਲਿ ਅਉਤਰੈ ।੩।*
*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ ।੪।*
*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ।੫।*
*(੫੨੬)*

## ੬

## ਬਦਿਤ ਤਿਲੋਚਨੁ ਤੇ ਨਰ ਮੁਕਤਾ

੧. ***ਜੀਵਨ :*** ਭਗਤ ਜੀ ਦਾ ਜਨਮ ਸੰਨ ੧੨੬੭ ਵਿਚ ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ (ਮਹਾਰਾਸ਼ਟਰ) ਵਿਚ ਹੋਇਆ। ਭਗਤ ਨਾਮਦੇਵ ਜੀ ਦਾ ਜਨਮ ਵੀ ਇਸੇ ਪਿੰਡ ਵਿਚ ਹੋਇਆ ਸੀ ਅਤੇ ਆਪ ਜੀ ਉਨ੍ਹਾਂ ਕੋਲੋ ਤਿੰਨ ਸਾਲ ਵਡੇ ਸਨ। ਕਈਆ ਦਾ ਵਿਚਾਰ ਹੈ ਕਿ ਇਹ ਬਾਰਸੀ ਪਿੰਡ ਜ਼ਿਲਾ ਪਡੰਰਪੁਰ ਵਿਚ ਨਹੀ ਬਲਕਿ ਜ਼ਿਲਾ ਸ਼ੋਲਾਪੁਰ (ਮਹਾਰਾਸ਼ਟਰ) ਵਿਚਲਾ ਹੈ। ਹੋਰ ਵੀ ਵਿਚਾਰ ਹੈ ਕਿ ਆਪ ਜੀ ਦਾ ਜਨਮ ਬਾਰਸੀ ਵਿਚ ਨਹੀ ਬਲਕਿ ਜ਼ਿਲਾ ਬਾਰਸੀ ਦੇ ਕਿਸੇ ਹੋਰ ਪਿੰਡ ਵਿਚ ਹੋਇਆ। ਹੋਰ ਵੀ ਵਿਚਾਰ ਹੈ ਕਿ ਆਪ ਜੀ ਦਾ ਜਨਮ ਯੂ. ਪੀ. ਦੇ ਜ਼ਿਲੇ ਬਾਰਸੀ ਦੇ ਕਿਸੇ ਪਿੰਡ ਵਿਚ ਹੋਇਆ ਅਤੇ ਆਪ ਜੀ ਬਾਅਦ ਵਿਚ ਮਹਾਰਾਸ਼ਟਰ ਦੇ ਜ਼ਿਲਾ ਪੰਡਰਪੁਰ ਵਿਚ ਆਕੇ ਵਸ ਗਏ, ਜਿਦਾਂ

ਨਾਮੇਦਵ ਜੀ ਪੰਜਾਬ ਦੇ ਪਿੰਡ ਘੁੰਮਾਣ (ਜ਼ਿਲਾ ਗੁਰਦਾਸਪੁਰ) ਵਿਚ ਮਹਾਰਾਸ਼ਟਰ ਤੋ ਆਕੇ ਵਸ ਗਏ ਸਨ। ਆਪ ਜੀ ਦੇ ਮਾਤਾ-ਪਿਤਾ ਬਾਰੇ ਕੋਈ ਜਾਣਕਾਰੀ ਨਹੀ ਮਿਲਦੀ ਪਰ ਦਸਿਆ ਜਾਂਦਾ ਹੈ ਕਿ ਉਹ ਜਾਤ ਤੋਂ ਬ੍ਰਾਹਮਣ ਸਨ ਅਤੇ ਖਾਂਦੇ-ਪੀਦੇ ਘਰਾਨੇ ਤੋਂ ਸਨ।

ਭਾਈ ਗੁਰਦਾਸ ਜੀ ਦੀ ਵਾਰ ਦਸਵੀ ਤੋਂ ਪਤਾ ਚਲਦਾ ਹੈ ਕਿ ਭਗਤ ਤ੍ਰਿਲੋਚਨ ਜੀ ਤੇ ਭਗਤ ਨਾਮਦੇਵ ਜੀ ਰਲ-ਮਿਲਕੇ ਪ੍ਰਭੂ ਦੀ ਭਗਤੀ ਕਰਦੇ ਸਨ। ਭਗਤ ਨਾਮਦੇਵ ਜੀ ਉਮਰ ਕਰਕੇ ਅਤੇ ਭਗਤੀ ਦੀ ਗਹਿਰਾਈ ਕਰਕੇ ਤ੍ਰਿਲੋਚਨ ਜੀ ਤੋਂ ਵਡੇ ਸਨ। ਭਾਈ ਸਾਹਿਬ ਜੀ ਲਿਖਦੇ ਹਨ-

*-ਦਰਸਨ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।*
*ਭਗਤਿ ਕਰਨਿ ਮਿਲ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।*
*ਮੇਰੀ ਭੀ ਕਰਿ ਬੇਨਤੀ ਦਰਸਨ ਦੇਖਾਂ ਜੇ ਤਿਸ ਭਾਵੈ।*
*ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨ ਪਾਵੈ।*
*ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।*
*ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ।*
*ਹਉ ਅਧੀਨੁ ਹਾ ਭਗਤ ਦੇ ਪਹੁੰਚਿ ਨ ਹੰਘਾ ਭਗਤੀ ਦਾਵੈ।*
*ਹੋਇ ਵਿਚੋਲਾ ਆਣਿ ਮਿਲਾਵੈ ।੧੨।*

ਦੋਹਾਂ ਭਗਤਾਂ ਦੇ ਆਪਸੀ ਪਿਆਰ ਤੇ ਨੋਕ-ਚੋਕ ਦਾ ਜਿਕਰ ਗੁਰੂ ਅਰਜਨ ਦੇਵ ਜੀ ਬੜੇ ਰੋਚਕ ਢੰਗ ਨਾਲ ਕਰਦੇ ਹਨ। ਤ੍ਰਿਲੋਚਨ ਕਹਿੰਦਾ ਹੈ ਕਿ ਨਾਮਦੇਵ ਤੂੰ ਮਾਇਆ ਨਾਲ ਮੋਹਿਆ ਹੋਇਆ ਹੈਂ ਅਤੇ ਰਾਮ ਨਾਲ ਚਿਤ ਲਾਣ ਦੀ ਬਜਾਏ ਛੀਟਾਂ ਨੂੰ ਛਿਪਣ ਵਿਚ ਹੀ ਜੀਵਨ ਗੁਆ ਰਿਹਾ ਹੈਂ। ਇਸ ਦੇ ਉਤਰ ਵਿਚ ਨਾਮਦੇਵ ਜੀ ਤ੍ਰਿਲੋਚਨ ਨੂੰ ਕਹਿੰਦੇ ਹਨ ਕਿ ਭਾਵੇਂ ਹਥਾਂ-ਪੈਰਾਂ ਨਾਲ ਕੋਈ ਕੁਝ ਵੀ ਕਰਦਾ ਰਹੇ, ਉਸ ਦਾ ਧਿਆਨ ਸਦਾ ਪ੍ਰਭੂ ਵਿਚ ਟਿਕਿਆ ਰਹਿਣ ਚਾਹੀਦਾ ਹੈ। ਗੁਰਬਾਣੀ ਗਵਾਹੀ ਦੇਂਦੀ ਹੈ-

*—ਨਾਮਾ ਮਾਇਆ ਮੋਹਿਆ ਕਹੈ ਤਿਲੋਚਨ ਮੀਤੁ।*

*ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ।*

*—ਨਾਮਾ ਕਹੈ ਤਿਲੋਚਨਾਂ ਮੁਖ ਤੇ ਰਾਮੁ ਸੰਮਾਲਿ।*

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ।* (੧੩੭੫)

ਕਈਆਂ ਦਾ ਵਿਚਾਰ ਹੈ ਕਿ ਭਗਤ ਹਥੋਂ ਤੰਗ ਸਨ ਅਤੇ ਗਰੀਬੀ ਕਾਰਣ ਘਰ—ਵਾਲੀ ਦੀਆਂ ਜਲੀਆਂ—ਕਟੀਆਂ ਸੁਨਣੀਆਂ ਪਹਿੰਦੀਆਂ ਸਨ।ਆਪ ਜੀ ਦਾ ਹਥ ਤੰਗ ਸੀ ਪਰ ਆਏ ਗਏ ਦੀ ਸੇਵਾ ਤੇ ਖਾਣ—ਪੀਣ ਵਿਚ ਆਪ ਜੀ ਕੋਈ ਕਸਰ ਨਹੀ ਰਖਦੇ ਸਨ। ਮਾਇਕ ਤੋਟ ਤੇ ਖੁਲ੍ਹਾ ਹਥ ਆਪ ਜੀ ਲਈ ਕਈ ਘਰੇਲੂ ਮੁਸ਼ਕਲਾਂ ਖੜੀਆਂ ਕਰ ਦੇਂਦਾ ਸੀ।ਇਹੀ ਹਾਲ ਭਗਤ ਕਬੀਰ ਜੀ ਦਾ ਤੇ ਬੇਣੀ ਦਾ ਵੀ ਸੀ।ਕਈ ਵਾਰੀ ਵਿਚਾਰ ਉਠਦਾ ਹੈ ਕਿ ਜੇ ਹਥ ਤੰਗ ਸੀ ਤਾਂ ਆਏ—ਗਏ ਦੀ ਦੇਖ—ਭਾਲ ਤੇ ਖਰਚਾ ਕਰਨ ਦੀ ਕੀ ਲੋੜ ਸੀ। ਆਮ ਬੁਧੀ ਵਾਲਾ ਇਦਾਂ ਹੀ ਸੋਚੇਗਾ।ਪਰ ਸਾਡੀ ਸੋਚਣੀ ਤੇ ਭਗਤਾਂ ਦੀ ਸੋਚਣੀ ਵਿਚ ਬੁਨਿਆਦੀ ਫਰਕ ਹੈ। ਸਾਡੇ ਲਈ ਮਹਿਮਾਨ ਜਿਸ ਨੂੰ ਅਤਿਥੀ ਵੀ ਕਹਿੰਦੇ ਹਨ ਕਿਉਂਕਿ ਉਹ ਦਿਨ—ਵਾਰ (ਤਿਥੀ) ਦਸੇ ਬਗੈਰ ਆ ਢੁਕਦਾ ਹੈ, ਇਕ ਪ੍ਰੇਸ਼ਾਨੀ ਦਾ ਕਾਰਣ ਹੈ। ਇਕ ਰਿਸ਼ਤੇਦਾਰ ਜਾਂ ਮਹਿਮਾਨ ਦੀ ਸੇਵਾ ਕਰਨੀ ਜਾਂ ਨ ਕਰਨੀ ਸਾਡੀ ਮਰਜ਼ੀ ਤੇ ਮਨਹੱਸਰ ਹੈ।ਪਰ ਭਗਤ ਜੀ ਦ੍ਰਿਸ਼ਟੀ ਤੋਂ ਅਤਿਥੀ ਰਬ ਦਾ ਰੂਪ ਹੈ ਉਨਾਂ ਲਈ ਮਹਿਮਾਨ ਦਾ ਆਉਣਾ ਰਬ ਦਾ ਆਣਾ ਹੈ। ਸਾਡੇ ਲਈ ਅਤਿਥੀ ਇਕ ਬਿਨ—ਬੁਲਾਇਆ ਦੁਖੀ ਕਰਨ ਵਾਲਾ ਪ੍ਰਾਣੀ ਹੈ, ਭਗਤ ਲਈ ਉਸ ਦੇ ਦਰਸ਼ਨ ਪ੍ਰਭੂ ਦੇ ਦਰਸ਼ਨ ਹਨ। ਪ੍ਰਭੂ ਦੇ ਆਗਮਨ ਤੇ ਕੌਣ ਆਪਣਾ ਸਭ ਕੁਝ ਨਿਛਾਵਰ ਨਹੀ ਕਰੇਗਾ। ਉਸ ਸਮੇਂ ਭਗਤ ਆਪਣੀ ਤੰਗ—ਦਸਤੀ ਨਹੀ ਦੇਖ ਸਕਦਾ।

੨. ***ਬਾਣੀ*** : ਭਗਤ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚਾਰ ਸ਼ਬਦ ਹਨ। ਪਹਿਲਾ ਸ਼ਬਦ ਰਾਗ ਗੁਜਰੀ ਵਿਚ ਹੈ ਜਿਸ ਵਿਚ ਆਪ ਭੇਖੀ ਉਦਾਸੀਆਂ ਤੇ ਸਨਿਆਸੀਆਂ ਦਾ ਖੰਡਨ ਕਰਦੇ ਹੋਏ ਸਮਝਾਂਦੇ ਹਨ ਕਿ ਬਾਹਰਲੇ ਲਿਬਾਸ ਦਾ ਕੀ ਲਾਭ ਹੈ ਜਿ ਉਸ

ਨੇ ਆਪਣਾ ਮਨ ਨਿਰਮਲ ਨਹੀ ਕੀਤਾ, ਅਤੇ ਹਿਰਦੇ ਅੰਦਰ ਵਸਦੇ ਬ੍ਰਹਮ ਦੇ ਦਰਸ਼ਨ ਨਹੀ ਕੀਤੇ।ਆਪ ਜੀ ਕਹਿੰਦੇ ਹਨ–

*–ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ।*
*ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਾ ਕਾਹੇ ਭਇਆ ਸੰਨਿਆਸੀ।*
*ਭਰਮੇ ਭੂਲੀ ਰੇ ਜੈ ਚੰਦਾ।ਨਹੀ ਨਹੀ ਚੀਨਿਆ ਪ੍ਰਮਾਨੰਦਾ।* (੫੨੫)

ਦੂਸਰਾ ਸ਼ਬਦ ਵੀ ਗੂਜਰੀ ਰਾਗ ਵਿਚ ਹੈ ਜਿਸ ਵਿਚ ਆਪ ਜੀ ਮਰਨ ਸਮੇ ਦੀਆਂ ਇਛਾਂਵਾਂ ਅਤੇ ਅਗਲੀ ਜੂਨ ਦਾ ਜਿਕਰ ਕਰਦੇ ਹਨ।ਇਸ ਸ਼ਬਦ ਨੂੰ ਗਹਿਰਾਈ ਨਾਲ ਸਮਝਾਂਗੇ।

ਤੀਸਰਾ ਸ਼ਬਦ ਰਾਗ ਧਨਾਸਰੀ ਵਿਚ ਹੈ।ਇਸ ਵਿਚ ਆਪ ਜੀ ਮਨੁਖ ਨੂੰ ਸਮਝਾਂਦੇ ਹਨ ਕਿ ਉਹ ਆਪਣੇ ਕਰਮਾਂ ਕਰਕੇ ਹੀ ਦੁਖ ਸੁਖ ਭੋਗਦਾ ਹੈ ਅਤੇ ਇਸ ਦੇ ਲਈ ਨਾਰਾਇਣ ਨੂੰ ਦੋਸ਼ੀ ਠਹਿਰਾਣ ਦੀ ਲੋੜ ਨਹੀ। ਇਸ ਵਿਚਾਰ ਦੀ ਪੁਸ਼ਟੀ ਵਿਚ ਆਪ ਜੀ ਕਈ ਮਿਤਹਾਸਕ ਘਟਨਾਵਾਂ ਦਾ ਜਿਕਰ ਵੀ ਕਰਦੇ ਹਨ।ਆਪ ਜੀ ਦਾ ਨਿਸ਼ਚੇ ਹੈ–

*–ਨਰਾਇਣ ਨਿੰਦਸਿ ਕਾਇ ਭੂਲੀ ਗਵਾਰੀ।*
*ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ।* (੬੯੫)

ਚੌਥਾ ਸ਼ਬਦ ਰਾਗ ਧਨਾਸਰੀ ਵਿਚ ਹੈ।ਇਸ ਵਿਚ ਆਪ ਜੀ ਮਨੁਖ ਦੀ ਵਾਸਨਾ ਦਾ ਜਿਕਰ ਕਰਦੇ ਹੋਏ ਕਹਿੰਦੇ ਹਨ ਕਿ ਇਸ ਨੂੰ ਮਾਇਆ ਦਾ ਮੋਹ ਹੈ, ਪਰਿਵਾਰ ਦਾ ਮੋਹ ਹੈ, ਪਰ ਇਸਤਰੀ ਉਪਰ ਮੈਲੀ ਅੱਖ ਰਖਦਾ ਹੈ, ਬੁਢਾਪਾ ਤੇ ਮੌਤ ਦਾ ਡਰ ਵਿਸਰ ਗਿਆ ਹੈ।ਆਪ ਜੀ ਕਹਿੰਦੇ ਹਨ–

*–ਮਾਇਆ ਮੋਹਿ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ।*
*ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ।* (੯੨)

### ੩. ਅੰਤਿ ਕਾਲਿ ਜੋ ਲਛਮੀ ਸਿਮਰੈ–

ਇਸ ਸ਼ਬਦ ਨੂੰ ਗਹਿਰਾਈ ਨਾਲ ਵਿਚਾਰਦੇ ਹਾਂ।ਭਗਤ ਜੀ ਅੰਤਮ ਸਮੇਂ ਦੇ

ਵਿਚਾਰ ਅਤੇ ਉਸ ਦਾ ਅਗਲੇ ਜੀਵਨ ਤੇ ਪ੍ਰਭਾਵ ਬਾਰੇ ਗਲ ਕਰਦੇ ਹਨ।ਆਪ ਜੀ ਕਹਿੰਦੇ ਹਨ

| ਅੰਤ ਕਾਲ ਦਾ ਸਿਮਰਨਾ | ਅਗਲੀ ਜੋਨਿ |
|---|---|
| ਲਛਮੀ (ਧਨ) | ਸਰਪ |
| ਇਸਤ੍ਰੀ | ਬੇਸਵਾ |
| ਲੜਕਾ | ਸੂਅਰ (ਸੂਕਰ) |
| ਮੰਦਰ (ਮਹਿਲ-ਮੜੀਆਂ) | ਭੂਤ-ਪ੍ਰੇਤ |
| ਨਾਰਾਇਣ (ਪ੍ਰਭੂ) | ਮੁਕਤੀ (ਅਗਲੀ ਜੋਨਿ ਨਹੀ) |

ਪੂਰਾ ਸ਼ਬਦ ਇਸ ਪ੍ਰਕਾਰ ਹੈ-

-ਅੰਤਿ ਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।
ਸਰਪ ਜੋਨਿ ਵਲਿ ਵਲਿ ਅਉਤਰੈ ।੧।
ਅਰੀ ਬਾਈ ਗੋਬਿੰਦੁ ਨਾਮੁ ਮਤਿ ਬਿਸਰੈ।ਰਹਾਉ।
ਅੰਤ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿਤਾ ਮਹਿ ਜੇ ਮਰੈ।
ਬੇਸਵਾ ਜੋਨਿ ਵਲਿ ਵਲਿ ਅਉਤਰੈ ।੨।
ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।
ਸੂਕਰ ਜੋਨਿ ਵਲਿ ਵਲਿ ਅਉਤਰੈ ।੩।
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।
ਪ੍ਰੇਤ ਜੋਨਿ ਵਲਿ ਵਲਿ ਅਉਤਰੈ ।੪।
ਅੰਤਿ ਕਾਲਿ ਨਾਰਾਇਣ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ।੫।
(੫੨੬)

***8. ਅੰਤ ਕਾਲ ਦੇ ਵਿਚਾਰਾਂ ਦੀ ਮਹੱਤਤਾ***—ਅੰਤ ਕਾਲ ਦੇ, ਮਰਨ ਸਮੇਂ ਦੇ, ਵਿਚਾਰ ਮਨੁਖ ਦੇ ਅਗਲੇ ਜੀਵਨ ਲਈ ਬੜੀ ਮਹਤੱਤਾ ਰਖਦੇ ਹਨ।ਅੰਤ ਵੇਲੇ ਜੇ ਪ੍ਰਭੂ ਦੀ ਯਾਦ ਵੀ ਰਹੇ ਤਾਂ ਮਰਨ ਵਾਲੇ ਨੂੰ ਪ੍ਰਭੂ ਦੇ ਚਰਨਾਂ ਵਿਚ ਨਿਵਾਸ ਮਿਲਦਾ ਹੈ, ਉਸ ਦਾ ਸਹੀ ਅਰਥਾਂ ਵਿਚ ਸਵਰਗਵਾਸ ਹੁੰਦਾ ਹੈ।ਜੇ ਉਸ ਵੇਲ ਮਨੁਖ ਕਾਮਵਾਸਨਾਵਾਂ ਨਾਲ ਹੀ ਫਸਿਆ ਰਹੇ ਤਾਂ ਅਗਲੇ ਜਨਮ ਵਿਚ ਕਾਮਨਾਵਾਂ ਦੇ ਨਰਕ ਵਿਚ ਹੀ ਗਰਕ ਰਹੇਗਾ।

ਗੁਰੂ ਤੇਗ ਬਹਾਦਰ ਜੀ ਦਸਦੇ ਹਨ ਕਿ ਅਜਾਮਲ ਨੂੰ ਅੰਤ ਕਾਲ ਵਿਚ ਨਰਾਇਣ ਦੀ ਯਾਦ ਆਈ ਜਿਸ ਕਾਰਨ ਉਸ ਨੂੰ ਉਹ ਪਦ ਪ੍ਰਾਪਤ ਹੋਇਆ ਜਿਸ ਦੀ ਚਾਹ ਜੋਗੀ ਸਾਰੀ ਉਮਰ ਕਰਦੇ ਰਹਿੰਦੇ ਹਨ।ਆਪ ਜੀ ਕਹਿੰਦੇ ਹਨ—

***—ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ।***
***ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ।*** *(੯੦੨)*

ਇਸੇ ਤਰ੍ਹਾਂ ਗਨਿਕਾ ਨੂੰ ਅੰਤ ਵੇਲੇ ਪ੍ਰਭੂ ਦੀ ਯਾਦ ਆਣ ਕਾਰਣ ਪ੍ਰਮਗਤਿ ਪ੍ਰਾਪਤ ਹੋਈ—

***—ਮਨ ਰੇ ਪ੍ਰਭੂ ਕੀ ਸਰਨਿ ਬਿਚਾਰੋ।***
***ਜਿਹ ਸਿਮਰਨਿ ਗਨਕਾ ਸੀ ਉਧਰੀ ਤਾ ਕੋ ਜਸ ਉਰਿਧਾਰੋ।*** *(੬੩੨)*

ਇਹ ਅਜਾਮਲ ਤੇ ਗਨਕਾ ਕੌਣ ਸਨ ਜਿਨ੍ਹਾਂ ਨੇ ਅੰਤ ਸਮੇਂ ਪ੍ਰਭੂ ਨੂੰ ਯਾਦ ਕੀਤਾ ਅਤੇ ਤਰ ਗਏ? ਭਾਗਵਤ ਕਥਾ ਹੈ ਕਿ ਅਜਾਮਲ ਇਕ ਦੁਰਾਚਾਰੀ ਆਦਮੀ ਸੀ।ਉਸ ਨੇ ਇਕ ਵੇਸ਼ਵਾ ਨਾਲ ਵਿਆਹ ਕੀਤਾ ਜਿਸ ਤੋਂ ਉਸ ਦੇ ਸੱਤ ਪੁਤਰ ਜੰਮੇ।ਸਤਵੇਂ ਦਾ ਨਾਂ ਨਰਾਇਣ ਸੀ।ਅੰਤ ਸਮੇਂ ਉਸ ਨੇ ਅਪਣੇ ਪੁਤਰ ਨਰਾਇਣ ਨੂੰ ਆਵਾਜ ਮਾਰੀ ਅਤੇ ਉਸ ਦੀ ਸੁਰਤੀ ਪ੍ਰਭੂ ਨਰਾਇਣ ਨਾਲ ਲਗ ਗਈ।ਜਿਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ—

***—ਛਿਅ ਪੁਤ ਜਾਏ ਵੇਸਵਾ ਪਾਪਾਂ ਦੇ ਫਲ ਇਛੇ ਲਹਿਆ।***
***ਪੁਤ ਉਪੰਨਾ ਸਤਵਾਂ ਨਾਉ ਧਰਨ ਨੋ ਚਿਤ ਉਮਾਹਿਆ।***

*ਗੁਰਦੁਆਰੇ ਜਾਇਕੈ ਗੁਰਮੁਖ ਨਾਉ ਨਰਾਇਣ ਕਹਿਆ।*
*ਅੰਤਕਾਲ ਜਮਦੂਤ ਵੇਖ ਪੁਤ ਨਰਾਇਣ ਬੋਲੇ ਛਹਿਆ*
*ਜਮ ਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮਡੰਡ ਨ ਸਹਿਆ।*
*ਨਾਇ ਲਏ ਦੁਖ ਡੇਰਾ ਰਹਿਆ ।* (ਵਾਰ੧੦/੨੦)

ਗਨਕਾ ਇਕ ਵੇਸਵਾ ਸੀ । ਕਿਸੇ ਸਾਧੂ ਨੇ ਉਸਨੂੰ ਇਕ ਤੋਤਾ ਦਿੱਤਾ ਤੇ ਕਿਹਾ ਕਿ ਤੋਤੇ ਨੂੰ ਰਾਮ ਰਾਮ ਪੜਾਇਆ ਕਰੇ। ਤੋਤੇ ਨੂੰ ਪੜ੍ਹਾਂਦਿਆ ਪੜ੍ਹਾਂਦਿਆ ਉਸ ਨੂੰ ਅੰਤ ਸਮੇਂ ਰਾਮ ਚੇਤੇ ਆ ਗਿਆ ਅਤੇ ਉਸ ਦਾ ਵਾਸ ਬੈਕੁੰਠ ਵਿਚ ਹੋਇਆ। ਇਸ ਬਾਰੇ ਭਾਈ ਸਾਹਿਬ ਜੀ ਲਿਖਦੇ ਹਨ :

*–ਦੁਰਮਤਿ ਦੇਖ ਦਇਆਲ ਹੋਇ ਹਥਹੁ ਉਸਨੋ ਦਿਤੋ ਸੁ ਤੋਤਾ।*
*ਰਾਮ ਨਾਮ ਉਪਦੇਸ ਕਰਿ ਖੇਲਿ ਗਇਆ ਦੇਵਨ ਜਸ ਓਤਾ।*
*ਲਿਵ ਲਾਗੀ ਤਿਸ ਤੋਤਿਅਹੁੰ ਨਿਤ ਪੜ੍ਹਏ ਕਰੈ ਘਸੋਤਾ।*
*ਪਤਿਤ ਉਧਾਰਣ ਰਾਮ ਨਾਮ ਦੁਰਮਤਿ ਪਾਪ ਕਲੇਵਰ ਧੋਤਾ।*
*ਅੰਤ ਕਾਲ ਜਮਕਾਲ ਝੋੜ ਨਰਕੈ ਵਿਚ ਨ ਖਾਧੋਸ ਗੋਤਾ।*
*ਗਈ ਬੈਕੁੰਠ ਬਿਬਾਣ ਚੜ੍ਹ ਨਾਉ ਨਾਰਾਇਣ ਛੋਤ ਅਛੋਤਾ।*
*ਥਾਉ ਨਿਥਾਵੈ ਮਾਣ ਮਾਣੋਤਾ।* (ਵਾਰ ੧੦/੨੧)

੫ . **ਇਕ ਭੁਲੇਖਾ ਅੰਤਲੇ ਸਿਮਰਣ ਬਾਰੇ** :ਗਨਕਾ ਤੇ ਅਜਾਮਲ ਦੀਆਂ ਸਾਖੀਆਂ ਪੜ੍ਹ ਕੇ ਤੇ ਗੁਰਬਾਣੀ ਵਿਚ ਇਨ੍ਹਾਂ ਦਾ ਜ਼ਿਕਰ ਸੁਣਕੇ ਕਈ ਵਾਰ ਇਸ ਭੁਲੇਖੇ ਵਿਚ ਪੈ ਜਾਂਦੇ ਹਨ ਕਿ ਹੁਣੇ ਰਾਮ ਕੀ ਜਪਣਾ ਹੈ ਅੰਤ ਵੇਲੇ ਜਪ ਲਵਾਂਗੇ। ਜੇ ਅੰਤ ਵੇ ਲੇ ਨਾਰਾਇਣ ਜਾਂ ਰਾਮ ਜਪਣ ਨਾਲ ਪਾਪੀ ਤਰ ਗਏ ਤਾਂ ਅਸੀ ਵੀ ਅੰਤ ਸਮੇਂ ਵਾਹਿਗੁਰੂ–ਵਾਹਿਗੁਰੂ ਕਹਿ ਲਵਾਂਗੇ। ਹੁਣੇ ਜਪਣ ਦੀ ਕੀ ਲੋੜਹੈ। ਸਵਾਲ ਇਹ ਹੈ ਕਿ ਜੇ ਹੁਣ ਯਾਦ ਨਹੀ ਕਰ ਸਕਦੇ ਤਾਂ ਅੰਤ ਸਮੇਂ ਕਿਦਾਂ ਯਾਦ ਕਰ ਲਵਾਂਗੇ।

ਹੁਣ ਸਾਡੇ ਕੋਲ ਸਾਰੇ ਸਾਧਨ ਹਨ–ਜੀਵਨ ਹੈ, ਜੁਆਨੀ ਹੈ, ਥੋੜੀ ਜਿਹੀ ਸ਼ਾਂਤੀ ਹੈ, ਥੋੜਾ ਸੁਖ ਹੈ, ਘਬਰਾਹਟ ਨਹੀ, ਡਰ ਨਹੀ, ਭੈ ਨਹੀ, ਓਖਲਾ ਨਹੀ । ਜੇ ਹੁਣ

ਨ ਭਜ ਸਕੇ ਤਾਂ ਕੀ ਗਰੰਟੀ ਹੈ ਕਿ ਅੰਤ ਵੇਲੇ ਭਜ ਲਵਾਂਗੇ। ਛੋਟੀ ਜਿਹੀ ਘਬਰਾਹਟ ਹੋਏ ਤਾਂ ਕਈ ਗੱਲਾਂ ਭੁੱਲ ਜਾਂਦੀਆਂ ਹਨ। ਜਲਦੀ ਵਿਚ ਗੱਡੀ ਪਕੜਨੀ ਹੋਏ ਤਾਂ ਟਿਕਟਾਂ ਘਰ ਭੁਲ ਜਾਈਦਾ ਹੈ। ਜੇ ਛੋਟੀ ਜਿਹੀ ਘਬਰਾਹਟ ਜਾਂ ਜਲਦੀ ਕਾਰਣ ਚੀਜਾਂ ਭੁੱਲ ਜਾਂਦੀਆਂ ਹਨ ਤਾਂ ਮੌਤ ਸਮੇਂ ਦੀ ਭਿਆਨਕ ਘਬਰਾਹਟ ਵਿਚ ਕੀ ਪ੍ਰਭੂ ਯਾਦ ਰਹਿ ਸਕੇਗਾ। ਮੌਤ ਸਮੇਂ ਬੜਾ ਡਰ ਹੁੰਦਾ ਹੈ, ਬੜੀ ਘਬਰਾਹਟ ਹੁੰਦੀ ਹੈ, ਉਮਰ ਭਰ ਦੀ ਕਮਾਈ ਧਨ, ਦੌਲਤ, ਮਾਨ, ਮਰਯਾਦਾ, ਸਕੇ ਸਬੰਧੀ ਸਭ ਛਡਦੇ ਦਿਸਦੇ ਹਨ 'ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ।' ਮੌਤ ਦਾ ਦੂਤ ਡੰਡਾ ਲਏ ਸਿਰ ਤੇ ਆ ਖਲੌਂਦਾ ਹੈ ਅਤੇ ਸਾਡੀ 'ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤ।' ਵਾਲੀ ਹਾਲਤ ਹੋ ਜਾਂਦੀ ਹੈ। ਥੋੜੇ ਜਿਹੇ ਰੁਪਏ ਗੁੰਮ ਹੋ ਜਾਣ ਤਾਂ ਫਿਕਰ ਨਾਲ ਭੁੱਖ ਮਰ ਜਾਂਦੀ ਹੈ ਤੇ ਅੰਤ ਕਾਲ ਤੇ ਅੰਤ ਕਾਲ ਤਾਂ ਸਾਰੀ ਕਮਾਈ ਛੁਟਣ ਲਗਦੀ ਹੈ। ਖਿਆਲੀ ਭੂਤ ਦੇ ਵਿਚਾਰ ਨਾਲ ਹੀ ਸਾਨੂੰ ਗੱਸ਼ੀ ਆਣ ਲਗਦੀ ਹੈ ਅਤੇ ਮਰਣ ਸਮੇ ਤਾਂ ਅਸਲੀ ਜਮਦੂਤ ਸਾਹਮਣੇ ਹੁੰਦੇ ਹਨ। ਘਬਰਾਹਟ ਤੇ ਬੇਚੈਨੀ ਸਮੇਂ ਪ੍ਰਭੂ ਯਾਦ ਨਹੀ ਆ ਸਕਦਾ। ਉਸ ਵੇਲੇ ਉਹੀ ਯਾਦ ਆਉਂਦਾ ਹੈ ਜਿਸ ਨੂੰ ਸਾਰੀ ਉਮਰੇ ਯਾਦ ਕਰਦੇ ਰਹੇ ਹਾਂ–ਧਨ, ਦੌਲਤ, ਪਦ–ਪਦਵੀ, ਧੀ–ਪੁੱਤਰ। ਜਿਸ ਨੂੰ ਕਦੀ ਯਾਦ ਹੀ ਨਹੀ ਕੀਤਾ, ਉਸ ਦੀ ਅੰਤ ਸਮੇਂ ਯਾਦ ਨਹੀ ਆ ਸਕਦੀ। ਜਿਹੜਾ ਪਾਠ ਕਦੀ ਪੜ੍ਹਿਆ ਹੀ ਨਹੀ, ਉਹ ਪ੍ਰੀਖਿਆ ਵੇਲੇ ਕਿਦਾਂ ਯਾਦ ਆਏਗਾ। ਇਸੇ ਲਈ ਗੁਰਬਾਣੀ ਸਮਝਾਉਂਦੀ ਹੈ ਕਿ ਹੁਣੇ ਹੀ ਪ੍ਰਭੂ ਨੂੰ ਭਜੋ ਕਿਉਕਿ ਕਾਲ ਦੀ ਫਾਹੀ ਗਲ ਪੈਣ ਬਾਅਦ ਸਾਰੀ ਸੁਰਤ ਭੁਲ ਜਾਂਦੀ ਹੈ, ਕੋਈ ਕਿਤੇ ਭਜ ਨਹੀ ਸਕਦਾ–

*–ਅਬ ਨ ਭਜਸਿ ਭਜਸਿ ਕਬ ਭਾਈ। ਆਵੈ ਅੰਤੁ ਨ ਭਜਿਆ ਜਾਈ।* (੧੧੫੯)

*–ਕਾਲ ਫਾਸ ਜਬ ਗਰ ਮਹਿ ਮੈਲੀ ਤਿਹ ਸੁਧਿ ਸਭ ਬਿਸਰਾਈ।* (੧੦੦੮)

*–ਜਮ ਕੋ ਡੰਡ ਪਰਿਓ ਸਿਰ ਊਪਰਿ ਤ ਸੋਵਤ ਤੈ ਜਾਗਿਓ।*
*ਕਹਾ ਹੋਤ ਅਬ ਕੈ ਪਛੁਤਾਏ ਛੂਟਤ ਨਾਹਿ ਨ ਭਾਗਿਓ।* (੧੦੦੯)

ਮੈ ਇਸ ਖਿਆਲ ਨਾਲ ਸਹਿਮਤ ਨਹੀ ਕਿ ਅਜਾਮਲ ਨੇ ਆਪਣੇ ਪੁੱਤਰ

ਨਾਰਾਇਣ ਨੂੰ ਆਵਾਜ਼ ਮਾਰੀ ਤੇ ਪ੍ਰਭੂ ਨਾਰਾਇਣ ਆ ਗਿਆ ਜਾਂ ਗਨਕਾ ਨੇ ਤੋਤੇ ਨੂੰ ਰਾਮ-ਰਾਮ ਕਿਹਾ ਤੇ ਭਗਵਾਨ ਰਾਮ ਹਾਜ਼ਰ ਹੋ ਗਿਆ। ਵਾਹਿਗੁਰੂ ਜਾਣੀਜਾਣ ਹੈ। ਉਹ ਸਾਡੀ ਮਨੋਦਸ਼ਾ ਤੋਂ ਵੀ ਜਾਣੂ ਹੈ। ਉਸ ਨੂੰ ਅਸੀ ਭਰਮ ਵਿਚ ਨਹੀ ਪਾ ਸਕਦੇ। ਇਸ ਲਈ ਜਾਂ ਨਾਰਾਇਣ-ਨਾਰਾਇਣ ਕਰਦਿਆਂ ਕਰਦਿਆਂ ਉਨ੍ਹਾਂ ਦੀ ਸੁਰਤ ਰਾਮ-ਨਾਰਾਇਣ ਵਿਚ ਲਗ ਗਈ। ਸਿਮਰਨ ਦਾ ਸ਼ੁਰੂ ਭਾਵੇਂ ਪੁੱਤਰ ਦੇ ਨਾਂ ਤੋਂ ਕੀਤਾ ਜਾਏ ਜਾਂ ਤੋਤੇ ਦੇ ਨਾਂ ਤੋਂ, ਪਰ ਬਾਅਦ ਵਿਚ ਸੁਰਤ ਯਕੀਨਨ ਇਨ੍ਹਾਂ ਤੋਂ ਹਟ ਕੇ ਪ੍ਰਭੂ ਵੱਲ ਚਲੀ ਗਈ ਹੋਏਗੀ। ਇਸ ਲਈ ਉਨ੍ਹਾਂ ਨੂੰ ਸਿਰਫ ਅੰਤ ਵੇਲੇ ਹੀ ਰਾਮ ਨੂੰ ਯਾਦ ਨਹੀ ਕੀਤਾ ਹੋਏਗਾ।

ਸਾਧਾਰਣ ਆਦਮੀ ਕਿਉਂ ਕਿ ਅੰਦਰਲੀ ਮਨੋਦਸ਼ਾ ਤੋਂ ਵਾਕਫ ਨਹੀ ਹੋ ਸਕਦਾ ਇਸ ਲਈ ਉਹ ਸਮਝਦਾ ਹੈ ਕਿ ਸ਼ਾਇਦ ਇਹ ਪੁਤਰ/ਤੋਤੇ ਨੂੰ ਯਾਦ ਕਰ ਰਹੇ ਸਨ। ਰੱਬ ਜਾਣਦਾ ਹੈ ਕਿ ਇਨ੍ਹਾਂ ਨੇ ਉਸੇ ਨੂੰ ਹੀ ਯਾਦ ਕੀਤਾ ਸੀ ਜਿਸ ਨੂੰ ਉਹ ਉਮਰ ਭਰ ਯਾਦ ਕਰਦੇ ਰਹੇ। ਇਸ ਲਈ ਇਸ ਭੁਲੇਖੇ ਵਿਚ ਨਹੀ ਰਹਿਣਾ ਚਾਹੀਦਾ ਕਿ ਅੰਤ ਵੇਲੇ ਬੇਧਿਆਨੀ ਨਾਲ ਰਾਮ ਕਹਿਣ ਨਾਲ ਰਾਮ ਮਦਦ ਲਈ ਆ ਜਾਏਗਾ। ਮੇਰੇ ਨੌਕਰ ਦਾ ਨਾਂ ਹਰੀ ਹੈ। ਉਸਨੂੰ ਬੁਲਾਉਣ ਲਈ ਰੋਜ ੨੦-੩੦ ਵਾਰ 'ਹਰੀ' ਕਹਿਣਾ ਪੈਂਦਾ ਹੈ। ਜੇ ਮੈ ਅੰਤ ਸਮੇਂ ਹਰੀ ਨੌਕਰ ਨੂੰ ਬਲਾਂਵਾਗਾ ਤਾਂ ਕੀ ਪ੍ਰਭੂ ਹਰੀ ਆਪ ਆ ਜਾਏਗਾ ?

### ੬. ਅੰਤ ਵੇਲਾ ਕਿਹੜਾ ਹੈ

ਜੇ ਮਨ ਵੀ ਲਿਆ ਜਾਵੇ ਕਿ ਅੰਤ ਵੇਲੇ ਮਨੁੱਖ ਪ੍ਰਭੂ ਨੂੰ ਯਾਦ ਕਰ ਸਕਦਾ ਹੈ ਤਾਂ ਸਵਾਲ ਇਹ ਹੈ ਕਿ ਅੰਤ ਸਮੇਂ ਦਾ ਪਤਾ ਕਿਦਾਂ ਲਗੇਗਾ ਕਿ ਸਾਨੂੰ ਪਤਾ ਹੈ ਕਿ ਸਾਡਾ ਅੰਤ ਵੇਲਾ ਕਿਹੜਾ ਹੈ? ਕੀ ਇਹੀ ਪਲ ਸਾਡਾ ਅੰਤ ਵੇਲਾ ਨਹੀ ਹੋ ਸਕਦਾ ? ਕੀ ਭਰੋਸਾ ਹੈ ਕਿ ਸਾਡਾ ਅਗਲਾ ਸਾਹ ਆਏਗਾ ਹੀ। ਹਰ ਸਾਹ ਅਖੀਰਲਾ ਸਾਹ ਹੋ ਸਕਦਾ ਹੈ। ਉਸ ਲਈ ਗੁਰਬਾਣੀ ਸਾਸਿ-ਸਾਸਿ, ਉਠਦਿਆਂ-ਬੈਠਦਿਆਂ, ਦਿਨ-ਰਾਤ, ਘੜੀ-ਪਲ ਉਸਨੂੰ ਧਿਆਉਣ ਲਈ ਕਹਿੰਦੀ ਹੈ-

*—ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਹਰਿ ਜਪਨੇ। (੧੨੯੮)*
*—ਖਿਨੁ ਖਿਨੁ ਭਗਤਿ ਕਰਹੁ ਦਿਨੁ ਰਾਤੀ ਗੁਰਮਤਿ ਭਗਤਿ ਉਮਾਹਾ ਰਾਮ।(੬੯੯)*
*—ਦਿਨਸੁ ਰੈਨਿ ਹਰਿ ਕੀਰਤਨ ਗਾਈਐ। ਸੋ ਜਨੁ ਜਮ ਕੀ ਵਾਟ ਨ ਪਾਈਐ।(੩੮੬)*
*—ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ। (੪੦੧)*
*—ਆਠ ਪਹਰ ਜਿਸੁ ਵਿਸਰਹਿ ਨਾਹੀ। ਗਤਿ ਹੋਵੈ ਨਾਨਕ ਤਿਸੁ ਲਗਿ ਪਾਈ। (੩੮੬)*

ਜੇ ਜੀਵਨ ਭਰ ਉਸ ਵਿਚ ਸੁਰਤ ਨਹੀ ਸਮਾਈ ਤਾਂ ਅੰਤ ਵੇਲੇ ਉਸ ਨੂੰ ਅਸੀ ਯਾਦ ਨਹੀ ਕਰ ਸਕਾਂਗੇ। ਅੰਤ ਵੇਲੇ ਮਨੁੱਖ ਮੂਰਛਾ ਵਿਚ ਚਲਾ ਜਾਂਦਾ ਹੈ। ਕਈ ਮਰਨ ਤੋਂ ਕਈ ਦਿਨ, ਮਹੀਨੇ, ਸਾਲ ਪਹਿਲਾਂ ਬੇਹੋਸ਼ ਹੋ ਜਾਂਦੇ ਹਨ। ਇਕ ਆਦਮੀ ਕੋਮਾ ਵਿਚ ਚਲਾ ਜਾਂਦਾ ਹੈ। ਉਸ ਨੂੰ ਕੋਈ ਸੁਧ ਨਹੀ । ਇਹ ਪ੍ਰਾਣੀ ਭਾਵੇ ਕਿੰਨੀ ਦੇਰ ਬਾਅਦ ਮਰੇ, ਪਰ ਉਸ ਦਾ ਅੰਤ ਸਮਾਂ ਤਾਂ ਉਦੋਂ ਹੀ ਆ ਗਿਆ ਜਦੋਂ ਉਸ ਦੀ ਸੁਰਤ ਚਲੀ ਗਈ। ਕੀ ਹੁਣ ਉਹ ਕੋਮੇ ਵਿਚ ਸਿਮਰਨ ਕਰ ਸਕਦਾ ਹੈ। ਇਸ ਆਦਮੀ ਦਾ ਅੰਤ ਵੇਲਾ ਕਿਹੜਾ ਹੈ-ਜਦੋਂ ਉਹ ਬੇਹੋਸ਼ੀ ਵਿਚ ਚਲਾ ਗਿਆ ਜਾਂ ਜਦੋਂ ਉਸ ਦੇ ਪ੍ਰਾਣ ਨਿਕਲੇ। ਇਕ ਜਨਾਨੀ ਦੇ ਪੇਟ ਵਿਚ ਤਿੰਨ ਮਹੀਨਿਆਂ ਦਾ ਬੱਚਾ ਸੀ ਜਦੋਂ ਉਹ ਕੋਮਾਂ ਵਿਚ ਚਲੀ ਗਈ। ਕਈ ਜਤਨਾਂ ਰਾਹੀ ਉਸਨੂੰ ਛੇ ਮਹੀਨੇ ਹੋਰ ਜੀਉਂਦਾ ਰੱਖਿਆ ਗਿਆ ਤਾਂ ਕਿ ਉਹ ਬੱਚੇ ਨੂੰ ਜਨਮ ਦੇ ਸਕੇ। ਫਿਰ ਉਹ ਮਰ ਗਈ। ਧਰਮ ਦੀ ਦ੍ਰਿਸ਼ਟੀ ਤੋਂ ਉਹ ਉਦੋਂ ਹੀ ਅੰਤ ਸਮੇਂ ਵਿਚ ਪਹੁੰਚ ਗਈ ਜਦੋਂ ਉਸ ਦੀ ਸਿਮਰਨ ਸ਼ਕਤੀ ਚਲੀ ਗਈ। ਇਸ ਲਈ ਰੱਬ ਨੂੰ ਇਦਾਂ ਯਾਦ ਕਰਨਾ ਹੈ ਕਿ ਹੁਣ ਦਾ ਸਾਹ ਹੀ ਅਖੀਰਲਾ ਸਾਹ ਹੈ। ਹਾਲ ਦੀ ਘੜੀ ਤਿਆਰੀ ਨਹੀ ਕੀਤੀ ਤਾਂ ਮਰਣ ਵੇਲੇ ਕੀ ਤਿਆਰੀ ਹੋਏਗੀ ਕਿਉਂਕਿ :

*—ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ। (੭੯੪)*

## 7. ਵਿਗਿਆਨਕ ਸੋਚਣੀ ਵਿਚ ਅੰਤਲਾ ਵਿਚਾਰ

ਅੰਤ ਵੇਲਾ ਕੋਈ ਵੇਲਾ ਵੀ ਹੋ ਸਕਦਾ ਹੈ ਅਤੇ ਅੰਤ ਵੇਲੇ ਦੇ ਵਿਚਾਰ ਜੀਵਨ ਭਰ ਦੇ ਵਿਚਾਰਾਂ ਦਾ ਸਾਰ ਹੁੰਦਾ ਹੈ । ਇਦਾਂ ਸਗੋਂ 'ਰਾਤ ਵੇਲੇ ਸੌਣ ਸਮੇਂ ਜਿਹੜਾ ਸਾਡਾ ਪ੍ਰਮੁੱਖ ਵਿਚਾਰ ਹੁੰਦਾ ਹੈ ਉਹੀ ਸਾਡਾ ਸਵੇਰ ਦਾ ਪਹਿਲਾ ਵਿਚਾਰ ਹੁੰਦਾ ਹੈ। ਅਤੇ ਦਿਨ ਭਰ ਦੇ ਵਿਚਾਰਾਂ ਵਿਚੋ ਪ੍ਰਮੁੱਖ ਜਾਂ ਪ੍ਰਬਲ ਵਿਚਾਰ ਸਾਡਾ ਰਾਤ ਦਾ ਪਹਿਲਾ ਵਿਚਾਰ ਹੁੰਦਾ ਹੈ। ਇਕ ਆਦਮੀ ਦਿਨ ਭਰ ਮਾਇਆ ਬਾਰੇ ਹੀ ਸੋਚਦਾ ਰਹਿੰਦਾ ਹੈ ਕਿ ਕਿਦਾਂ ਧਨ ਕਮਾਉਣਾ, ਕਿਦਾਂ ਧੰਨ ਵਧਾਉਣਾ, ਕਿਦਾਂ ਧਨ ਬਚਾਂਵਾਂ। ਰਾਤ ਵੇਲੇ ਉਸ ਦਾ ਅਖੀਰਲਾ ਵਿਚਾਰ ਅਧਨ ਦਾ ਹੀ ਹੋਏਗਾ, ਉਸ ਨੂੰ ਸੁਪਨੇ ਵੀ ਧਨ ਦੇ ਹੀ ਆਉਣਗੇ, ਅਤੇ ਸਵੇਰੇ ਉਠਦਿਆਂ ਸਾਰ ਉਸ ਦਾ ਪਹਿਲਾ ਵਿਚਾਰ ਧਨ ਦਾ ਹੀ ਹੋਏ ਗਾ। ਇਸ ਬਾਰੇ ਮਨੋਵਿਗਿਆਨੀਆਂ ਨੇ ਬੜੇ ਪ੍ਰਯੋਗ ਕੀਤੇ ਹਨ। ਇਕ ਆਦਮੀ ਨੂੰ ਕਿਹਾ ਗਿਆ ਕਿ ਉਹ ਅਮੁਕ ਵਿਚਾਰ ਕਰੇ ਅਤੇ ਉਸ ਨੂੰ ਸੌਣ ਦੀ ਗੋਲੀ ਦਿੱਤੀ ਗਈ। ਕੁਝ ਸਮੇਂ ਬਾਅਦ ਉਸਨੂੰ ਨੀਦ ਆ ਗਈ। ਦਵਾਈ ਦਾ ਅਸਰ ਮੁਕਣ ਬਾਅਦ ਜਦੋਂ ਉਸ ਦੀ ਨੀਦ ਖੁੱਲ੍ਹੀ ਤਾਂ ਉਸ ਦਾ ਪਹਿਲਾ ਵਿਚਾਰ ਉਹੀ ਸੀ ਜਿਹੜਾ ਉਸ ਨੂੰ ਸੁਆਉਣ ਸਮੇਂ ਦਿੱਤਾ ਗਿਆ ਸੀ। ਇਕ ਹੋਰ ਪ੍ਰਯੋਗ ਵਿਚ, ਇਕ ਆਦਮੀ ਨੂੰ ਇਕ ਵਿਚਾਰ ਦੇ ਕੇ ਫੌਰਨ ਬੇਹੋਸ਼ ਕਰ ਦਿੱਤਾ ਗਿਆ ਤਾਂ ਕਿ ਕੋਈ ਹੋਰ ਵਿਚਾਰ ਉਸ ਦੇ ਮਨ ਵਿਚ ਨ ਉਠ ਸਕੇ। ਖਾਸ ਮਸ਼ੀਨਾਂ ਰਾਹੀ ਪ੍ਰਬੰਧ ਕੀਤਾ ਗਿਆ ਜਿਸ ਰਾਹੀ ਉਸ ਦੇ ਹੋਸ਼ ਵਿਚ ਆਉਣ ਦਾ ਫੌਰਨ ਪਤਾ ਲਗ ਸਕੇ। ਹੋਸ਼ ਵਿਚ ਆਉਣ ਤੇ ਉਸ ਦਾ ਪਹਿਲਾ ਵਿਚਾਰ ਉਹੀ ਸੀ ਜਿਹੜਾ ਉਸ ਨੂੰ ਬੇਹੋਸ਼ ਕਰਨ ਸਮੇਂ ਦਿੱਤਾ ਗਿਆ ਸੀ। ਇਕ ਹੋਰ ਪ੍ਰਯੋਗ ਵਿਚ ਕਈ ਆਦਮੀਆਂ ਨੂੰ ਨਿਤਾਰਿਆ ਕਿ ਉਹ ਆਪਣੇ ਸਵੇਰੇ ਦੇ ਪਹਿਲੇ ਵਿਚਾਰ ਲਿਖਣ। ਫਿਰ ਉਨ੍ਹਾਂ ਦੇ ਪਿਛਲੇ ਦਿਨ ਦੀ ਕਿਰਯਾ ਦਾ ਹਿਸਾਬ ਲਾਇਆ ਗਿਆ ਕਿ ਉਹ ਦਿਨ ਭਰ ਕੀ ਕਰਦੇ ਰਹੇ। ਬਹੁਤੇ ਕਰਕੇ ਉਹ ਉਨ੍ਹਾਂ ਵਿਚਾਰਾਂ ਵਿਚ ਹੀ ਗ੍ਰਸਤ ਰਹੇ ਜਿਹੜੇ ਉਨ੍ਹਾਂ ਸਵੇਰੇ ਲਿਖੇ ਸਨ। ਇਦਾਂ ਪ੍ਰਯੋਗਾਂ ਤੋਂ ਇਹੀ ਸਿੱਟਾਂ ਨਿਕਲਦਾ ਹੈ ਕਿ ਮਨੁੱਖ ਦੇ ਸਵੇਰ ਦੇ ਵਿਚਾਰ ਉਸ ਦੇ ਪਿਛਲੇ ਦਿਨ

ਦੇ ਵਿਚਾਰਾਂ ਦਾ ਸਾਰਾਂਸ਼ ਹੁੰਦਾ ਹੈ। ਯਾਨੀ ਦਿਨ ਭਰ ਦੇ ਸਾਧਾਰਣ ਵਿਚਾਰ ਛੁਟ ਜਾਂਦੇ ਹਨ ਅਤੇ ਪ੍ਰਮੁੱਖ ਵਿਚਾਰਾਂ ਦਾ ਸਾਰ ਸਾਡਾ ਰਾਤ ਦਾ ਪ੍ਰਮੁੱਖ ਵਿਚਾਰ ਬਣ ਜਾਂਦਾ ਹੈ। ਜੇ ਨੀਦ ਨੂੰ ਮੌਤ ਸਮਝ ਲਈਏ ਤਾਂ ਸਵੇਰ ਨੂੰ ਨਵਾਂ ਜਨਮ, ਤਾਂ ਕੀ ਸਥਿਤੀ ਹੋਏਗੀ? ਜੀਵਨ ਭਰ ਦੀਆਂ ਕਾਮਨਾਵਾਂ, ਵਾਸ਼ਨਾਵਾਂ, ਇਛਾਵਾਂ ਦਾ ਸਾਰ ਸਾਡਾ ਮੌਤ ਸਮੇਂ ਦਾ ਅੰਤਲਾ ਵਿਚਾਰ ਬਣੇਗਾ ਅਤੇ ਇਹੀ ਸਾਡੇ ਨਵੇਂ ਜੀਵਨ ਦਾ ਪਹਿਲਾ ਵਿਚਾਰ ਹੋਏਗਾ। ਇਨ੍ਹਾਂ ਅਧੂਰੀਆਂ ਕਾਮਨਾਵਾਂ ਨੂੰ ਭੋਗਣ ਲਈ ਅਸੀ ਨਵਾਂ ਸਰੀਰ ਵਰਤਾਂਗੇ।

ਸਾਨੂੰ ਉਹੀ ਜੀਵਨ ਪ੍ਰਦਾਨ ਹੋਏਗਾ ਜਿਸ ਦੀ ਇੱਛਾ ਕਰਦੇ ਕਰਦੇ ਅਸੀ ਮਰ ਗਏ ਸਾਂ। ਜਿਹੜਾ ਅੰਤ ਵੇਲੇ ਲਛਮੀ (ਧਨ, ਦੌਲਤ) ਨੂੰ ਯਾਦ ਕਰਦਿਆਂ ਕਰਦਿਆਂ ਦਮ ਤੋੜ ਦਿੰਦਾ ਹੈ ਉਹ ਬਾਰ ਬਾਰ ਸੱਪ ਦੀ ਜੋਨ ਵਿਚ ਪੈਦਾ ਹੈ। ਸੱਪ ਲਛਮੀ ਦਾ ਰਖਵਾਲਾ ਮਨਿਆ ਜਾਂਦਾ ਹੈ। ਉਸ ਸੱਪ ਦੇ ਬਿਲ ਵਾਲੀ ਜ਼ਮੀਨ ਵਿਚ ਧੰਨ ਦੌਲਤ ਦੇ ਅੰਬਾਰ ਹੁੰਦੇ ਹਨ ਪਰ ਉਹ ਇਸ ਦੀ ਵਰਤੋਂ ਨਹੀ ਕਰ ਸਕਦਾ। ਉਹ ਇਹ ਧਨ ਵੇਚ ਕੇ ਜੀਵਨ ਦਾ ਐਸ਼ਵਰ ਨਹੀ ਖਰੀਦ ਸਕਦਾ। ਭਾਵ ਲਛਮੀ ਦੇ ਮਿਲਣ ਤੇ ਵੀ ਉਹ ਦੁਖੀ ਹੀ ਰਹਿੰਦਾ ਹੈ। ਇਦਾਂ ਹੀ ਜਿਹੜਾ ਅੰਤ ਵੇਲੇ ਇਸਤਰੀ, ਯਾਨੀ ਯੋਗ ਦੇ ਵਿਚਾਰ ਅਧੀਨ ਮਰਦਾ ਹੈ, ਉਸ ਨੂੰ ਅਗਲਾ ਜੀਵਨ ਵੈਸ਼ਿਆ ਦਾ ਮਿਲਦਾ ਹੈ। ਯਾਨੀ ਭੋਗ ਤਾਂ ਉਸਨੂੰ ਬਹੁਤ ਮਿਲਦਾ ਹੈ ਪਰ ਇਸ ਰਾਹੀ ਕੋਈ ਆਨੰਦ ਨਹੀ ਮਿਲਦਾ। ਜਿਹੜਾ ਅੰਤ ਵੇਲੇ ਲੜਕੇ–ਬਾਲਾਂ ਦੇ ਵਿਚਾਰਾਂ ਵਿਚ ਖਤਮ ਹੁੰਦਾ ਹੈ ਉਸ ਨੂੰ ਅਗਲਾ ਜੀਵਨ ਸੂਅਰ ਦਾ ਮਿਲਦਾ ਹੈ। ਸੂਅਰ ਦੇ ਪਿਲੇ ਤਾਂ ਬਹੁਤ ਹੁੰਦੇ ਹਨ ਪਰ ਕਈ ਉਸ ਦੇ ਆਪਣੇ ਪੈਰਾਂ ਥਲੇ ਆ ਕੇ ਮਰ ਜਾਂਦੇ ਹਨ ਤੇ ਕਈ ਦੂਸਰੇ ਜਾਨਵਰ ਖਾ ਜਾਂਦੇ ਹਨ। ਜਿਹੜੇ ਜੀਊਂਦੇ ਹਨ ਉਹ ਮਲ–ਮੂਤ ਖਾ ਕੇ ਜੀਊਂਦੇ ਹਨ। ਭਾਵ ਬੱਚੇ ਤਾਂ ਬਹੁਤ ਮਿਲ ਜਾਂਦੇ ਹਨ ਪਰ ਸੁਖ ਨਹੀ ਮਿਲਦਾ। ਇਦਾਂ ਹੀ ਜਿਹੜਾ ਮਹਲ–ਮਾੜੀਆਂ ਦੇ ਵਿਚਾਰਾਂ ਵਿਚ ਮਰਦਾ ਹੈ ਉਹ ਅਗਲੇ ਜੀਵਨ ਵਿਚ ਭੂਤ–ਪ੍ਰੇਤ ਬਣਦਾ ਹੈ। ਪ੍ਰੇਤ (ਉਜੜੇ) ਸਭ ਭੂਤ–ਬੰਗਲੇ ਤੋਂ ਡਰਦੇ ਹਨ। ਪਰ ਜਿਹੜਾ ਪ੍ਰਭੂ ਦੀ ਯਾਦ ਵਿਚ ਅੰਤਮ ਸਵਾਸ ਛਡਦਾ ਹੈ, ਉਹੀ ਅਗਲੇ ਜੀਵਨ ਵਿਚ ਨਹੀ ਆਉਂਦਾ।

***ਕੀ ਮਨੁੱਖ ਹੇਠਲੀ ਜੂਨ ਵਿਚ ਜਾਂਦਾ ਹੈ ?***

ਦੱਸਿਆ ਜਾਂਦਾ ਹੈ ਕਿ ਮਰਣ ਸਮੇਂ ਜੀਵਨ ਦੀ ਗੱਡੀ ਇਕ ਐਸੇ ਜੰਕਸ਼ਨ ਤੇ ਅਪੜ ਜਾਂਦੀ ਹੈ ਜਿਸ ਤੋਂ ਚੋਰਾਸੀ ਬ੍ਰਾਂਚ ਲਾਈਨਾਂ ਨਿਕਲਦੀਆਂ ਹਨ। ਇਹ ਹਰ ਇਕ ਬ੍ਰਾਂਚ ਲਾਈਨ ਤੇ ਇਕ ਲੱਖ ਸਟੇਸ਼ਨ ਹਨ। ਇਦਾਂ ਚੋਰਾਸੀ ਲੱਖ ਸਟੇਸ਼ਨ (ਜਾਂ ਜੂਨਾਂ) ਹੁੰਦੇ ਹਨ । ਅੰਤ ਸਮੇਂ ਦੇ ਪ੍ਰਮੁੱਖ ਵਿਚਾਰਾਂ ਦੇ ਗੁਣਾਂ ਅਨੁਸਾਰ ਮਨੁੱਖ ਅਗਲੇ ਜੀਵਨ ਦੀਆਂ ਚੌਰਾਸੀ ਬ੍ਰਾਂਚ ਲਾਈਨਾਂ ਵਿਚ ਕਿਸੇ ਇਕ ਤੇ ਤੁਰ ਪੈਂਦਾ ਹੈ। ਉਸ ਲਾਈਨ ਤੇ ਤੁਰਨ ਬਾਅਦ ਉਸ ਦੇ ਕਿਸੇ ਇਕ ਸਟੇਸ਼ਨ ਤੇ ਉਰ ਜਾਂਦਾ ਹੈ ਅਤੇ ਉਥੇ ਹੀ ਅਗਲਾ ਜੀਵਨ ਗੁਜਾਰਦਾ ਹੈ। ਮਸਲਨ ਧਨ-ਦੌਲਤ ਬਾਰੇ ਸੋਚਣ ਵਾਲਾ 'ਸੱਪ' ਵਾਲੀ ਬ੍ਰਾਂਚ ਤੇ ਟੁਰ ਪਵੇਗਾ ਅਤੇ ਇਸੇ ਵਿਚਾਰ ਦੀ ਸੋਚਣੀ ਅਧੀਨ ਸਪ ਦੀਆਂ ਕਈ ਜੂਨਾਂ ਵਿਚੋਂ ਕਿਸੇ ਇਕ ਪ੍ਰਕਾਰ ਦੀ ਜੂਨ ਵਿਚ ਅਗਲਾ ਸਫਰ ਸ਼ੁਰੂ ਕਰੇਗਾ। ਉਸ ਦੇ ਵਿਚਾਰ ਤਾਂ ਧਨ ਦੇ ਬਣੇ ਰਹਿਣਗੇ, ਪਰ ਧਨ ਦਾ ਸੁੱਖ ਨਹੀ ਮਾਣ ਸਕੇਗਾ। ਇਸ ਕਾਰਣ ਉਸ ਦਾ ਇਹ ਜੀਵਨ ਦੁਖਾਂ ਵਿਚ ਹੀ ਗੁਜ਼ਰੇਗਾ। ਇਸ ਤੋਂ ਬਾਅਦ ਉਸ ਦਾ ਉਲਟਾ ਸਫਰ ਸ਼ੁਰੂ ਹੋਏਗਾ। ਗੁਰਬਾਣੀ ਵੀ ਚੌਰਾਸੀ ਲੱਖ ਜੂਨਾਂ ਦੀ ਗੱਲ ਕਰਦੀ ਹੈ-

***-ਕਈ ਜਨਮ ਸੈਲ ਗਿਰਿ ਕਰਿਆ। ਕਈ ਜਨਮ ਗਰਭ ਹਿਰਿ ਖਰਿਆ।***
***ਕਈ ਜਨਮ ਸਾਖ ਕਰਿ ਉਪਾਇਆ। ਲਖ ਚਉਰਾਸੀਹ ਜੋਨਿ ਭ੍ਰਮਾਇਆ। (੧੭੬)***
***-ਲਖ ਚਉਰਾਸੀਹ ਜੋਨਿ ਸਬਾਈ। ਮਾਣਸ ਕਉ ਪ੍ਰਭਿ ਦੀਈ ਵਡਿਆਈ।***
***ਇਸ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ। (੧੦੭੫)***

ਇਸਾਈ ਤੇ ਮੁਸਲਮਾਨ ਮਰਨ ਦੇ ਫੌਰਨ ਬਾਅਦ ਦੂਸਰਾ ਜਨਮ ਨਹੀ ਮੰਨਦੇ। ਉਨ੍ਹਾਂ ਅਨੁਸਾਰ ਹਸ਼ਰ ਵਾਲੇ ਦਿਨ ਮੁਰਦੇ ਦੁਬਾਰਾ ਵਿਚੋਂ ਉਠਾਏ ਜਾਣਗੇ ਅਤੇ ਉਨ੍ਹਾਂ ਦੇ ਕਰਮਾਂ ਅਨੁਸਾਰ ਉਨ੍ਹਾਂ ਨੂੰ ਸਜਾਵਾਂ ਦਿੱਤੀਆਂ ਜਾਣਗੀਆਂ। ਪਰ ਉਹ ਜੂਨਾਂ ਦਾ ਜ਼ਿਕਰ ਨਹੀ ਕਰਦੇ। ਉਨ੍ਹਾਂ ਅਨੁਸਾਰ ਸ਼ਾਇਦ ਮਨੁੱਖੀ ਜਾਮੇ ਵਿਚ ਹੀ ਦੁਖ ਸਹਿਣਗੇ ਪੈਣਗੇ। ਉਨ੍ਹਾਂ ਅਨੁਸਾਰ ਮਨੁੱਖ ਨੂੰ ਸਵਰਗ ਜਾਂ ਨਰਕ ਵਿਚ ਭੇਜ ਦਿੱਤਾ ਜਾਏਗਾ। ਨਰਕ ਜਾਣ ਵਾਲੇ ਨੂੰ ਤੇਲ ਦੇ ਕੜਾਹਿਆਂ ਵਿਚ ਤਪਾਇਆ ਜਾਏਗਾ, ਗਰਮ ਭੱਠੀ ਵਿਚ

ਭੁਨਿਆ ਜਾਏਗਾ ਅਤੇ ਹੋਰ ਕਈ ਪ੍ਰਕਾਰ ਦੇ ਸਰੀਰਕ ਦੁੱਖ ਦਿੱਤੇ ਜਾਣਗੇ। ਪਰ ਇਹ ਸਭ ਮਨੁੱਖ ਸਰੀਰ ਨਾਲ ਹੀ ਕੀਤਾ ਜਾਏਗਾ।

ਕਈਆਂ ਦਾ ਵਿਚਾਰ ਹੈ ਕਿ ਮਨੁੱਖ ਮਰਣ ਮਗਰੋਂ ਨੌਵਾਂ ਤਾਂ ਫੌਰਨ ਲੈ ਲੈਂਦਾ ਹੈ ਪਰ ਉਹ ਜੀਵਨ ਹੇਠਲੀਆਂ ਜੂਨਾਂ ਵਿਚ ਨਹੀ ਹੁੰਦਾ ਬਲਕਿ ਜਾਮੇ ਵਿਚ ਹੀ ਹੁੰਦਾ ਹੈ। ਉਸ ਦੀ ਗਡੀ ਹੇਠਲੀਆਂ ਜੂਨਾਂ ਤੋਂ ਉਪਰਲੀਆਂ ਜੂਨਾਂ ਵੱਲ ਤਾਂ ਮੰਨਦੇ ਹਨ ਪਰ ਉਪਰਲੀ ਜੂਨ ਤੋਂ ਹੇਠਲੀ ਜੂਨ ਦੀ ਗੱਲ ਨਹੀ ਮੰਨਦੇ। ਸ਼ਾਇਦ ਡਾਰਵਿਨ ਦੀ ਥੀਊਰੀ ਵੀ ਇਹੀ ਦਸਦੀ ਹੈ ਕਿ ਪ੍ਰਾਣੀ ਤਰੱਕੀ ਕਰਦਾ ਕਰਦਾ ਮੱਛੀ, ਸੱਪ, ਪੰਛੀ, ਪਸ਼ੂ ਤੇ ਅੰਖੀਰ ਮਨੁੱਖ ਬਣਿਆ । ਕਈ ਜੂਨਾਂ ਵਿਚੋਂ ਲੰਘਣ ਕਾਰਣ ਉਸ ਦਾ ਮਨ ਅਨੁਭਵੀ ਹੋ ਕੇ ਵਿਕਸਿਤ ਹੋ ਗਿਆ ਹੈ। ਮਨੁੱਖ ਦਾ ਵਿਕਸਿਤ ਮਨ ਹੇਠਲੀ ਜੂਨ ਦੇ ਸਰੀਰ ਅੰਦਰ ਕੰਮ ਨਹੀ ਕਰ ਸਕਦਾ। ਉਸ ਦੇ ਮਨ ਦੀ ਅਵਸਥਾ ਕੰਪਿਊਟਰ ਬਨਾਉਣ ਦੀ ਹੋ ਗਈ ਹੈ। ਉਹ ਸੱਪ ਆਦਿ ਦੀ ਜੂਨ ਵਿਚ ਕੰਪਿਊਟਰ ਜਾਂ ਸਾਇੰਸ ਦੇ ਹੋਰ ਕੰਮ ਨਹੀ ਕਰ ਸਕਦਾ। ਇਹ ਮਨ ਹੇਠਲੀ ਜੂਨ ਵਿਚ ਨਹੀ ਸਮਾਂ ਸਕਦਾ। ਇਸ ਲਈ ਮਰਨ ਬਾਅਦ ਉਸ ਨੂੰ ਮਨੁੱਖੀ ਸਰੀਰ ਹੀ ਧਾਰਨ ਕਰਨਾ ਪਵੇਗਾ।

ਕਈ ਧਰਮ ਵੀ ਇਸ ਵਿਚਾਰ ਨਾਲ ਸਹਿਮਤ ਹਨ। ਉਹ ਦਸਦੇ ਹਨ ਕਿ ਮਨੁੱਖ ਅਗਲਾ ਜਨਮ ਤਾਂ ਮਨੁੱਖੀ ਜਾਮੇ ਵਿਚ ਹੀ ਲੈਂਦਾ ਹੈ ਪਰ ਉਸ ਦੀ ਜੀਵਨ ਜਾਂਚ ਹੇਠਲੀਆਂ ਜੂਨਾਂ ਵਰਗੀ ਹੋ ਜਾਂਦੀ ਹੈ। ਯਾਨੀ ਉਸ ਦਾ ਸੁਭਾਅ ਪਸ਼ੂਆਂ ਵਰਗਾ ਹੋ ਜਾਂਦਾ ਹੈ। ਕੋਈ ਸੱਪ ਵਾਂਗ ਕੰਨ-ਰਸ ਰਹਿੰਦਾ ਹੈ, ਕੋਈ ਹਾਥੀ ਵਾਂਗ ਕਾਮ-ਰਸ ਫਾਥਾ ਰਹਿੰਦਾ ਹੈ, ਕੋਈ ਹਿਰਨ ਵਾਂਗ ਗੰਧ-ਰਸ ਮਗਰ ਦੌੜਿਆ ਫਿਰਦਾ ਹੈ। ਇਸ ਲਈ ਬਹੁਤੇ ਬੋਲਣ ਵਾਲੇ ਨੂੰ ਅਸੀ ਕਾਂ ਖਾ ਕੇ ਜਨਮਿਆਂ ਕਹਿੰਦੇ ਹਾਂ, ਡਰਪੋਕ ਨੂੰ ਗਿੱਦੜ ਕਹਿੰਦੇ ਹਾਂ, ਦਲੇਰ ਨੂੰ ਸ਼ੇਰ ਕਹਿੰਦੇ ਹਾਂ, ਗੰਦੇ ਨੂੰ ਸੂਅਰ ਕਹਿੰਦੇ ਹਾਂ, ਕੰਜੂਸ ਨੂੰ ਸੱਪ ਆਖਦੇ ਹਾਂ। ਉਸ ਦਾ ਵਿਚਾਰ ਕਿ ਅਗਲਾ ਜਨਮ ਤਾਂ ਜ਼ਰੂਰ ਮਨੁੱਖੀ ਜੂਨ ਵਿਚ ਹੀ ਹੁੰਦਾ ਹੈ ਪਰ ਉਨ੍ਹਾਂ ਦਾ ਸੁਭਾਅ ਤੇ ਜੀਵਨ ਢੰਗ ਪਸ਼ੂਆਂ ਵਾਲਾ ਬਣਿਆ ਰਹਿੰਦਾ ਹੈ।

ਕੋਈ ਵੀ ਵਿਚਾਰ ਪਕੜ ਲਉ ਮੁੱਖ ਗੱਲ ਇਸ ਜੀਵਨ ਦੇ ਅੰਤਲੇ ਵਿਚਾਰ

ਦੀ ਮਹੱਤਤਾ ਦੀ ਹੈ ਕਿਉਂ ਕਿ ਅਗਲਾ ਜੀਵਨ (ਮਨੁੱਖ ਦਾ ਜਾਂ ਪਸ਼ੂ–ਪੰਖੀ ਦਾ) ਇਨ੍ਹਾਂ ਵਿਚਾਰਾਂ ਉਪਰ ਹੀ ਨਿਰਭਰ ਕਰਦਾ ਹੈ। ਇਸ ਜੀਵਨ ਦਾ ਸਾਰ ਅਗਲੇ ਜੀਵਨ ਦੀ ਭੂਮਿਕਾ ਬਣਦਾ ਹੈ। ਇਸ ਲਈ ਲੋੜ ਹੈ ਇਹ ਜੀਵਨ ਨੂੰ ਸੰਭਾਲਣ ਦੀ ਕਿਉਂ ਕਿ–

*–ਕਿਆ ਜਾਣਾ ਕਿਵ ਮਰੇਗੇ ਕੈਸਾ ਮਰਣਾ ਹੋਇ।*
*ਜੇ ਕਰ ਸਾਹਿਬੁ ਮਨਹੁ ਨ ਵੀਸਰੈ ਤਾਂ ਸਹਿਲਾ ਮਰਣਾ ਹੋਇ।* (੫੫੫)



੭

# ਭਗਤ ਜੈਦੇਉ ਜੀ

---

## ਬਦਤਿ ਜੈਦੇਉ ਜੈਦੇਵ ਕਉ ਰੰਮਿਆ

---

ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ।
ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ।੧।

*ਮਨ ਆਦਿ ਗੁਣ ਆਦਿ ਵਖਾਣਿਆ ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ।੧।*
*ਅਰਧਿ ਦਉ ਅਰਧਿਆ।ਸਰਧਿ ਦਉ ਸਰਧਿਆ*
*ਸਲਲ ਕਉ ਸਲਲਿ ਸੰਮਾਨਿ ਆਇਆ।*
*ਬਦਤਿ ਜੈਦੇਉ ਜੈਦੇਵ ਕਉ ਰੰਮਿਆ।*
*ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ।੨।* *(੧੧੦੬)*

੭

---

## ਬਦਤਿ ਜੈਦੇਉ ਜੈਦੇਵ ਕਉ ਰੰਮਿਆ

---

੧. *ਜੀਵਨ* : ਜੈਦੇਉ ਨਾਮ ਦੇ ਦੋ ਭਗਤ ਹੋਏ ਹਨ।ਇਕ ਮਹਾਰਾਜ ਬਿਕਰਮਾਦਿਤ ਦੇ ਜ਼ਮਾਨੇ ਵਿਚ ਹੋਇਆ ਹੈ।ਉਹ ਵੀ ਕਵੀ ਸੀ, ਵਿਦਵਾਨ ਸੀ ਤੇ ਪ੍ਰਭੂ ਭਗਤ ਸੀ।ਪਰ ਇਹ ਉਹ ਨਹੀ ਹੈ ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਦੂਸਰਾ ਜੈਦੇਉ ਹੋਇਆ ਹੈ ਜਿਸ ਦਾ ਜੀਵਨ ਕਾਲ ੧੨੦੧–੧੨੪੫ ਏ ਡੀ, ਦਸਿਆ ਜਾਂਦਾ ਹੈ।ਭੋਜਦੇਵ ਨਾਂ ਦੇ ਬ੍ਰਹਮਣ ਤੇ ਹਮੋਦੇਵੀ ਦੇ ਪੁਤਰ ਸਨ।ਜਨਮ ਪਿੰਡ ਕੇਂਦੁਲੀ, ਜਿਲ੍ਹਾ ਬੀਰਭੂਮ, ਬੰਗਾਲ ਵਿਚ ਹੋਇਆ ਸੀ।ਪਿਤਾ ਜੀ ਬਾਅਦ ਵਿਚ ਕਨੌਜ ਵਿਚ ਆਕੇ ਵਸ ਗਏ।ਭਗਤ ਜੀ ਸ਼ੇਖ ਫਰੀਦ (੧੧੭੫–੧੨੬੫) ਦੇ ਸਮਕਾਲੀ ਸਨ।

ਭਗਤ ਜੀ ਸੰਸਕ੍ਰਿਤ ਤੇ ਪ੍ਰਕ੍ਰਿਤ ਭਾਸ਼ਾ ਦੇ ਮਹਾਨ ਵਿਦਵਾਨ ਅਤੇ ਬੰਗਾਲ ਦੇ ਰਾਜਾ ਲਕਸ਼ਮਨ ਸੈਨ ਦੇ ਪੰਜ ਕਵੀਆਂ ਵਿਚੋਂ ਇਕ ਸਨ।ਭਗਤੀ ਭਾਵ–ਭਿੰਨੀਆਂ ਕਈ ਹੀ ਕਵਿਤਾਵਾਂ ਤੇ ਗੀਤ ਲਿਖੇ ਹਨ।ਤਿੰਨ ਪ੍ਰਸਿਧ ਗ੍ਰੰਥ ਹਨ–ਦਰਸ਼ਨ ਰਾਘਵ, ਚੰਦਰ

ਲੋਕ ਤੇ ਗੀਤ ਗੋਬਿੰਦ। ਅਖੀਰਲੇ ਗ੍ਰੰਥ ਵਿਚ ਕ੍ਰਿਸ਼ਨ ਤੇ ਗੋਪੀਆਂ ਦੇ ਪਿਆਰ ਤੇ ਮਧੁਰਾ ਦੀ ਰਾਸ-ਲੀਲਾ ਦਾ ਚਰਚਾ ਕੀਤਾ ਹੈ। ਇਸ ਗ੍ਰੰਥ ਦੇ ਗੀਤ ਲੋਕੀ ਕੀਰਤਨ ਸਮੇਂ ਪੜ੍ਹਦੇ ਹਨ। ਦਸਿਆ ਜਾਂਦਾ ਹੈ ਕਿ ਇਸ ਗ੍ਰੰਥੀ ਦੇ ਇਕ ਗੀਤ ਦੀ ਇਕ ਪੰਗਤੀ ਪੂਰੀ ਨਹੀ ਹੁੰਦੀ ਸੀ ਪਰ ਕ੍ਰਿਸ਼ਨ ਜੀ ਨੇ ਆਪ ਜੀ ਨੂੰ ਨੀਂਦ ਵਿਚੋਂ ਉਠਾ ਕੇ ਜਾਗੋ-ਮੀਟੀ ਵਿਚ ਉਹ ਪੰਗਤੀ ਪੂਰੀ ਕਰਵਾ ਦਿੱਤੀ। ਸਵੇਰੇ ਉਠ ਕੇ ਭਗਤ ਜੀ ਨੇ ਦੇਖਿਆ ਕਿ ਗੀਤ ਪੂਰਾ ਹੋਇਆ ਹੋਇਆ ਹੈ ਅਤੇ ਅਖੀਰਲੀ ਪੰਗਤੀ ਵੀ ਉਸ ਦੇ ਆਪਣੇ ਹਥ ਨਾਲ ਹੀ ਲਿਖੀ ਹੋਈ ਹੈ। ਪਰ ਆਪ ਜੀ ਨੂੰ ਯਾਦ ਨਹੀ ਕਿ ਇਹ ਪੰਗਤੀ ਕਿਦਾਂ ਲਿਖੀ ਗਈ ਤੇ ਕਦੋਂ ਲਿਖੀ ਗਈ। ਇਸ ਦੇ ਲਿਖਣ ਤੇ ਗੀਤ ਦੇ ਪੂਰਾ ਕਰਨ ਵਿਚ ਕਿਸੇ ਗੈਬੀ ਸ਼ਕਤੀ ਦਾ ਹਥ ਜ਼ਾਹਰ ਸੀ । ਇਦਾਂ ਦੀ ਬਾਣੀ ਨੂੰ ਅਸੀ. ਰਬੀ. ਇਲਾਹੀ ਜਾਂ ਹੁਕਮਾਹੀ ਬਾਣੀ ਕਹਿੰਦੇ ਹਾਂ ਕਿਉਂਕਿ ਲਿਖਣ ਸਮੇਂ ਲਿਖਣ ਵਾਲਾ ਗੈਰ ਹਾਜ਼ਰ ਹੁੰਦਾ ਹੈ ਤੇ ਲਿਖਵਾਵਣਵਾਲਾ ਪ੍ਰਭੂ ਹਾਜ਼ਰ ਹੁੰਦਾ ਹੈ। ਇਸ ਘਟਨਾ ਦਾ ਜ਼ਿਕਰ ਭਾਈ ਗੁਰਦਾਸ ਜੀ ਇਦਾਂ ਕਰਦੇ ਹਨ-

*-ਪ੍ਰੇਮ ਭਗਤ ਜੈਦੇਉ ਕਰਿ ਗੀਤ ਗੋਬਿੰਦ ਸਹਜ ਧੁਨਿ ਗਾਵੈ।*
*ਲੀਲਾ ਚਲਿਤ ਵਖਾਵਦਾ ਅੰਤਰਜਾਮੀ ਠਾਕੁਰ ਭਾਵੈ।*
*ਅਖਰੁ ਇਕੁ ਨ ਆਵੜੇ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ।*
*ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ।*
*ਅਖਰ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ।*

**(ਵਾਰ ੧੦/੧੦)**

ਇਸ ਕਾਰਣ ਭਗਤ ਜੀ ਨੂੰ ਸੂਖਮ (ਧਾਰਮਕ) ਅਹੰਕਾਰ ਹੋ ਗਿਆ ਕਿ ਪ੍ਰਭੂ ਉਸ ਉਪਰ ਵਿਸ਼ੇਸ਼ ਦਿਆਲੂ ਹੈ। ਪਰ ਇਕ ਦਿਨ ਉਸ ਨੇ ਸੰਪੂਰਨ ਗੀਤ ਗੋਬਿੰਦ ਨੂੰ ਇਕ ਪੇੜ ਦੇ ਪਤੇ ਪਤੇ ਤੇ ਲਿਖਿਆ ਹੋਇਆ ਦੇਖਿਆ। ਇਸ ਕਾਰਣ ਉਸ ਨੂੰ ਸੋਝੀ ਪਈ ਕਿ ਪ੍ਰਭੂ ਤਾ ਪਤੇ ਪਤੇ ਤੇ ਮਿਹਰਾਵਨ ਹੈ ਅਤੇ ਗੀਤ ਗੋਬਿੰਦ ਦੀਆਂ ਕਵਿਤਾਵਾਂ ਤਾਂ ਉਹੀ ਨਿਰਜੀਵ ਜਿਹੇ ਪਤੇ ਉਪਰ ਪ੍ਰਗਟ ਕਰ ਸਕਦਾ ਹੈ। ਉਸ ਦਿਨ ਤੋਂ ਭਗਤ

ਜੀ ਦਾ ਉਹ ਸੂਖਮ ਅਹੰਕਾਰ ਵੀ ਗਿਰ ਗਿਆ। ਇਸ ਬਾਰੇ ਗੁਰਬਾਣੀ ਕਹਿੰਦੀ ਹੈ। "ਜੈਦੇਵ ਤਿਆਗਿਓ ਅਹੰਮੇਵ" ਅਤੇ ਭਾਈ ਗੁਰਦਾਸ ਜੀ ਲਿਖਦੇ ਹਨ–

*–ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕ ਅਚਰਜੁ ਸੁਹਾਵੈ।*
*ਗੀਤ ਗੋਬਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ।*
*ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ।*
*ਸੰਤ ਅਨੰਤ ਦ ਭੇਦੁ ਗਵਾਵੈ।*

ਪੁਸਤਕ ਗੀਤ ਗੋਬਿੰਦ ਦੱਖਣੀ ਭਾਰਤ ਵਿਚ ਬੜੀ ਪ੍ਰਸਿਧ ਹੈ। ਵਿਸ਼ਵ ਸੰਸਥਾ (UNESCO) ਨੇ ਇਸ ਪੁਸਤਕ ਦੇ ਅਨੁਵਾਦ ਕਈ ਭਾਸ਼ਾਵਾਂ ਵਿਚ ਕਰਾਏ ਹਨ। ਬਚਪਨ ਤੋਂ ਹੀ ਸਿਰ ਉਪਰੋਂ ਮਾਂ–ਪਿਉ ਦਾ ਸਾਇਆ ਉਠ ਗਿਆ ਸੀ ।ਪਰ ਆਪਣੀ ਲਿਖਤ ਕਰਕੇ ਬੜਾ ਜਸ ਕਮਾਇਆ। ਮਨ ਵੈਰਾਗੀ ਸੁਭਾਅ ਦਾ ਸੀ ਅਤੇ ਧਨ–ਪਦ ਦੀ ਪ੍ਰਵਾਹ ਨ ਕਰਦੇ ਹੋਏ ਘੁੰਮ ਫਿਰ ਕੇ ਪ੍ਰਭੂ ਦੇ ਗੀਤ ਗਾਂਦੇ ਸਨ। ਕਿਸੇ ਪੇੜ ਥਲੇ ਇਕ ਰਾਤ ਤੋਂ ਵਧ ਨਹੀ ਸੌਂਦੇ ਸਨ ਤਾਂਕਿ ਉਸ ਪੇੜ ਨਾਲ, ਉਥੇ ਦੇ ਪਸ਼ੂਆਂ ਨਾਲ ਜਾਂ ਉਥੇ ਦੇ ਨਿਵਾਸੀਆਂ ਨਾਲ ਮੋਹ ਨ ਬਣ ਜਾਏ। ਇਕ ਵਾਰੀ ਜੈਪੁਰ ਜਾਂਦਿਆ ਰਾਹ ਵਿਚ ਡਾਕੂਆਂ ਨੇ ਆਪ ਜੀ ਨੂੰ ਲੁੱਟ ਲਿਆ ਅਤੇ ਅਧਮਰਾ ਕਰਕੇ ਖੂਹ ਵਿਚ ਸੁਟ ਗਏ। ਉਥੋਂ ਲੰਘਦੇ ਹੋਏ ਉਟਕਾਲ ਦੇ ਰਾਜਾ ਭਰਾਓ ਦੇਵ ਨੇ ਦੇਖਕੇ ਆਪ ਜੀ ਨੂੰ ਖੂਹ ਵਿਚੋਂ ਕੱਢਿਆ ਤੇ ਦਵਾ ਦਾਰੂ ਕੀਤਾ। ਰਾਜੇ ਨੇ ਆਪਣੇ ਕੋਲ ਠਹਿਰਣ ਲਈ ਵੀ ਕਿਹਾ ਪਰ ਆਪ ਜੀ ਨਹੀ ਮਨੇ ਅਤੇ ਅਗੇ ਟੁਰ ਗਏ। ਚਲਦੇ–ਫਿਰਦੇ ਜਗਨ ਨਾਥ ਪੁਰੀ ਦੇ ਮੰਦਰ ਜਾ ਅਪੜੇ।

ਉਥੇ ਦੇ ਪੰਡਤਾ ਨੇ ਆਪ ਜੀ ਨੂੰ ਮੰਦਰ ਵਿਚ ਕੀਤਰਨ ਨਹੀ ਕਰਨ ਦਿੱਤਾ। ਆਪ ਜੀ ਸ਼ਹਿਰੋਂ ਬਾਹਰ ਜਾ ਕੇ ਇਕ ਬਿਰਖ ਥਲੇ ਬੈਠ ਕੇ ਪ੍ਰਭੂ ਦੇ ਗੁਣ ਗਾਣ ਲਗੇ। ਦਸਿਆ ਜਾਂਦਾ ਹੈ ਕਿ ਉਸ ਦੇ ਕੀਰਤਨ ਤੇ ਪਿਆਰ ਨਾਲ ਖਿਚੇ ਪ੍ਰਭੂ ਉਸ ਕੋਲ ਪਹੁੰਚ ਗਏ ਅਤੇ ਮੂਰਤੀ ਜਗਨਨਾਥ ਦੇ ਪ੍ਰਸਿਧ ਮੰਦਰੋਂ ਗਾਇਬ ਹੋ ਗਈ ਤੇ ਭਗਤ ਜੀ ਕੋਲ ਚਲੀ ਗਈ। ਇਸ ਤੋਂ ਪ੍ਰਭਾਵਿਤ ਹੋਕੇ ਉਸ ਮੰਦਰ ਦੇ ਮੁੱਖ ਪੰਡਿਤ ਸੁਖਦੇਵ ਨੇ

ਆਪਣੀ ਪੁੱਤਰੀ ਪਦਮਾਵਤੀ, ਇਕ ਦੇਵਦਾਸੀ, ਦਾ ਵਿਆਹ ਭਗਤ ਜੀ ਨਾਲ ਕਰ ਦਿਤਾ। ਪਦਮਾਦੇਵੀ ਇਕ ਨਿਪੁਣ ਨਿਰਤਕਾਰ ਤੇ ਗੀਤਕਾਰ ਸੀ।

ਭਗਤ ਜੀ ਰਮਤੇ ਵੈਰਾਗੀ ਸਨ ਪਰ ਆਪਣੀ ਪਤਨੀ ਦੇ ਅਸਰ ਹੇਠ ਉਹ ਗ੍ਰਿਹਸਤ ਵਿਚ ਟਿਕ ਗਏ ਅਤੇ ਬਾਕੀ ਜੀਵਨ ਕਨੌਜ ਵਿਚ ਪ੍ਰਭੂ ਕੀਰਤਨ ਵਿਚ ਹੀ ਬਿਤਾਇਆ।ਆਪ ਜੀ ਦੀ ਯਾਦ ਵਿਚ ਹਰ ਸਾਲ ਉਥੇ ਮੇਲਾ ਲਗਦਾ ਹੈ–

੨. ***ਬਾਣੀ***– ਭਗਤ ਜੀ ਦੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਦੋ ਸ਼ਬਦ ਹਨ, ਇਕ ਰਾਗ ਗੁਜਰੀ ਵਿਚ ਤੇ ਦੂਸਰਾ ਰਾਗ ਮਾਰੂ ਵਿਚ।ਦੂਸਰੇ ਸ਼ਬਦ ਵਿਚ ਆਪ ਜੀ ਕਹਿੰਦੇ ਹਨ ਕਿ ਖੱਬੀ ਨਾਸਕਾ (ਚੰਦ) ਵਿਚ ਸਾਹ (ਸਤ) ਚੜ੍ਹਾਇਆ (ਭੇਦਿਆ), ਦੋਹਾਂ ਨਾਸਕਾ (ਨਾਦ) ਵਿਚ ਸਾਹ ਰੋਕਿਆ (ਪੂਰਿਆ) ਅਤੇ ਸੱਜੀ ਨਾਸਕਾ (ਸੂਰ) ਵਿਚੋਂ ਸਾਹ ਸੋਲਾਂ (ਖੋੜਸਾ) ਵਾਰੀ ਅਭਿਆਸ (ਦਤੁ) ਰਾਹੀ ਬਾਹਰ ਕਢਿਆ। ਇਦਾਂ ਮੈ ਵਿਕਾਰਾਂ ਰਾਹੀ ਬਣਿਆ ਸ਼ਕਤੀਸਾਲੀ (ਬਲ) ਮਨ ਦਾ ਬਲ ਤੋੜ ਦਿਤਾ ਹੈ, ਉਸ ਨੂੰ ਬਲ–ਰਹਿਤ (ਅਬਲ) ਕਰ ਦਿਤਾ ਹੈ।ਚੰਚਲ (ਚਲੁ) ਮਨ ਨੂੰ ਰੋਕ ਕੇ ਚਚੰਲਤਾ–ਰਹਿਤ (ਅਚਲ) ਕਰ ਦਿਤਾ ਹੈ (ਥਾਪਿਆ) ਅਤੇ ਅਲੜ ਬੇਸੁਰੇ (ਅਘੜ) ਮਨ ਨੂੰ ਘੜ ਕੇ ਨਿਰਮਲ ਕਰ ਦਿਤਾ ਹੈ।ਇਸ ਅਵਸਥਾ ਵਿਚ ਅਮ੍ਰਿਤ (ਅਪਿਉ) ਪੀਣ ਦਾ ਅਨੰਦ ਪ੍ਰਾਪਤ ਹੋਇਆ ਹੈ।ਭਗਤ ਜੀ ਹੋਰ ਕਹਿੰਦੇ ਹਨ ਕਿ ਇਦਾਂ ਸਵਾਸਾਂ ਰਾਹੀ ਸਿਮਰਨ ਸਮੇਂ ਮੈ ਆਦਿ ਪ੍ਰਭੂ ( ਆਦਿ ਸਚੁ ਜੁਗਾਦਿ ਸਚੁ।ਹੈ ਭੀ ਸਚੁ ਨਾਨਕ ਹੋਸੀ ਭੀ ਸਚੁ) ਦੇ ਆਦਿ ਗੁਣ (ਓਮ) ਜਾਂ (ਓ) ਦਾ ਸਿਮਰਨ ਕੀਤਾ (ਵਖਾਣਿਆ) ਜਿਸ ਕਾਰਣ ਮੇਰੀ ਦ੍ਰਿਸ਼ਟੀ ਵਿਚੋ ਤੂੰ ਦੀ ਦੁਬਿਧਾ ਸਮਾਪਤ ਹੋਈ (ਸੰਮਾਨਿਆ)।

ਗੁਰਮਤਿ ਵਿਚ ਇਹ ਹੱਠ ਯੋਗ ਪ੍ਰਵਾਨ ਨਹੀ ਹੈ।ਕਈ ਪ੍ਰਾਣਾਯਾਮ ਨੂੰ ਹੱਠ ਯੋਗ ਦਾ ਅੰਗ ਸਮਝ ਕੇ, ਭਗਤ ਜੀ ਵਲੋਂ ਉਪਰ ਦੱਸੀ ਪ੍ਰਾਣਾਯਾਮ ਦੀ ਵਿਧੀ ਨੂੰ ਹੀ ਨਕਾਰ ਦੇਂਦੇ ਹਨ।ਪ੍ਰਾਣਾਯਾਮ ਹੈ ਕੀ ? ਕਿਸੇ ਮੰਤਰ ਨੂੰ ਸਵਾਸਾਂ ਰਾਹੀ ਕਿਸੇ ਖਾਸ ਢੰਗ ਨਾਲ ਸਿਮਰਨ ਨੂੰ ਪ੍ਰਾਣਾਯਾਮ ਕਹਿੰਦੇ ਹਨ।ਗੁਰਮਤਿ ਵਿਚ ਸਵਾਸ ਸਵਾਸ ਸਿਮਰਨ ਪ੍ਰਵਾਨ ਹੈ ਜਿਦਾਂ–

*–ਸਾਸਿ ਸਾਸਿ ਸਿਮਰਹੁ ਗੋਬਿੰਦ।ਮਨ ਅੰਤਰ ਕੀ ਉਤਰੈ ਚਿੰਤ।* (੨੯੫)
*–ਸਾਸਿ ਸਾਸਿ ਸਿਮਰਹੁ ਪ੍ਰਭੁ ਅਪੁਨਾ ਸੰਤ ਸੰਗਿ ਮਿਲ ਰਹੀਐ।* (੫੩੩)
*–ਸਾਸਿ ਸਾਸਿ ਧਿਆਏ ਸੋ ਪ੍ਰਭੂ ਤਿਆਗਿ ਅਵਰ ਪਰੀਤਿ।* (੪੦੫)
*–ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ।* (੭੪੯)
*–ਸਾਸਿ ਸਾਸਿ ਪ੍ਰਭੁ ਧਿਆਈਐ।ਹਰਿ ਮੰਗਲੁ ਨਾਨਕ ਗਾਈਐ।* (੬੨੨)

ਗੁਰਬਾਣੀ ਪ੍ਰਭੂ ਨੂੰ ਸਾਸਿ ਸਾਸਿ ਸਿਰਮਨੁ, ਧਿਆਉਣ ਤੇ ਅਰਾਧਣ ਨੂੰ ਕਹਿੰਦੀ ਹੈ।ਜੇ ਸਾਸਿ ਸਾਸਿ ਦਾ ਅਰਥ ਹਰ ਸਮੇਂ ਮਨੀਏ ਤਾਂ ਇਦਾਂ ਕਰਨਾ ਮੁਮਕਿਨ ਨਹੀ।ਸਾਸਿ ਤਾਂ ਹਰ ਸਮੇਂ ਹੀ ਚਲਦਾ ਰਹਿੰਦਾ ਹੈ ਭਾਵੇ ਅਸੀ ਜਾਗਦੇ ਹੋਈਏ, ਸੁਤੇ ਹੋਈਏ, ਸੁਪਨ ਵਿਚ ਹੋਈਏ ਜਾਂ ਬੇਹੋਸ਼ ਹੋਈਏ। ਇਨ੍ਹਾਂ ਸਭ ਅਵਸਥਾਵਾਂ ਵਿਚ ਧਿਆਣਾ ਜਾਂ ਅਰਾਧਨਾ ਹੋ ਨਹੀ ਸਕਦਾ, ਪ੍ਰੈਕਟਿਕਲ ਨਹੀ।ਸਾਸਿ ਸਾਸਿ ਦਾ ਦੂਸਰਾ ਅਰਥ ਹੋ ਸਕਦਾ ਹੈ ਕਿ ਜਦੋਂ ਉਸ ਦਾ ਸਿਮਰਨ ਕਰੀਏ ਜਾਂ ਉਸ ਉਪਰ ਧਿਆਨ ਲਗਾਈਏ ਤਾਂ ਉਸ ਨੂੰ ਸਾਹ ਨਾਲ ਜੋੜ ਦੇਈਏ।ਸਾਹ ਅੰਦਰ ਜਾਏ ਤਾਂ ਵਾਹਿਗੁਰੂ, ਸਾਹ ਬਾਹਰ ਆਏ ਤਾਂ ਵਾਹਿਗੁਰੂ।ਇਹੀ ਵਿਧੀ ਬਹੁਤਿਆਂ ਸਿਖਾਂ ਨੂੰ ਪ੍ਰਵਾਣ ਹੈ।ਸਿਮਰਨ ਅਭਿਆਸੀ ਬਹੁਤਾ ਕਰਕੇ ਇਦਾਂ ਹੀ ਸਿਮਰਦੇ ਹਨ।ਬਲਕਿ ਕਈ ਸਾਹ ਦੇ ਅੰਦਰ ਲੈਣ ਦੇ ਦੌਰਾਨ ਵਾਹਿਗੁਰੂ ਸ਼ਬਦ ਨੂੰ ਕਈ ਵਾਰੀ ਦੁਹਰਾ ਲੈਂਦੇ ਹਨ ਅਤੇ ਇਦਾਂ ਹੀ ਸਾਹ ਬਾਹਰ ਕੱਢਣ ਸਮੇਂ ਕਰਦੇ ਹਨ।ਮਸਲਨ ਸਾਹ ਅੰਦਰ ਜਾਏ ਤਾਂ ਫਿਰ "ਵਾਹਿਗੁਰੂ ਵਾਹਿਗੁਰੂ ਵਾਹਿਗੁਰੂ" ਤੇ ਸਾਹ ਬਾਹਰ ਜਾਏ ਤਾਂ "ਵਾਹਿਗੁਰੂ ਵਾਹਿਗੁਰੂ ਵਾਹਿਗੁਰੂ"।ਕਈ ਸਾਹ ਅੰਦਰ ਜਾਏ ਤਾਂ ਵਾਹਿ ਕਹਿੰਦੇ ਹਨ ਤੇ ਬਾਹਰ ਜਾਏ ਤਾਂ ਗੁਰੂ।ਸਿਮਰਨ ਦਾ ਤਰੀਕਾ ਕੋਈ ਵੀ ਅਪਨਾਣ, ਉਸ ਦਾ ਸੰਬੰਧ ਸਾਹ ਦੀ ਆਵਾਜਾਈ ਨਾਲ ਹੈ।ਪਰ ਕਈ ਇਸ ਨੂੰ ਪ੍ਰਾਣਾਯਾਮ ਦਾ ਅੰਗ ਸਮਝ ਕੇ ਨਕਾਰ ਦੇਂਦੇ ਹਨ ਕਿ ਇਹ ਗੁਰਮਤਿ ਨਹੀ।

ਗੁਰਮਤਿ ਹੈ ਕਹੀ ਗਈ ਗਲ ਨੂੰ ਵਿਚਾਰਨਾ, ਖੋਜਣਾ।ਇਸੇ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪੰਨੇ ਉਪਰ ਹੀ ਸਾਨੂੰ ਵਿਚਾਰਨ ਦੀ ਹਦਾਇਤ ਕੀਤੀ ਗਈ ਹੈ। "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ"।ਇਦਾਂ ਹੀ ਅਖੀਰਲੇ ਪੰਨੇ ਉਪਰ

ਵੀ ਸਾਰੀ ਬਾਣੀ ਨੂੰ ਵਿਚਾਰਨ ਲਈ ਕਿਹਾ ਗਿਆ ਹੈ।"ਥਾਲ ਵਿਚ ਤਿਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ"।ਅਸੀ ਹਰ ਕ੍ਰਿਆ ਨੂੰ ਗੁਰਬਾਣੀ ਦੀ ਲੋਅ ਵਿਚ ਗਹਿਰਾ ਵਿਚਾਰਨਾ ਹੈ।ਜੇ ਅਸੀ ਪ੍ਰਭੂ ਨੂੰ ਮਿਲਣ ਦੇ ਇਛੁਕ ਹਾਂ ਤਾਂ ਸਾਨੂੰ ਗੁਰਬਾਣੀ ਦੀ ਖੋਜ ਕਰਨੀ ਹੈ ਕਿਉਂਕਿ ਹੁਕਮ ਹੈ"ਖੋਜਿ ਸ਼ਬਦਿ ਮਹਿ ਲੈ"।ਸਿਖੀ ਦਾ ਧੁਰਾ ਸਿਮਰਨ ਤੇ ਸੇਵਾ ਹੈ। ਪਰ ਅਸੀ ਸਿਮਰਨ ਸਬੰਧੀ ਕਿਨੀ ਕੁ ਖੋਜ ਕੀਤੀ ਹੈ, ਸਾਡਾ ਸਿਮਰਨ ਦਾ ਢੰਗ ਕੀ ਹੈ, ਇਹ ਕਿਨ੍ਹਾਂ ਕੁ ਵਿਗਿਆਨਕ ਹੈ ਤੇ ਤਰਕਸਗੀਤ ਹੈ, ਇਸ ਦਾ ਲਾਭ ਕਿਦਾਂ ਹੁੰਦਾ ਹੈ, ਕੀ ਇਸ ਨੂੰ ਵਿਗਿਆਨਕ ਤੇ ਮਨੋਵਿਗਿਆਨਕ ਦੀ ਕਸੌਟੀ ਤੇ ਪਰਖਿਆ ਗਿਆ ਹੈ, ਆਦਿ ? ਸੁਖਮਨੀ ਸਾਹਿਬ ਵਿਚ ਸਿਮਰਨ ਦੇ ਬੇਅੰਤ ਲਾਭ ਦਸੇ ਗਏ ਹਨ। ਪਰ ਕੀ ਅਸੀ 'ਖੋਜ' ਕੀਤੀ ਹੈ ਕਿ ਸਿਮਰਨ ਦਾ ਠੀਕ ਢੰਗ ਕੀ ਹੈ ? ਦੂਜੇ ਧਰਮਾਂ ਨੇ ਸਿਰਮਨ ਉਪਰ, ਜਿਸ ਨੂੰ ਉਹ ਮੈਡੀਟੇਸ਼ਨ (MEDITATION) ਕਹਿੰਦੇ ਹਨ, ਬਹੁਤ ਖੋਜ ਕੀਤੀ ਹੈ, ਭਾਰੀ ਲਿਟਰੇਚਰ ਛਾਪਿਆ ਹੈ, ਕਈ ਕਿਤਾਬਾਂ ਲਿਖੀਆਂ ਹਨ ਅਤੇ ਕਈ ਰਸਾਲੇ ਸਿਰਫ ਸਿਮਰਨ ਨਾਲ ਹੀ ਸਬੰਧਿਤ ਹਨ। ਕਈਆਂ ਨੇ ਤਾਂ ਬਾਇਓਫੀਡ-ਬੈਕ (BIOFEED BACK) ਮਸ਼ੀਨਾਂ ਰਾਹੀ ਸਾਬਤ ਕਰ ਦਿੱਤਾ ਹੈ ਕਿ ਸਿਮਰਨ ਨਾਲ ਵਿਚਾਰਾਂ ਦੀ ਆਵਾਜਾਈ ਘੱਟ ਜਾਂਦੀ ਹੈ, ਮਨ ਸ਼ਾਂਤ ਹੋ ਜਾਂਦਾ ਹੈ, ਸਾਹ ਸਥਿਰ ਹੋ ਜਾਂਦਾ ਹੈ, ਕਰੋਧ ਅਲੋਪ ਹੋ ਜਾਂਦਾ ਹੈ, ਬਲਡ-ਪ੍ਰੈਸ਼ਰ ਠੀਕ ਹੋ ਜਾਂਦਾ ਹੈ, ਮਨ ਹੌਲਾ ਹੌਲਾਂ ਤੇ ਸ਼ਾਂਤ ਮਹਿਸੂਸ ਕਰਦਾ ਹੈ। ਸਿਮਰਨ ਅਭਿਆਸੀ ਦੇ ਸਰੀਰ ਨਾਲ ਇਹ ਮਸ਼ੀਨਾਂ ਲਾ ਦਿੱਤੀਆਂ ਜਾਂਦੀਆਂ ਹਨ ਜਿਹੜੀਆਂ ਉਸ ਦੇ ਸਰੀਰ ਤੇ ਮਨ ਦੀ ਹਾਲਤ ਨੂੰ ਰਿਕਾਰਡ ਕਰਦੀਆਂ ਰਹਿੰਦੀਆਂ ਹਨ। ਕੀ ਅਸੀ ਐਸਾ ਕੁਝ ਕੀਤਾ ਹੈ? ਕੀ ਸਾਡੇ ਕੋਲ ਐਸਾ ਕੋਈ ਰਸਾਲਾ ਜਾਂ ਕਿਤਾਬ ਹੈ ਜਿਹੜੀ ਸਿਰਫ ਸਿਮਰਨ ਦੀ ਗੱਲ ਵਿਗਿਆਨ ਤੇ ਮਨੋਵਿਗਿਆਨ ਦੀ ਰੋਸ਼ਨੀ ਵਿਚ ਪ੍ਰਗਟ ਕਰੇ ? ਮੈਨੂੰ ਦੁੱਖ ਨਾਲ ਲਿਖਣਾ ਪੈਂਦਾ ਹੈ ਕਿ ਅਸੀ ਸਿਮਰਨ ਸਬੰਧੀ, ਜਿਹੜਾ ਸਿੱਖੀ ਦਾ ਧੁਰਾ ਹੈ, ਕੋਈ 'ਖੋਜ' ਨਹੀ ਕੀਤੀ ਹੈ। ਆਪਣੀ ਕਮਜ਼ੋਰੀ ਨੂੰ ਛੁਪਾਉਣ ਲਈ ਅਸੀ ਸਿਮਰਨ ਸਬੰਧੀ ਵਿਗਿਆਨਕ ਗੱਲ ਸੁਣਨ ਨੂੰ ਤਿਆਰ ਨਹੀ । ਕਈਆਂ ਨੇ ਤਾਂ ਗੁਰਬਾਣੀ ਨੂੰ

ਪੜ੍ਹ ਲੈਣਾ ਹੀ ਸਿਮਰਨ ਸਮਝ ਲਿਆ ਹੈ। ਉਹੀ ਪਹੁੰਚ ਅਸੀ ਭਗਤ ਜੀ ਦੇ ਇਸ ਸ਼ਬਦਿ ਸਬੰਧੀ ਅਪਨਾਂਦੇ ਹਾਂ। ਬਹੁਤੇ ਲਿਖਦੇ ਹਨ ਕਿ 'ਪ੍ਰਾਣਾਯਾਮ ਦਾ ਸਾਰ ਸਿਫਤ-ਸਲਾਹ ਵਿਚ ਹੀ ਆ ਗਿਆ ਹੈ. ਸਿਫਤ ਸਲਾਹ ਦੇ ਟਾਕਰੇ ਪ੍ਰਾਣ ਚਾੜਨ, ਟਿਕਾਣ ਅਤੇ ਉਤਾਰਨ ਵਾਲੇ ਪ੍ਰਾਯਾਯਾਮ ਦੀ ਲੋੜ ਹੀ ਨਹੀ ਰਹਿ ਗਈ।' ਵਾਹਿਗੁਰੂ ਦੀ ਸਿਫਤ ਸਲਾਹ ਕਰਨੀ ਹੀ ਚਾਹੀਦੀ ਹੈ, ਅੰਮ੍ਰਿਤ ਵੇਲੇ ਸਚੇ ਨਾਉ ਦੀ ਵਡਿਆਈ ਉਪਰ ਵਿਚਾਰ ਕਰਨਾ ਹੀ ਚਾਹੀਦਾ ਹੈ। ਪਰ ਇਹ ਸਿਮਰਨ ਦਾ ਬਦਲ ਨਹੀ ਹੈ, ਇਹ ਸਿਮਰਨ ਤੋਂ ਇਲਾਵਾ ਹੈ।

੨. ***ਸਾਸਿ ਸਾਸਿ ਸਿਮਰਨਾ*** :

ਸਿਰਮਨ ਦਾ ਉਦੇਸ਼ ਹੈ ਮਨ ਨੂੰ ਭਜਲ-ਦੋੜਨ ਤੋਂ ਹਟਾ ਕੇ ਇਕ ਵਾਹਿਗੁਰੂ ਨਾਮ ਤੇ ਟਿਕਾਈ ਰੱਖਣਾ। ਪ੍ਰਾਣਾਯਾਮ ਦੀਆਂ ਵਿਧੀਆਂ ਮਨ ਨੂੰ ਟਿਕਾਈ ਰੱਖਣ ਨਾਲ ਜੁੜੀਆਂ ਹਨ। ਸਿਆਣਿਆਂ ਨੇ ਮਨ ਨੂੰ ਟਿਕਾਣ ਦੀਆਂ ੧੦੮ ਵਿਧੀਆਂ ਦੱਸੀਆਂ ਹਨ। ਜਿਹੜਾ ਇਨ੍ਹਾਂ ਸਭਨਾਂ ਦਾ ਜਾਣੂ ਤੇ ਅਭਿਆਸੀ ਹੈ ਉਸੇ ਨੂੰ ਹੀ 'ਸ੍ਰੀ ਸ੍ਰੀ ੧੦੮' ਦੇ ਖਿਤਾਬ ਨਾਲ ਸਨਮਾਨਿਤ ਕੀਤਾ ਜਾਂਦਾ ਹੈ। ਪਰ ਅਜ ਕਲ੍ਹ ਇਹ ਸਿਰਫ ਇਕ ਪ੍ਰਕਾਰ ਦੀ ਪਦਵੀ ਹੋ ਗਈ ਹੈ ਅਤੇ ਉਸ ਪਦ-ਅਧਿਕਾਰੀ ਦਾ ਸਿਰਮਨ ਅਭਿਆਸੀ ਹੋਣਾ ਜ਼ਰੂਰੀ ਨਹੀ। ਦਸੀਆਂ ਗਈਆਂ ਬਹੁਤ ਸਾਰੀਆਂ ਵਿਧੀਆਂ ਦਾ ਸਬੰਧ ਸਵਾਸਾਂ ਨਾਲ ਹੈ। ਕਿਉ ?

੧) ਸਵਾਸਾਂ ਰਾਹੀ ਸਾਡੇ ਅੰਦਰ ਪ੍ਰਾਣ ਸ਼ਕਤੀ ਵੀ ਜਾਂਦੀ ਹੈ। ਮਨੁੱਖ ਸਿਰਫ ਹਵਾ ਤੇ ਹੀ ਨਹੀ ਜੀਉਂਦਾ। ਹਵਾ ਤਾਂ ਮੁਰਦੇ ਦੇ ਇਰਦ-ਗਿਰਦ ਵੀ ਹੁੰਦੀ ਹੈ ਪਰ ਉਸ ਨੂੰ ਅੰਦਰ ਲਿਜਾਣ ਵਾਲੀ ਪ੍ਰਾਣ ਸ਼ਕਤੀ ਕੰਮ ਨਹੀ ਕਰਦੀ। ਇਸ ਲਈ ਸਵਾਸਾਂ ਤੇ ਸਿਮਰਨ ਕਰਨ ਨਾਲ ਪ੍ਰਾਣ ਸ਼ਕਤੀ ਦੀ ਪਛਾਣ ਵੀ ਆਣ ਲਗਦੀ ਹੈ।

੨) ਪਵਿੱਤਰ ਨਾਮ ਵਾਹਿਗੁਰੂ, ੧ਓ, ਆਦਿ ਦੇ ਸਵਾਸਾਂ ਰਾਹੀ ਸਿਮਰਨ ਕਰਨ ਨਾਲ, ਪ੍ਰਾਣ ਸ਼ਕਤੀ ਤੇ ਹਵਾ ਅਲੱਗ ਅਲੱਗ ਮਹਿਸੂਸ ਹੋਣ ਲਗਦੀਆਂ ਹਨ। ਨਾਮ ਸਵਾਸ ਤੇ ਚੋਟ ਕਰਦਾ ਹੈ ਅਤੇ ਪ੍ਰਾਣ ਸ਼ਕਤੀ ਨੂੰ ਹਵਾ ਨਾਲੋਂ ਨਿਖੇੜ ਦਿੰਦਾ ਹੈ। ਇਸ

ਪ੍ਰਾਣ ਸ਼ਕਤੀ ਦੀ ਪਛਾਣ ਦੇ ਬਾਅਦ ਅਸੀ ਆਪਣੇ ਅੰਦਰ ਦੀ ਸ਼ਕਤੀ ਨੂੰ ਪਛਾਣ ਸਕਦੇ ਹਾਂ। ਇਦਾਂ ਦਾ ਅਭਿਆਸ ਕਰਕੇ ਹਜ਼ਾਰਾਂ ਲੋਕਾਂ ਨੇ ਲਾਭ ਲਿਆ ਹੈ। ਇਹ ਹਵਾਈ ਗੱਲ ਨਹੀ ਹੈ। ਮੈ ਆਪ ਕਈ ਗੁਰਦੁਆਰਿਆਂ ਵਿਚ ਇਸ ਦਾ ਅਭਿਆਸ ਕਰਵਾਇਆ ਹੈ।

੩) ਮਨ ਅੰਦਰ ਉਠਦੇ ਵਿਕਾਰਾਂ ਦੀ ਪਹਿਲੀ ਖਬਰ ਸਵਾਸ ਨੂੰ ਹੁੰਦੀ ਹੈ, ਇਨ੍ਹਾਂ ਦਾ ਪਹਿਲਾ ਪ੍ਰਭਾਉ ਸਵਾਸ ਤੇ ਪੈਂਦਾ ਹੈ। ਆਮ ਅਨੁਭਵ ਦੀ ਗੱਲ ਹੈ ਕਿ ਜਦੋ ਮਨ ਵਿਚ ਕਰੋਧ ਜਾਂ ਕਾਮ ਜਾਗਦਾ ਹੈ ਤਾਂ ਸਵਾਸ ਦੀ ਗਤੀ ਬਦਲ ਜਾਂਦੀ ਹੈ। ਜਦੋ ਵਿਚਾਰਾਂ ਦਾ ਪ੍ਰਭਾਉ ਸਵਾਸ ਤੇ ਪੈਂਦਾ ਹੈ ਤਾਂ ਸਵਾਸ ਆਪਣਾ ਰੀਧਮ (RYTHAM) ਗੁਆ ਬੈਠਦਾ ਹੈ। ਸਾਸਿ-ਸਾਸਿ ਸਿਰਮਨ ਅਭਿਆਸੀ ਨੂੰ ਆਪਣੇ ਅੰਦਰ ਉਠਦੇ ਵਿਚਾਰਾਂ ਦੀ ਖਬਰ ਤੁਰੰਤ ਮਿਲ ਜਾਂਦੀ ਹੈ ਅਤੇ ਉਹ ਆਪਣੇ ਸਵਾਸਾਂ ਨੂੰ ਕੰਟਰੋਲ ਕਰਕੇ ਉਠਦੇ ਵਿਚਾਰਾਂ ਨੂੰ ਮਾਰ ਸਕਦਾ ਹੈ। ਆਮ ਅਨੁਭਵ ਦੀ ਗੱਲ ਹੈ ਕਿ ਗੁੱਸੇ ਵੇਲੇ ਹੌਲੀ ਹੌਲੀ ਸ਼ਾਂਤ ਢੰਗ ਨਾਲ ਸਾਹ ਲੈਣ ਨਾਲ ਗੁੱਸਾ ਹਟ ਜਾਂਦਾ ਹੈ। ਜਾਪਾਨ ਵਿਚ ਬੱਚਿਆਂ ਨੂੰ ਗੁੱਸਾ ਰੋਕਣ ਲਈ ਨਹੀ ਬਲਕਿ ਸਾਹ ਹੌਲੀ ਲੈਣ ਲਈ ਕਿਹਾ ਜਾਂਦਾ ਹੈ। ਯਾਕੀ ਕਿ ਸਾਸਿ ਨੂੰ ਸੰਭਾਲਣ ਨਾਲ ਮਨ ਦੇ ਵਿਕਾਰ ਆਪ ਮਰਨ ਲਗਦੇ ਹਨ। ਇਸੇ ਲਈ ਗੁਰਬਾਣੀ ਕਹਿੰਦੀ ਹੈ ਕਿ ਜਿਨ੍ਹਾਂ ਨੇ ਪ੍ਰਭੂ ਦੇ ਦਰਸ਼ਨਾਂ ਨੂੰ ਆਪਣਾ ਜੀਵਨ ਦਾ ਆਧਾਰ ਬਨਾਉਣਾ ਹੈ ਉਹ ਪ੍ਰਭੂ ਨੂੰ ਸਾਸਿ ਸਾਸਿ ਸਿਮਰੋ, ਜਿਸ ਦੀ ਸ਼ਰਨ ਵਿਚ ਮੁਕਤੀ ਹੈ, ਉਸ ਨੂੰ ਸਾਸਿ ਸਾਸਿ ਧਿਆਵੋ, ਉਸ ਨੂੰ ਸਾਸਿ ਸਾਸਿ ਧਿਆਉ ਜਿਸ ਰਾਹੀ ਮਨ ਦੀ ਚਿੰਤਾ ਦੂਰ ਹੁੰਦੀ ਹੈ-

*-ਸਾਸਿ ਸਾਸਿ ਸਿਮਰਤ ਰਹਹਿ ਨਾਨਕ ਦਰਸ ਅਧਾਰ। (੨੫੭)*

*-ਜਾ ਕੀ ਸਰਣਿ ਪਇਆ ਗਤਿ ਪਾਈਐ। ਸਾਸਿ ਸਾਸਿ ਹਰਿ ਨਾਮੁ ਧਿਆਈਐ।(੧੦੬)*

*-ਸਾਸਿ ਸਾਸਿ ਸਿਮਰਹੁ ਗੋਬਿੰਦ। ਮਨ ਅੰਤਰ ਕੀ ਉਤਰੈ ਚਿੰਦ। (੨੯੫)*

੪) ਗੁਰਬਾਣੀ ਦਸਦੀ ਹੈ ਕਿ ਮਨੁੱਖ ਮਾਤਾ ਦੇ ਗਰਭ ਵਿਚ ਸਾਸਿ ਸਾਸਿ ਉਸ ਹਰੀ ਦਾ ਸਿਮਰਨ ਕਰਦਾ ਹੈ ਜਿਸ ਕਾਰਣ ਗਰਭ ਦੀ ਅਗਨੀ ਉਸ ਨੂੰ ਨੁਕਸਾਨ ਨਹੀ ਪਹੁੰਚਾ ਸਕਦੀ-

*-ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ । (੭੦੬)*

ਹੈਰਾਨੀ ਹੈ ਕਿ ਅਸੀ ਮਾਤ ਗਰਭ ਵਿਚ ਤਾਂ ਪ੍ਰਭੂ ਨੂੰ ਸਾਸਿ ਸਾਸਿ ਯਾਦ ਕਰਦੇ ਹਾਂ ਅਤੇ ਬਾਹਰ ਆ ਕੇ ਕਹਿੰਦੇ ਹਾਂ ਕਿ ਸਾਸਿ ਸਾਸਿ (ਸਵਾਸਾਂ ਰਾਹੀ) ਸਿਮਰਨ ਕਰਨ ਦੀ ਲੋੜ ਨਹੀ ਕਿਉਂਕਿ ਇਹ ਗੁਰਮਤਿ ਨਹੀ।

੫) ਅੱਜ ਤੋਂ ੫੦੦ ਸਾਲ ਪਹਿਲਾਂ ਸਾਨੂੰ ਪਤਾ ਨਹੀ ਸੀ ਕਿ ਸਾਡੇ ਸਰੀਰ ਅੰਦਰ ਖ਼ੂਨ ਦੌਰਾ ਕਰਦਾ ਰਹਿੰਦਾ ਹੈ ਅਤੇ ਇਸ ਦਾ ਆਪਣਾ ਦਬਾਉ ਹੈ। ਖ਼ੂਨ ਦੇ ਦਬਾਉ ਵਿਚ ਬਦਲਾਹਟ ਆਣ ਨਾਲ ਕਈ ਬੀਮਾਰੀਆਂ ਸਰੀਰ ਨੂੰ ਚਿਬੜ ਜਾਂਦੀਆਂ ਹਨ। ਹੁਣ ਅਸੀ ਸਰੀਰ ਅੰਦਰ ਖ਼ੂਨ ਦੇ ਦੌਰੇ ਦਾ ਚਾਰਟ ਬਣਾ ਸਕਦੇ ਹਾਂ. ਦਸ ਸਕਦੇ ਹਾਂ ਕਿ ਕਿਥੇ ਖ਼ੂਨ ਦਾ ਦਬਾਉ ਘਟ ਜਾਂ ਵੱਧ ਹੈ। ਇਦਾਂ ਹੀ ਸਾਡੇ ਸਰੀਰ ਅੰਦਰ ਸਾਸਿ ਦਾ ਦਬਾਉ ਹੈ ਜਿਸ ਦੀ ਜਾਣਕਾਰੀ ਸਿਮਰਨ ਅਭਿਆਸੀ ਨੂੰ ਤਾਂ ਹੈ ਪਰ ਵਿਗਿਆਨ ਨੂੰ ਨਹੀ ਹੈ। ਇਸ ਪਾਸੇ ਖੋਜ ਚੱਲ ਰਹੀ ਹੈ ਛੇਤੀ ਹੀ ਸਾਨੂੰ ਸਾਸਿ ਦੇ ਦਬਾਉ ਤੇ ਮਾਨਸਿਕ ਬੀਮਾਰੀਆਂ ਦਾ ਪਤਾ ਚਲੇਗਾ ਅਤੇ ਸਾਸਿ ਦੇ ਕੰਟਰੋਲ ਰਾਹੀ ਬੀਮਾਰੀਆਂ ਦਾ ਨਿਦਾਨ ਹੋਏਗਾ। ਇਸ ਸਬੰਧ ਵਿਚ ਬੜੀ 'ਖੋਜ' ਹੋ ਰਹੀ ਹੈ।

੬) ਸਾਡੀ ਆਤਮਾ ਤੇ ਸਰੀਰ ਦਾ ਸਬੰਧ ਸਾਸਿ ਨਾਲ ਹੈ। ਸਾਹ ਚਲਦੀ ਰਹਿੰਦੀ ਹੈ ਤਾਂ ਹੀ ਸਰੀਰ ਵੀ ਚਲਦਾ ਹੈ। ਸਾਹ ਬੰਦ ਹੋਣ ਨਾਲ ਦੋਹਾਂ ਦਾ ਸਬੰਧ ਟੁੱਟ ਜਾਂਦਾ ਹੈ। ਸਰੀਰ ਮੁਰਦਾ ਹੋ ਜਾਂਦਾ ਹੈ ਜਿਸ ਨੂੰ ਸਾੜ ਜਾਂ ਦੱਬਾ ਆਉਂਦੇ ਹਾਂ ਅਤੇ ਆਤਮਾ ਪ੍ਰਮਾਤਮਾ ਵਿਚ ਲੀਨ ਹੋ ਜਾਂਦੀ ਹੈ। ਇਸ ਲਈ ਸਰੀਰ ਵਿਚ ਰਹਿੰਦਿਆਂ ਸਾਸਿ ਦਾ ਪੁਲ ਲੰਘ ਕੇ ਹੀ ਕੋਈ ਆਤਮਾ ਤਕ ਤੇ ਫਿਰ ਪ੍ਰਮਾਤਮਾ ਤੱਕ ਅਪੜ ਸਕਦਾ ਹੈ। ਸਾਸਿ ਬਾਹਰ ਜਗਤ ਨਾਲ ਤੇ ਅੰਦਰ ਪ੍ਰਭੂ ਨਾਲ ਜੋੜਦੇ ਹਨ।

੭) ਵਿਚਾਰ ਦੇ ਚਲਣ ਲਈ ਸਵਾਸ ਦੀ ਲੋੜ ਹੁੰਦੀ ਹੈ। ਜਦੋਂ ਵਿਚਾਰਾਂ ਦੀ ਭਜ-ਦੌੜ ਧੀਮੀ ਹੋ ਜਾਏ ਤਾਂ ਸਾਹ ਦੀ ਗਤੀ ਵੀ ਧੀਮੀ ਹੁੰਦੀ ਹੈ ਜਾਂਦੀ ਹੈ ਜਦੋ ਮਨ ਨਿਰਵਿਚਾਰ ਹੋ ਜਾਏ ਤਾਂ ਸਾਹ ਦੀ ਗਤੀ ਵੀ ਨਾਮ-ਮਾਤਰ ਹੀ ਰਹਿ ਜਾਂਦੀ ਹੈ। ਸਿਮਰਨ ਅਭਿਆਸੀਆਂ ਦਾ ਅਨੁਭਵ ਹੈ ਕਿ ਜਦੋਂ ਕੋਈ ਸਮਤਾ (BALANCE) ਵਿਚ ਆ ਜਾਂਦਾ ਹੈ ਤਾਂ ਸਾਸਿ ਦੀ ਗਤੀ ਵੀ ਸਮਤਾ ਵਿਚ ਆ ਜਾਂਦੀ ਹੈ। ਸਾਹ ਨਾ

ਅੰਦਰ ਜਾਂਦਾ ਲਗਦਾ ਹੈ ਨਾ ਬਾਹਰ ਜਾਂਦਾ । ਇਕ ਠਹਿਰਾਉ ਵਿਚ ਆ ਜਾਂਦਾ ਹੈ। ਦੇਖਣ ਵਾਲਿਆਂ ਨੂੰ ਲੱਗਦਾ ਹੈ ਕਿ ਸ਼ਾਇਦ ਸਾਹ ਆ ਹੀ ਨਹੀ ਰਿਹਾ। ਆਮ ਕਰਕੇ ਅਸੀ ਇਕ ਮਿੰਟ ਵਿਚ ੨੦-੨੨ ਵਾਰੀ ਸਾਹ ਅੰਦਰ-ਬਾਹਰ ਕਰਦੇ ਹਾਂ। ਪਰ ਸਿਮਰਨ ਅਭਿਆਸੀ ਦੀ ਇਹ ਗਤੀ ਇਕ ਮਿੰਟ ਵਿਚ ਇਕ ਵਾਰੀ ਤੱਕ ਪਹੁੰਚ ਜਾਂਦੀ ਹੈ। ਯਾਨੀ ਕਿ ਉਸ ਦੇ ਵਿਚਾਰਾਂ ਦੀ ਗਤੀ ਕਰੀਬਨ ਕਰੀਬਨ ਖਤਮ ਹੋ ਜਾਂਦੀ ਹੈ ਅਤੇ ਉਸ ਦਾ ਮਨ ਪ੍ਰਭੂ ਵਿਚ ਲੀਨ ਹੋ ਗਿਆ ਹੈ। ਇਸ ਲਈ ਸਾਸਿ ਸਾਸਿ ਸਿਮਰਨ ਕਰਨਾ ਮਨ ਦੇ ਵਿਚਾਰਾਂ ਨੂੰ ਸ਼ਾਂਤ ਕਰਨ ਦੀ ਇਕ ਵਿਧੀ ਹੈ।

੮) ਇਦਾਂ ਦੀ ਹੀ ਇਕ ਵਿਧੀ ਹੈ ਵੱਖ ਵੱਖ ਨਾਸਿਕਾਂ ਰਾਹੀ ਸਵਾਸ ਲੈਣਾ ਤੇ ਸਿਮਰਨ ਕਰਨਾ। ਖੱਬੀ ਨਾਸਿਕਾ ਨੂੰ ਇੜਾ ਜਾਂ ਚੰਦਰਮਾ ਕਹਿੰਦੇ ਹਨ, ਸੱਜੀ ਨੂੰ ਪਿੰਗਲਾ ਜਾਂ ਸੂਰਜ ਤੇ ਵਿਚਕਾਰਲੀ (ਅਦ੍ਰਿਸ਼) ਨੂੰ ਸੁਸ਼ਮਾ ਵੇਖਿਆ ਗਿਆ ਹੈ ਕਿ ਸ਼ੁਕਲ-ਪਕਸ਼ ਵਿਚ ਜਦੋਂ ਚੰਨ ਹੌਲੀ-ਹੌਲੀ ਪੂਰਨਮਾਸੀ ਵੱਲ ਜਾਂਦਾ ਹੈ ਤਾਂ ਸੂਰਜ-ਉਦੇ ਸਮੇਂ ਨੌ ਦਿਨਾਂ ਲਈ ਸਾਹ ਪਹਿਲਾਂ ਖੱਬੀ ਨਾਸਿਕਾਂ ਤੋਂ ਸ਼ੁਰੂ ਹੁੰਦਾ ਹੈ ਅਤੇ ਬਾਕੀ ਦੇ ਛੇ ਦਿਨ ਸੱਜੀ ਨਾਸਿਕਾ ਤੋਂ। ਇਦਾਂ ਹੀ ਕ੍ਰਿਸ਼ਨ-ਪਕਸ਼ ਵਿਚ ਜਦੋਂ ਚੰਨ ਘੱਟਦਾ ਘਟਦਾ ਮਸਿਆ ਦੀ ਕਾਲੀ ਰਾਤ ਤੱਕ ਅਪੜਦਾ ਹੈ ਤਾਂ ਸੂਰਜ ਉਦੇ ਸਮੇਂ ਨੌ ਦਿਨਾਂ ਲਈ ਸਾਹ ਪਹਿਲਾਂ ਸੱਜੀ ਨਾਸਿਕਾ ਤੋਂ ਸ਼ੁਰੂ ਹੁੰਦਾ ਹੈ ਅਤੇ ਬਾਕੀ ਦੇ ੬ ਦਿਨਾਂ ਲਈ ਖੱਬੀ ਤੋਂ। ਫਿਰ ਸਾਹ ਘੰਟੇ ਘੰਟੇ ਬਾਅਦ ਇਕ ਨਾਸਿਕਾ ਤੋਂ ਹਟ ਕੇ ਦੂਸਰੀ ਨਾਸਿਕਾ ਵਲੋਂ ਚੱਲਣ ਲਗਦਾ ਹੈ। ਯਾਨੀ ਹਰ ਘੰਟੇ ਬਾਅਦ ਸਾਹ ਚੰਦਰਾ ਨਾਸਿਕਾ (ਖੱਬੀ) ਤੋਂ ਸੂਰ ਨਾਸਿਕਾ (ਸੱਜੀ) ਵਿਚ ਬਦਲਦਾ ਰਹਿੰਦਾ ਹੈ। ਇਦਾਂ ਕਿਉ ਹੁੰਦਾ ਹੈ ? ਕੀ ਇਸ ਪਿਛੇ ਪ੍ਰਕ੍ਰਿਤੀ ਦੇ ਕੁਝ ਨੀਯਮ ਕੰਮ ਕਰਦੇ ਹਨ ਜਾਂ ਇਹ ਸਭ ਐਂਵੇ ਹੀ ਹੋ ਰਿਹਾ ਹੈ। ਜੇ ਇਸ ਪਿੱਛੇ ਕੋਈ ਪ੍ਰਭੂ ਦੀ ਸੂਝ ਕੰਮ ਰਕਦੀ ਹੈ ਤਾਂ ਹਰ ਸਿੱਖ ਦਾ ਫਰਜ਼ ਨਹੀ ਕਿ ਉਹ ਇਸ ਸਬੰਧੀ ਖੋਜ ਕਰੇ ਅਤੇ ਇਸ ਦੇ ਸਿਮਰਨ ਸਬੰਧੀ ਵਿਗਿਆਨ ਨੂੰ ਸਮਝੇ ?

ਇਹ ਵੀ ਮੰਨਿਆ ਜਾਂਦਾ ਹੈ ਕਿ ਸਾਡਾ ਸਾਹ ਪ੍ਰਕ੍ਰਿਤੀ ਨਾਲ ਜੁੜਿਆ ਹੋਇਆ

ਹੈ ਅਤੇ ਕੁਝ ਕੁ ਪਲਾਂ ਲਈ ਪ੍ਰਕ੍ਰਿਤੀ ਦਾ ਹਰ ਅੰਸ਼ (ਪ੍ਰਿਥਵੀ, ਅਗਨੀ, ਜਲ, ਵਾਯੂ, ਆਕਾਸ਼) ਸਾਡੇ ਅੰਦਰ ਜਾਂਦਾ ਰਹਿੰਦਾ ਹੈ –੨੦ ਪਲਾਂ ਲਈ ਹਵਾ, ੩੦ ਪਲਾਂ ਲਈ ਅਗਨੀ, ੪੦ ਪਲਾਂ ਲਈ ਪਾਣੀ ਤੇ ੫੦ ਪਾਲਾਂ ਲਈ ਪ੍ਰਿਥਵੀ। ਇਹੀ ਕਾਰਣ ਹੈ ਕਿ ਸਾਡੇ ਸਰੀਰ ਦੀ ਬਣਤਰ ਵਿਚ ਪ੍ਰਿਥਵੀ ਤੇ ਪਾਣੀ ਦਾ ਬਹੁਤਾ ਹਿੱਸਾ ਹੈ ਅਤੇ ਸਾਸਿ ਪਲ–ਪਲ ਸਾਡੀ ਇਸ ਲੋੜ ਨੂੰ ਪੂਰਾ ਕਰਦਾ ਰਹਿੰਦਾ ਹੈ। ਸਾਸਿ ਸਾਸਿ ਸਿਮਰਨ ਕਰਨ ਨਾਲ ਅਸੀ ਆਪਣੇ ਪੰਜਾਂ ਤੱਤਾਂ ਨਾਲ ਜੁੜ ਜਾਂਦੇ ਹਾਂ, ਆਪਣੇ ਸਰੀਰ ਸਬੰਧੀ ਗਿਆਨ ਨੂੰ ਪ੍ਰਾਪਤ ਕਰਦੇ ਹਾਂ।

ਇਹ ਵੀ ਮੰਨਿਆ ਜਾਂਦਾ ਹੈ ਕਿ ਜਦੋਂ ਮਨ ਦੀ ਗਤੀ ਨਾਭੀ ਦੇ ਥੱਲੇ ਵੱਲ ਜਾਏ ਤਾਂ ਵਾਸਨਾਵਾਂ ਸਕ੍ਰੀਆ ਹੁੰਦੀਆਂ ਹਨ ਅਤੇ ਜਦੋਂ ਉਪਰ ਵੱਲ ਜਾਏ ਤਾਂ ਮਨ ਨਿਰਮਲ ਤੇ ਵਾਸਨਾ ਰਹਿਤ ਹੁੰਦਾ ਹੈ। ਇਸ ਲਈ ਸਿਮਰਨ ਅਭਿਆਸੀ ਨੂੰ ਸਾਸਿ ਸਾਸਿ ਨਾਮ ਸਿਰਮਨ ਦੇ ਨਾਲ ਨਾਲ ਧਿਆਨ ਨੂੰ ਨਾਭੀ ਦੇ ਉਪਰਲੇ ਭਾਗ ਤੇ ਟਿਕਣਾ ਚਾਹੀਦਾ ਹੈ।

ਸਾਹ ਨੂੰ ਅੰਦਰ ਲੈਣ (ਪੂਰਕ), ਅੰਦਰ ਰੋਕਣ (ਕੁੰਭਕ) ਤੇ ਬਾਹਰ ਛਡਣ (ਰੇਚਕ) ਦੀ ਇਕ ਖਾਸ ਵਿਧੀ ਹੈ। ਮੰਨਿਆ ਜਾਂਦਾ ਹੈ ਕਿ ਇਨ੍ਹਾਂ ਤਿੰਨਾਂ ਨੂੰ ੧–੨–੪ ਦੇ ਅਨੁਪਾਤ ਨਾਲ ਕਰਨਾ ਚਾਹੀਦਾ ਹੈ–ਜੇ ਸਾਹ ਅੰਦਰ ਲੈਣ ਸਮੇਂ ਵਾਹਿਗੁਰੂ ੧੦ ਵਾਰੀ ਕਿਹਾ ਤਾਂ ਅੰਦਰ ਰੋਕਣ ਸਮੇਂ ੨੦ ਵਾਰੀ ਤੇ ਬਾਹਰ ਕੱਢਣ ਸਮੇਂ ਉਸ ਨੂੰ ੪੦ ਵਾਰੀ ਕਹਿਣਾ ਹੈ। ਇਸ ਦਾ ਕਾਰਣ ਇਹ ਦੱਸਿਆ ਜਾਂਦਾ ਹੈ ਕਿ ਸਾਹ ਅੰਦਰ ਰੋਕਣ ਨਾਲ ਚੰਗੀ ਹਵਾ (ਆਕਸੀਜਨ) ਹੌਲੇਂ ਹੌਲੇਂ ਰਚ ਜਾਂਦੀ ਹੈ ਅਤੇ ਬਾਹਰ ਕੱਢਣ ਲਈ ਹੋਰ ਜ਼ਿਆਦਾ ਸਮਾ ਲਾਉਣ ਨਾਲ ਗੰਦੀ ਹਵਾ (ਕਾਰਬਨ ਡਾਇਆ ਔਕਸਾਈਡ) ਪੂਰੀ ਤਰ੍ਹਾਂ ਬਾਹਰ ਨਿਕਲ ਜਾਂਦੀ ਹੈ ਅਤੇ ਸਰੀਰ ਤੇ ਮਨ ਨਿਰਮਲ ਹੋ ਜਾਂਦਾ ਹੈ। ਇਦਾਂ ਮਨ ਤਾਂ ਕਾਬੂ ਆਉਂਦਾ ਹੀ ਹੈ ਪਰ ਇਸ ਨਾਲ ਸਰੀਰ ਦੇ ਵੀ ਕਈ ਰੋਗ ਮਿਟ ਜਾਂਦੇ ਹਨ। ਕਿਹਾ ਜਾਂਦਾ ਹੈ ਕਿ ਲੰਬਾ ਸਾਹ ਅੰਦਰ ਲੈਣ ਨਾਲ ਸਰੀਰ ਸ਼ਕਤੀਸ਼ਾਲੀ ਹੁੰਦਾ ਹੈ, ਅੰਦਰ ਰੋਕਣ ਨਾਲ ਮਨ ਸ਼ਾਂਤ ਹੁੰਦਾ ਹੈ ਅਤੇ ਬਾਹਰ ਰੋਕਣ ਨਾਲ ਪੇਟ ਦੀਆਂ

ਬੀਮਾਰੀਆਂ ਜਾਂਦੀਆਂ ਹਨ। ਇਦਾਂ ਹੀ ਖੱਬੀ ਨਾਸਿਕਾ ਤੋਂ ਸਾਹ ਲੈਣ ਨਾਲ ਗਰਮੀ ਸ਼ਾਂਤ ਹੁੰਦੀ ਹੈ, ਵਾਯੂ ਤੇ ਕਫ ਕਾਰਣ ਰੋਗ ਨਹੀ ਹੁੰਦੇ। ਇਦਾਂ ਹੀ ਸੱਜੀ ਨਾਸਿਕਾ ਰਾਹੀ ਸਾਹ ਲੈਣ ਨਾਲ ਸਰੀਰ ਵਿਚੱ ਗਰਮੀ ਆਂਦੀ ਹੈ ਤੇ ਪਿਤ ਦੇ ਰੋਗ ਦੂਰ ਹੁੰਦੇ ਹਨ।

ਭਗਤ ਜੀ ਸੋਲਾਂ ਵਾਰੀ, ਓਮ ਦਾ ਜਾਪ ਕਰਕੇ ਸਾਹ ਬਾਹਰ ਕੱਢਦੇ ਹਨ। ਯਾਨੀ ਉਹ ਸਾਹ ਅੰਦਰ ਲੈਣ ਲਈ ਚਾਰ ਵਾਰੀ ਓਮ ਜਪਦੇ ਸਨ, ਅੰਦਰ ਰੋਕਣ ਵਾਰੀ ਅੱਠ ਵਾਰੀ ਤੇ ਬਾਹਰ ਕੱਢਣ ਵਾਰੀ, ਸੋਲਾਂ ਵਾਰੀ। ਆਪ ਜੀ ਕਹਿੰਦੇ ਹਨ ਇਸ ਰਾਹੀ ਮਨ ਸ਼ਕਤੀਸ਼ਾਲੀ ਹੋ ਗਿਆ, ਅਚਲ ਹੋ ਗਿਆ ਤੇ ਸੁੰਦਰ ਘੜਿਆ ਗਿਆ। ਕਿਉਂ ਕਿ ਸਾਸਿ ਦਾ ਸਬੰਧ ਮਨ ਨਾਲ ਹੈ ਤੇ ਮਨ ਦਾ ਵਿਚਾਰਾਂ ਨਾਲ, ਇਸ ਲਈ ਸਾਸਿ ਸਾਸਿ ਸਿਮਰਨ ਨਾਲ ਮਨ ਵਿਚਾਰ ਰਹਿਤ ਹੋ ਕੇ ਨਿਰਮਲ ਹੁੰਦਾ ਹੈ ਤੇ ਸ਼ਕਤੀਸ਼ਾਲੀ ਬਣਦਾ ਹੈ। ਇਸ ਦੀ ਪੁਸ਼ਟੀ ਭਗਤ ਨਾਮਦੇਵ ਜੀ ਇਦਾਂ ਕਰਦੇ ਹਨ–

***–ਇੜਾ ਪਿੰਗੁਲਾ ਅਉਰ ਸੁਖਮਨਾ ਪਉਨੈ ਬੰਧਿ ਰਹਾਉਗੋ।***
***ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ।*** (੯੭੩)

ਇਦਾਂ ਹੀ ਭਗਤ ਬੇਣੀ ਜੀ ਕਹਿੰਦੇ ਹਨ :

***–ਇੜਾ ਪਿੰਗਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ।***
***ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ।*** (੯੭੪)

ਜੇ ਭਗਤ ਜੈਦੇਉ, ਬੇਣੀ ਤੇ ਨਾਮ ਦੇਵ 'ਇੜਾ ਪਿੰਗਲਾ' ਦੀ ਗੱਲ ਕਰਦੇ ਹਨ ਤੇ ਗੁਰੂ ਜੀ ਨੂੰ ਇਨ੍ਹਾਂ ਤਿੰਨਾਂ ਭਗਤਾਂ ਦੀ ਇਹੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਵਿਚ ਕੋਈ ਦਿਕੱਤ ਨਹੀ ਤਾਂ ਸਾਨੂੰ ਇੜਾ ਪਿੰਗੁਲਾ ਦੇ ਸਿੱਧੇ ਤੇ ਪ੍ਰਚਲਿਤ ਅਰਥ ਅਪਨਾਉਣ ਵਿਚ ਕਠਿਨਾਈ ਕਿਉ ਹੈ ? ਸਪਸ਼ਟ ਸ਼ਬਦਾਂ ਦੇ ਅਸੀ ਕਿਉਂ ਅਸਿੱਧੇ ਤੇ ਘੁਮਾ ਫਿਰਾ ਕੇ ਅਰਥ ਕੱਢਦੇ ਹਾਂ ?

ਭਗਤ ਜੀ ਕਹਿੰਦੇ ਹਨ ਕਿ ਇਸ ਸਿਮਰਨ ਵਿਧੀ ਰਾਹੀ ਮੈ ਪ੍ਰਭੂ (ਆਦਿ) ਦੇ ਆਦਿ ਗੁਣਾਂ ਨੂੰ ਸਿਮਰਿਆ । 'ਆਦਿ ਗੁਣ' ਦਾ ਅਰਥ ਹੈ ਬੀਜ ਗੁਣ ਉਹ ਗੁਣ

ਜਿਹੜਾ ਹੋਰ ਸਾਰੇ ਗੁਣਾਂ ਤੋਂ ਪਹਿਲਾ ਸੀ. ਉਹ ਗੁਣ ਜਿਸ ਰਾਹੀ ਹੋਰ ਸਾਰੇ ਗੁਣ ਉਪਜੇ ਹਨ। ਉਹ ਬੀਜ ਗੁਣ (ਜਿਸ ਨੂੰ ਬੀਜ ਮੰਤਰ ਕਿਹਾ ਜਾਂਦਾ ਹੈ) ਹੈ ੳਮ, ਓਅੰਕਾਰ ਜਾਂ ਇਕ-ਓਅੰਕਾਰ। ਪਰ ਸਾਡੇ ਵਿਦਵਾਨ 'ਆਦਿ ਗੁਣ ਆਦਿ' ਦਾ ਅਰਥ ਕਰਨ ਸਮੇਂ 'ਆਦਿ' ਨੂੰ ਪ੍ਰਭੂ ਕਰਕੇ ਦਰਸਾਂਦੇ ਹਨ ਅਤੇ 'ਗੁਣ ਆਦਿ' ਨੂੰ 'ਗੁਣ ਆਦਿਕ' ਯਾਨੀ ਪਹਿਲੇ ਆਦਿ ਦਾ ਅਰਥ 'ਪਹਿਲਾਂ' ਹੀ ਕਰਦੇ ਹਨ ਪਰ ਦੂਸਰੇ ਆਦਿ ਦਾ ਅਰਥ 'ਵਗੈਰਾ' (ETC) ਕਰਦੇ ਹਨ। ਇਹ ਤਰਕ-ਸੰਗਤ ਨਹੀ ਹੈ। 'ਗੁਣ ਆਦਿ' ਤੋਂ ਭਾਵ ਬੀਜ ਮੰਤਰ ਹੀ ਹੈ।

ਭਗਤ ਜੀ ਕਹਿੰਦੇ ਹਨ ਕਿ ਪ੍ਰਾਣਾਯਾਮ ਰਾਹੀ ਬੀਜ ਮੰਤਰ ਦਾ ਸਿਮਰਨ ਕਰਕੇ ਮੈਨੂੰ ਤਿਨ ਪ੍ਰਾਪਤੀਆਂ ਹੋਈਆਂ ਹਨ-

੧) ਮੇਰਾ ਮਨ ਬਲਵਾਨ, ਅਚਲ ਤੇ ਸੁਘੜ ਹੋ ਗਿਆ ਹੈ (ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ, ਅਘੜੁ ਘੜਿਆ)

੨) ਮੇਰੀ ਦੁਬਿਧਾ ਮਿੱਟ ਗਈ ਹੈ। (ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ)

੩) ਮੈ ਪ੍ਰਭੂ ਵਿਚ ਲੀਨ ਹੋ ਗਿਆ ਹਾਂ : (ਸਲਲ ਕਉ ਸਲਲਿ ਸੰਮਾਨਿ ਆਇਆ)

### *8. ਮਨ ਤੇ ਕਾਬੂ ਪਾਉਣਾ :*

(ੳ) ਅਬਲ ਬਲੁ ਤੋੜਿਆ: 'ਭਗਤੀ ਤੋਂ ਪਹਿਲਾਂ ਮਨੁੱਖ ਬਲ ਰਹਿਤ (ਅਬਲ) ਹੁੰਦਾ ਹੈ। ਕਾਮ, ਕਰੋਧ ਆਦਿ ਪੰਜ ਵਿਕਾਰ ਆਪਣੇ ਆਪ ਨੂੰ ਮਾਲਕ ਸਮਝਦੇ ਹਨ। ਉਹ ਅਸਲੀ ਮਾਲਕ ਦੀ ਗੱਲ ਸੁਣਦੇ ਹੀ ਨਹੀ। ਇਦਾਂ ਸਮਝੋ। ਜੇ ਕੋਈ ਮਾਲਕ ਲੰਬੇ ਸਮੇਂ ਤੱਕ ਆਪਣਾ ਕਾਰੋਬਾਰ ਨ ਦੇਖੇ ਤਾਂ ਨੌਕਰ ਹੀ ਮਾਲਕ ਬਣ ਜਾਂਦੇ ਹਨ ਅਤੇ ਮਾਲਕਾਂ ਵਾਲਾ ਵਰਤਾਵਾ ਹੀ ਕਰਨ ਲੱਗਦੇ ਹਨ। ਜੇ ਲੰਬੀ ਗੈਰ ਹਾਜ਼ਰੀ ਦੇ ਬਾਅਦ ਮਾਲਕ ਆ ਕੇ ਆਪਣਾ ਹੁਕਮ ਚਲਾਉਣਾ ਚਾਹੇ ਤਾਂ ਨੌਕਰ ਉਸ ਦੀ ਨਹੀ ਸੁਣਦੇ, ਗ੍ਰਾਹਕ ਵੀ ਅਣਪਛਾਤੇ ਅਸਲੀ ਮਾਲਕ ਨੂੰ ਮਾਲਕ ਮੰਨਣ ਵਿਚ ਹਿਚਕਿਚਾਂਦੇ ਹਨ। ਅਤੇ ਅਸੀ ਤਾਂ ਜਨਮ ਜਨਮਾਂਤਰਾਂ ਤੋਂ ਆਪਣੀ ਮਾਲਕੀਅਤ

ਜਮਾਣਾ ਭੁਲ ਗਏ ਹਾਂ। ਮਨ ਹੀ ਸਾਡਾ ਮਾਲਕ ਹੈ। ਜਦੋਂ ਮਨ ਵਿਚ ਕਾਮ ਵਾਸ਼ਨਾ ਜਾਂ ਕਰੋਧ ਉਠਦਾ ਹੈ ਤਾਂ ਸਾਡਾ ਸਰੀਰ ਆਪੇ ਹੀ ਮਨ ਮਗਰ ਤੁਰ ਪੈਂਦਾ ਹੈ। ਕਾਮ-ਕਰੋਧ ਨੂੰ ਰੋਕਣਾ ਸਾਡੇ ਵਸ ਦੀ ਗੱਲ ਨਹੀ ਰਹਿੰਦਾ (ਮਨ ਅਸਾਧੁ ਸਾਧੈ ਜਨੁ ਕੋਇ) ਅਸੀ ਪੰਜ ਵਿਕਾਰਾਂ ਦੇ ਗੁਲਾਮ ਹੋ ਚੁੱਕੇ ਹਾਂ, ਅਸੀ ਅਬਲ ਹਾਂ। ਪਰ ਸਿਮਰਨ ਰਾਹੀ ਜਦੋਂ ਸਾਡੀ ਅੰਦਰਲੀ ਸ਼ਕਤੀ ਜਾਗਦੀ ਹੈ ਤਾਂ ਇਹ ਆਪੇ ਹੀ ਕਮਜ਼ੋਰ ਹੁੰਦੇ ਜਾਂਦੇ ਹਨ। ਇਦਾਂ ਸਰੀਰ ਅਤੇ ਮਨ ਤੇ ਸਾਡਾ ਅਧਿਕਾਰ ਹੁੰਦਾ ਜਾਂਦਾ ਹੈ। ਇਨ੍ਹਾਂ ਨੂੰ ਅਬਲ ਕਰਕੇ ਅਸੀ ਬਲਵਾਨ ਹੋ ਜਾਂਦੇ ਹਾਂ।

(ਅ) ਅਚਲ ਚਲੁ ਥਪਿਆ : ਛੁਦਕਦੇ ਰਹਿਣਾ ਮਨ ਦਾ ਸੁਭਾਉ ਹੈ। ਸਿਆਣਿਆਂ ਨੇ ਇਸ ਨੂੰ ਬਾਂਦਰ ਆਖਿਆ ਹੈ। ਜਿਦਾਂ ਬਾਂਦਰ ਟਿਕ ਕੇ ਨਹੀ ਬੈਠ ਸਕਦਾ, ਇਦਾਂ ਹੀ ਮਨ ਵੀ ਟਿਕ ਕੇ ਨਹੀ ਬੈਠ ਸਕਦਾ। ਮਨੋਵਿਗਿਆਨਕਾਂ ਦਾ ਕਹਿਣਾ ਹੈ ਕਿ ਮਨ ੧੦-੧੨ ਸੈਕਿੰਡ ਤੋਂ ਜ਼ਿਆਦਾ ਨਹੀ ਰੁਕ ਸਕਦਾ। ਇਸ ਦੀ ਭਜਣ ਦੀ ਸਪੀਡ ਐਨੀ ਹੈ ਕਿ ਇਹ ਇਕ ਪਲ ਵਿਚ ਵੀ ਕਈ ਵਿਚਾਰ ਅਪਨਾ-ਛਡ ਸਕਦਾ ਹੈ। ਇਸੇ ਲਈ ਗੁਰਬਾਣੀ ਕਹਿੰਦੀ ਹੈ-

*-ਇਹੁ ਮਨੁ ਚੰਚਲੁ ਵਸਿ ਨ ਆਵੈ। ਦੁਬਿਧਾ ਲਾਗੈ ਦਹਦਿਸਿ ਧਾਵੈ। (੧੨੭)*
*-ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ। (੫੯੮)*
*-ਮਾਈ ਮਨੁ ਮੇਰੋ ਬਸਿ ਨਾਹਿ। ਨਿਸਿ ਬਾਸੁਰ ਬਿਖਿਅਨ ਕਉ ਧਾਵਤੁ*
*ਕਿਹ ਬਿਧਿ ਰੋਕਉ ਤਾਹਿ। (੬੩੨)*
*-ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲ। (੧੩੪੪)*
*-ਚੰਚਲ ਮਨੁ ਦਹਦਿਸਿ ਕਉ ਧਾਵਤੁ ਅਚਲੁ ਜਾਹਿ ਠਹਰਾਨੋ।*
*ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ। (੬੮੫)*

ਗੁਰੂ ਜੀ ਸਪਸ਼ਟ ਕਰਦੇ ਹਨ ਕਿ ਜਿਸ ਨੇ ਮਨ ਦੀ ਗਤੀ ਰੋਕ ਲਈ, ਉਹ ਮੁਕਤ ਹੋ ਗਿਆ।

(ੲ) ਅਘੜੁ ਘੜਿਆ : ਸਾਡੇ ਅੰਦਰ ਆਤਮਾ ਬਿਰਾਜਮਾਨ ਹੈ ਪਰ ਇਸ ਦੇ

ਆਲੇ ਦੁਆਲੇ ਸਰੀਰ ਤੇ ਮਨ ਨੇ ਘੇਰਾ ਪਾਇਆ ਹੋਇਆ ਹੈ। ਅਸੀ ਸਰੀਰ ਤੇ ਮਨ ਰਾਹੀ ਸਨਮੋਹਿਤ ਹੋਏ ਹੋਏ ਹਾਂ।ਸਾਨੂੰ ਆਪਣੇ ਅਸਲੇ ਦਾ ਪਤਾ ਨਹੀ।ਪਰ ਜਿਉ ਜਿਉ ਆਪਣੇ ਆਪ ਨੂੰ ਸਿਮਰਨ ਰਾਹੀ ਅਸੀ ਤਰਾਸ਼ਨਾ ਸ਼ੁਰੂ ਕਰਦੇ ਹਾਂ ਤਾਂ ਸਰੀਰ ਤੇ ਮਨ ਦੀਆਂ ਪਰਤਾਂ ਉਤਾਰਨੀਆਂ ਸ਼ੁਰੂ ਹੋ ਜਾਂਦੀਆਂ ਹਨ।ਜਦੋਂ ਇਹ ਪੂਰੀ ਤਰ੍ਹਾਂ ਘੜਿਆ ਜਾਂਦਾ ਹੈ ਤਾਂ ਅੰਦਰ ਛੁਪੀ ਆਤਮਾ ਦੀ ਸੂਰਤ ਪ੍ਰਗਟ ਹੋ ਜਾਂਦੀ ਹੈ।ਜਦੋਂ ਕੋਈ ਕਲਾਕਾਰ ਘੜਕੇ ਮੂਰਤੀ ਤਿਆਰ ਕਰਦਾ ਹੈ ਤਾਂ ਅਸੀ ਕਹਿੰਦੇ ਹਾਂ ਕਿ ਉਸ ਕਲਾਕਾਰ ਨੇ ਸੁੰਦਰ ਮੂਰਤ ਬਣਾਈ।ਗਹਿਰੇ ਵਿਚ ਇਹ ਵਿਚਾਰ ਠੀਕ ਨਹੀ।ਮੂਰਤ ਪੱਥਰ ਵਿਚ ਪਹਿਲਾਂ ਹੀ ਲੁਕੀ ਹੋਈ ਹੈ।ਕਲਾਕਾਰ ਸਿਰਫ ਫਾਲਤੂ ਪਥਰ ਛਿਲ ਦਿੰਦਾ ਹੈ ਅਤੇ ਅੰਦਰ ਛੁਪੀ ਮੂਰਤੀ ਪ੍ਰਗਟ ਹੋ ਜਾਂਦੀ ਹੈ।ਜੇ ਪਥਰ ਵਿਚ ਮੂਰਤ ਨ ਹੋਏ ਤਾਂ ਕਲਾਕਾਰ ਇਸ ਨੂੰ ਕਿਦਾਂ ਬਣਾ ਸਕਦਾ ਹੈ। ਮੂਰਤ ਪਹਿਲਾਂ ਹੈ ਹੀ। ਉਹ ਸਿਰਫ ਇਸ ਨੂੰ ਪ੍ਰਗਟ ਕਰਦਾ ਹੈ।ਇਦਾਂ ਹੀ ਆਤਮਕ ਜੋਤ ਸਾਡੇ ਅੰਦਰ ਪਹਿਲਾਂ ਤੋਂ ਹੀ ਮੌਜੂਦ ਹੈ।ਸਿਰਫ ਸਿਮਰਨ ਰਾਹੀ ਮਨ ਨੂੰ ਘੜਣ ਬਾਦ ਇਹ ਪ੍ਰਗਟ ਹੋ ਜਾਂਦੀ ਹੈ।ਇਸ ਬਾਰੇ ਗੁਰਬਾਣੀ ਕਹਿੰਦੀ ਹੈ "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ"।

### ੫ ਤੇਰੀ ਦੁਬਿਧਾ ਦ੍ਰਿਸ਼ਟਿ ਸੰਮਾਨਿਆ

ਰੱਬ ਨੇ ਲੁਕਣ-ਮੀਟੀ ਵਾਲੀ ਇਕ ਲੀਲਾ ਰਚਾਈ ਹੈ।ਅਸੀ ਰੱਬ ਦਾ ਅੰਸ਼ ਹੀ ਹਾਂ, ਆਤਮਾ ਪ੍ਰੇਮ-ਆਤਮਾ ਦਾ ਰੂਪ ਹੀ ਹੈ।ਪਰ ਪ੍ਰਭੂ ਨੇ ਸਾਡੇ ਅੰਦਰ ਮੈਂ-ਤੂੰ, ਮੇਰੀ-ਤੇਰੀ ਦਾ ਭਾਉ ਪੈਦਾ ਕਰਕੇ ਆਪਣੇ ਆਪ ਨੂੰ ਲੁਕਾਇਆ ਹੈ। ਇਸ ਖੇਡ ਦਾ ਅੰਤ ਹੈ ਸਾਡਾ ਲੁਕੇ ਪ੍ਰਭੂ ਨੂੰ ਲਭਣਾ, ਆਪਣੇ ਅਸਲੀ ਰੂਪ ਨੂੰ ਪਛਾੜਣਾ।ਇਸ ਮੇਰੀ-ਤੇਰੀ ਦੀ ਭਾਵਨਾ ਨੂੰ ਹੀ ਗੁਰਬਾਣੀ ਵਿਚ ਦੁਬਿਧਾ ਕਿਹਾ ਗਿਆ-

-ਦੋ (ਦੁ) ਭਾਵ (ਬਿਧਾ)।ਮੈ ਭਾਵ ਨੂੰ ਹਉਮੈ ਵੀ ਕਿਹਾ ਗਿਆ ਹੈ।ਇਸ ਦੇ ਵਿਦਾ ਹੋਣ ਨਾਲ ਹੀ ਮਨੁੱਖ ਨੂੰ ਆਪਣਾ ਅਸਲੀ ਘਰ, ਪ੍ਰਭੂ ਦਾ ਘਰ ਪ੍ਰਾਪਤ ਹੁੰਦਾ ਹੈ, ਪ੍ਰਭੂ

ਵਿਚ ਲੀਨਤਾ ਮਿਲਦੀ ਹੈ, ਪ੍ਰਭੂ ਦੀ ਪਛਾਣ ਹੁੰਦੀ ਹੈ। ਗੁਰਬਾਣੀ ਦਸਦੀ ਹੈ-

*–ਹਉਮੈ ਜਾਇ ਸ਼ਬਦਿ ਘਰੁ ਲਹੀਐ।* *(੯੦੪)*

*–ਹਉਮੈ ਜਾਈ ਤਾ ਕੰਤ ਸਮਾਈ। ਤਉ ਕਾਮਣਿ ਪਿਆਰੇ ਨਵਨਿਧਿ ਪਾਈ। (੭੫੦)*

*–ਹਉਮੈ ਜਾਇ ਤ ਏਕੋ ਬੁਝੈ ਸੋ ਗੁਰਮੁਖਿ ਸਹਜਿ ਸਮਾਇਦਾ।* *(੧੦੭੬)*

ਜਦੋਂ ਮੈ ਭਾਵਨਾ ਚਲੀ ਜਾਂਦੀ ਹੈ ਤਾਂ ਤੂੰ–ਭਾਵਨਾ ਵੀ ਚਲੀ ਜਾਂਦੀ ਹੈ। ਮੈ ਦੀ ਕੀਮਤ ਉਦੋਂ ਤਕ ਹੀ ਹੈ ਜਦੋਂ ਤਕ ਤੂੰ ਹੈ। ਜਦੋਂ ਮੈ ਨਹੀ ਤਾਂ ਫਿਰ ਤੂੰ ਹੀ ਤੂੰ ਹੈ। ਇਸੇ ਵਿਚਾਰ ਨੂੰ ਰਵਿਦਾਸ ਜੀ ਇਦਾਂ ਬਿਆਂਨਦੇ ਹਨ–

*–ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਹੀ।* *(੬੫੦)*

ਜਦੋਂ ਤੂੰ ਹੀ ਰਹਿ ਜਾਂਦਾ ਹੈ ਤਾਂ ਫਿਰ ਸਭ ਵਿਚ ਤੂੰ ਹੀ ਦਿਸਦਾ ਹੈ। ਉਦੋਂ ਦ੍ਰਿਸ਼ਟੀ ਸਮਾਨ (ਸੰਮਾਨਿਆ) ਹੋ ਜਾਂਦੀ ਹੈ। ਉਦੋਂ ਕੋਈ ਬੁਰਾ ਨਹੀ ਦਿਸਦਾ, ਕੋਈ ਵੈਰੀ ਨਹੀ ਦਿਸਦਾ, ਕੋਈ ਬਿਗਾਨਾ ਨਹੀ ਦਿਸਦਾ। ਇਦਾਂ ਦਾ ਮਨੁਖ ਕਹਿੰਦਾ ਹੈ–

*–ਬਿਸਰਿ ਗਈ ਸਭ ਤਾਤਿ ਪਰਾਈ। ਜਬ ਤੇ ਸਾਧ ਸੰਗਤਿ ਮੋਹਿ ਪਾਈ। (੧੨੯੯)*

*–ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗ ਹਮ ਕਉ ਬਨਿ ਆਈ। (੧੨੯੯)*

*–ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ। (੧੨੯੯)*

### ੬. ਸਲਲ ਕਉ ਸਲਲਿ ਸੰਮਾਨਿ ਆਇਆ।

ਸਿਮਰਨ ਦੀ ਸ਼ੁਰੂ ਅਵਸਥਾ ਵਿਚ ਪ੍ਰਭੂ ਦੀ ਝਲਕ ਮਿਲਦੀ ਹੈ ਤੇ ਫਿਰ ਗਾਇਬ ਹੋ ਜਾਂਦੀ ਹੈ। ਫਿਰ ਕਈ ਵਾਰੀ ਲੰਬੇ ਸਮੇਂ ਤਕ ਦੁਬਾਰਾ ਝਲਕ ਨਹੀ ਮਿਲਦੀ। ਫਿਰ ਮਿਲਦੀ ਹੈ, ਫਿਰ ਗਾਇਬ ਹੋ ਜਾਂਦੀ ਹੈ। ਇਹ ਲੁਕੋ–ਮਿਟੀ ਚਲਦੀ ਰਹਿੰਦੀ ਹੈ। ਇਸ ਦਾ ਕਾਰਣ ਇਹ ਹੁੰਦਾ ਹੈ ਕਿ ਅਜੇ ਹਉਮੈ ਸੂਖਮ ਰੂਪ ਵਿਚ ਬਾਕੀ ਹੈ। ਮੈ ਬਹੁਤੀ ਚਲੀ ਗਈ ਹੈ ਪਰ ਪੂਰੀ ਤਰਾਂ ਵਿਦਾ ਨਹੀ ਹੋਈ। ਝਲਕ ਦਾ ਅਰਥ ਹੈ ਕਿ ਸਿਮਰਨ ਅਭਿਆਸੀ ਨੇ ਪ੍ਰਭੂ ਦਾ ਅਨੁਭਵ ਪਾ ਲਿਆ ਹੈ ਪਰ

ਅਜੇ ਉਸ ਨੂੰ ਨੇੜਿਓਂ ਜਾਣਿਆ ਨਹੀ, ਉਸ ਨੂੰ ਦੇਖਿਆ ਹੈ ਪਰ ਪਛਾਣਿਆ ਨਹੀ, ਉਸ ਦੀ ਨੇੜਤਾ ਹੈ ਪਰ ਇਕ-ਮਿਕਤਾ ਨਹੀ। ਇਦਾਂ ਹੈ ਜਿਦਾਂ ਅਗਿਆਨ ਦੀ ਬਦਲੀ ਹਟੇ ਤੇ ਇਕ ਖਿਨ ਲਈ ਗਿਆਨ ਰੂਪੀ ਸੂਰਜ ਦੀ ਕਿਰਣ ਦੀ ਝਲਕ ਮਿਲੇ। ਇਹ ਕਿਰਣ ਬੜੀ ਸ਼ਾਂਤਮਈ ਹੁੰਦੀ ਹੈ ਅਤੇ ਇਸ ਰਾਹੀ ਮਨ ਦਾ ਗੁੱਸਾ, ਗਰਮੀ ਤੇ ਮਲੀਨਤਾ ਸਭ ਚਲੇ ਜਾਂਦੇ ਹਨ। ਥੋੜੀ ਦੇਰ ਲਈ ਸੰਸਾਰ ਭੁਲ ਜਾਂਦਾ ਹੈ। ਇਹ ਝਲਕ ਐਨੀ ਅਨੰਦਮਈ ਹੁੰਦੀ ਹੈ ਕਿ ਇਸ ਦੇ ਬਾਰ ਬਾਰ ਅਨੁਭਵ ਕਰਨ ਨੂੰ ਜੀ ਕਰਦਾ ਹੈ। ਇਸ ਝਲਕ ਦੀ ਯਾਦ ਬਣੀ ਰਹਿੰਦੀ ਹੈ।

ਅਭਿਆਸ ਬਾਅਦ ਇਹ ਝਲਕ ਛੇਤੀ ਛੇਤੀ ਆਣ ਲਗਦੀ ਹੈ। ਫਿਰ ਇਹ ਟਿਕ ਜਾਂਦੀ ਹੈ। ਪ੍ਰਭੂ ਤੇ ਭਗਤ ਆਮਣੇ-ਸਾਮ੍ਹਣੇ ਹੋ ਜਾਂਦੇ ਹਨ। ਪਰ ਅਜੇ ਵੀ ਦੋਹਾਂ ਵਿਚਕਾਰ ਇਕ ਵਾਲ ਜਿੰਨੀ ਵਿਥ ਬੜੀ ਰਹਿੰਦੀ ਹੈ। ਹੁਣ ਭਗਤ ਪ੍ਰਭੂ ਸਰੂਪ ਹੀ ਹੈ। ਪਰ ਫਿਰ ਵੀ ਅਲਗ ਹੈ। ਬੜੀ ਅਨੰਦਮਈ ਅਵਸਥਾ ਹੈ। ਕਈ ਧਰਮ-ਗੁਰੂ ਇਸ "ਚਰਨ ਕਮਲ ਕੀ ਮਉਜ ਮਹਿ" ਧਿਆਨ ਜਮਾਈ ਰਖਦੇ ਹਨ। ਉਹ ਪ੍ਰਭੂ ਵਿਚ ਵਲੀਨ ਨਹੀ ਹੁੰਦੇ। ਇਸ ਕਾਰਣ ਉਹ ਜਦੋਂ ਵੀ ਚਾਹੁਣ ਸਰੀਰ ਗ੍ਰਹਣ ਕਰਕੇ ਸੰਸਾਰ ਵਿਚ ਆ ਸਕਦੇ ਹਨ। ਉਹ ਚੌਰਾਸੀ ਦੇ ਬੰਧਨ ਤੋਂ ਮੁਕਤ ਹਨ। ਉਨ੍ਹਾਂ ਨੂੰ ਜੂਨ ਧਾਰਨ ਕਰਨ ਦੀ ਗੁਲਾਮੀ ਨਹੀ। ਆਪ ਆਪਣੀ ਇਛਾ ਨਾਲ, ਸੰਸਾਰ ਨੂੰ ਰਾਹੇ ਪਾਉਣ ਲਈ, ਅਨੰਦ ਦਾ ਮਾਰਗ ਦਰਸਣਾਉਣ ਲਈ, ਜਨਮ ਲੈ ਸਕਦੇ ਹਨ।

ਇਸ ਤੋਂ ਅਗਲੀ ਸਟੇਜ ਹੈ, ਪ੍ਰਭੂ ਵਿਚ ਲਿਵਲੀਨ ਹੋ ਜਾਣਾ, ਆਪਣੀ ਸੂਖਮ ਹਸਤੀ ਨੂੰ ਵੀ ਮਿਟਾ ਦੇਣਾ। ਇਨ੍ਹਾਂ ਦਾ ਮਨ ਜਾਂ ਹਉਮੈ ਪੂਰੀ ਤਰ੍ਹਾਂ ਖਤਮ ਹੋ ਜਾਂਦੀ ਹੈ। ਉਹ ਜਨਮ-ਮਰਣ ਦੇ ਗੇੜੇ ਤੋਂ ਪਾਰ ਚਲੇ ਜਾਂਦੇ ਹਨ। ਅਸੀ ਮਨ ਕਰਕੇ ਸੰਸਾਰ ਦੀ ਯਾਤਰਾ ਕਰਦੇ ਹਾਂ। ਆਤਮਾ ਤਾਂ ਨ ਮਰਦੀ ਹੈ ਨ ਜਮਦੀ ਹੈ, ਨ ਆਂਦੀ ਹੈ ਨ ਜਾਂਦੀ ਹੈ। ਮਨ ਨਹੀ ਤਾਂ ਆਣ-ਜਾਣਾ ਕਿਸ ਦਾ ਤੇ ਕਿਥੇ। ਇਸ ਨੂੰ ਕਹਿੰਦੇ ਹਨ ਬੂੰਦ ਦਾ ਸਾਗਰ ਵਿਚ ਵਲੀਨ ਹੋ ਜਾਣਾ, ਜਲ (ਸਲਲ) ਦਾ ਜਲ ਵਿਚ ਰਲ ਜਾਣਾ, ਆਤਮਾ ਦਾ ਪ੍ਰਮਾਤਮਾ ਵਿਚ ਅਭੇਦ ਹੋ ਜਾਣਾ। ਸਾਗਰ ਵਿਚ ਰਲ ਜਾਣ ਬਾਅਦ ਕੋਈ ਨਹੀ

ਕਹਿ ਸਕਦਾ ਕਿ ਬੂੰਦ ਨੂੰ ਕੀ ਹੋਇਆ ਤੇ ਕਿਦਾਂ ਹੋਇਆ ਕਿਉਂ ਕਿ ਜਾਨਣ ਤੇ ਕਹਿਣ ਵਾਲਾ ਬਚਿਆ ਹੀ ਨਹੀ-

*-ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ* (੮੭੮)

ਜਿਹੜੇ ਆਤਮਾ ਨੂੰ ਜੋਤ ਕਰਕੇ ਦਰਸਾਂਦੇ ਹਨ, ਉਹ ਕਹਿੰਦੇ ਹਨ ਕਿ ਜੋਤ ਪ੍ਰਮ-ਜੋਤ ਵਿਚ ਰਲ ਗਈ। ਪ੍ਰਭੂ ਨੇ ਚੰਨ, ਸੂਰਜ, ਪ੍ਰਕਿਤੀ ਤੇ ਹੋਰ ਜੀਅ ਜੰਤ ਵਿਚ ਆਪਣੀ ਜੋਤ ਰਖ ਕੇ ਹੀ ਸੰਸਾਰ ਦਾ ਸਾਰਾ ਪਸਾਰਾ ਕੀਤਾ ਹੈ। ਗੁਰਬਾਣੀ ਦਸਦੀ ਹੈ-

*ਚੰਦੁ ਸੂਰਜੁ ਦੁਇ ਜੋਤਿ ਸਰੂਪ। ਜੋਤੀ ਅੰਤਰਿ ਬ੍ਰਹਮੁ ਅਨੂਪੁ ।੧।*
*ਕਰੁ ਰੇ ਗਿਆਨੀ ਬ੍ਰਹਮ ਬੀਚਾਰੁ। ਜੋਤੀ ਅੰਤਰਿ ਧਰਿਆ ਪਸਾਰੁ ।੧।(੯੭੨)*

*ਆਪਣੀ ਅੰਦਰਲੀ ਜੋਤ ਨੂੰ ਪੂਰਨ ਜੋਤ ਵਿਚ ਰਲਾ ਦੇਣਾ ਹੀ ਜੀਵਨ ਦਾ ਮੁਖ ਉਦੇਸ਼ ਹੈ-*

*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ।* (੮੪੬)

ਭਗਤ ਜੀ ਕਹਿੰਦੇ! ਹਨ ਕਿ ਸ਼ਰਧਾ ਤੇ ਅਰਾਧਨਾ ਦੁਆਰਾ ਉਸ ਪ੍ਰਭੂ (ਜੈਦੇਵ) ਨੂੰ ਪਾ ਲਿਆ ਹੈ ਜਿਹੜਾ ਬੰਧਨ-ਰਹਿਤ (ਨਿਰਬਾਣ) ਹੈ ਅਤੇ ਆਪਣੇ ਆਪ ਵਿਚ ਹੀ ਲੀਨ (ਲਿਵਲੀਨ) ਹੈ। ਐਸੇ ਪ੍ਰਭੂ ਨੂੰ ਪਾਉਣ ਬਾਅਦ ਭਗਤ ਵੀ ਮੁਕਤ ਹੋ ਜਾਂਦਾ ਹੈ ਅਤੇ ਪ੍ਰਭੂ ਵਿਚ ਲੀਨ ਹੋ ਜਾਂਦਾ ਹੈ-

*-ਬਦਤਿ ਜੈਦੇਉ ਜੈਦੇਵ ਕਉ ਰੰਮਿਆ। ਬ੍ਰਹਮੁ ਨਿਰਬਾਣੁ ਲਿਵੀਲੀਣੁ ਪਾਇਆ।* (੧੧੦੬)



# ੮

# ਭਗਤ ਸੈਣ ਜੀ

---

## ਸੈਨੁ ਭਣੈ ਭਜੁ ਪਰਮਾਨੰਦੇ

---

ਧੂਪ ਦੀਪ ਘ੍ਰਿਤ ਸਾਜਿ ਆਰਤੀ। ਵਾਰਨੇ ਜਾਉ ਕਮਲਾਪਾਤੀ ।੧।

ਮੰਗਲਾ ਹਰਿ ਮੰਗਲਾ। ਨਿਤ ਮੰਗਲੁ ਰਾਜਾ ਰਾਮ ਰਾਇ ਕੋ ।੧। ਰਹਾਉ।

ਉਤਮੁ ਦੀਅਰਾ ਨਿਰਮਲ ਬਾਤੀ। ਤੁੱਹੀ ਨਿਰੰਜਨੁ ਕਮਲਾਪਾਤੀ ।੨।
ਰਾਮਾ ਭਗਤਿ ਰਾਮਨੰਦੁ ਜਾਨੈ। ਪੂਰਨ ਪਰਮਾਨੰਦੁ ਬਖਾਨੈ ।੩।
ਮਦਨ ਮੂਰਤਿ ਭੈ ਤਾਰਿ ਗੋਬਿੰਦੇ। ਸੈਨੁ ਭਣੈ ਭਜੁ ਪਰਮਾਨੰਦੇ। ।੪।
(੬੯੫)

੮

## ਸੈਨੁ ਭਣੈ ਭਜੁ ਪਰਮਾਨੰਦੇ।

੧. *ਜੀਵਨ:* ਭਗਤ ਸੈਣ ਜੀ ਦਾ ਜਨਮ ਸਨ ੧੩੯੦ ਵਿਚ ਪਿੰਡ ਸੁਲਤਾਨਪਰ (ਰੀਵਾ ਸਟੇਟ, ਹੁਣ ਮਧਯ ਪ੍ਰਦੇਸ਼ ਦਾ ਜ਼ਿਲਾ) ਵਿਚ ਹੋਇਆ। ਆਪ ਜੀ ਜਾਤ ਦੇ ਨਾਈ ਸਨ ਅਤੇ ਆਪਣੀ ਸਟੇਟ ਦੇ ਰਾਜੇ ਰਾਮਚੰਦਰ ਦੇ ਖਾਸ ਸੇਵਾਦਾਰ ਸਨ। ਇਸ ਤੋਂ ਇਲਾਵਾ ਨਾਈਆਂ ਵਾਂਗ ਖੁਸ਼ੀ-ਗੱਮੀ ਦੇ ਸੁਨੇਹੇ (ਬੁਤਕਾਰੀ) ਵੀ ਇਧਰ ਉਧਰ ਲਿਜਾਂਦੇ ਸਨ। ਇਸੇ ਲਈ ਗੁਰਬਾਣੀ ਵਿਚ "ਸੈਨ ਨਾਈ ਬੁਤਕਾਰੀਆ" ਕਰਕੇ ਦਸਿਆ ਗਿਆ ਹੈ। ਆਪ ਜੀ ਨੇ ਸੁਆਮੀ ਰਾਮਾਨੰਦ ਜੀ ਨੂੰ ਆਪਣਾ ਗੁਰੂ ਧਾਰਿਆ।

ਕਥਾ ਹੈ ਕਿ ਇਕ ਦਿਨ ਭਗਤ ਜੀ ਭਜਨ ਕੀਰਤਨ ਵਿਚ ਐਨੇ ਲੀਨ ਹੋ ਗਏ ਕਿ ਰਾਜੇ ਕੋਲ ਸੇਵਾ ਲਈ ਸਮੇਂ ਸਿਰ ਨ ਪਹੁੰਚੇ ਸਕੇ। ਪਰ ਆਪ ਜੀ ਦੀ ਉਹ ਡਿਊਟੀ ਪ੍ਰਭੂ ਨੇ ਸੈਣ ਦਾ ਰੂਪ ਧਾਰਨ ਕਰ ਕੇ ਪੂਰੀ ਕਰ ਦਿਤੀ। ਬਾਅਦ ਵਿਚ ਜਦੋਂ ਭਗਤ ਜੀ ਨੇ ਆਪਣੇ ਦੇਰ ਨਾਲ ਆਣ ਲਈ ਮੁਆਫੀ ਮੰਗੀ ਤਾਂ ਰਾਜੇ ਨੂੰ ਸਮਝ ਪਈ ਕਿ ਭਗਤ ਦੀ ਪੈਜ ਰੱਖਣ ਲਈ ਪ੍ਰਭੂ ਆਪ ਬਹੁੜਿਆ ਸੀ। ਉਸੇ ਦਿਨ ਤੋਂ ਰਾਜੇ ਨੇ ਸੈਣ ਜੀ ਨੂੰ ਆਪਣਾ ਗੁਰੂ ਮੰਨ ਲਿਆ।

ਇਸ ਘਟਨਾ ਬਾਰੇ ਭਾਈ ਗੁਰਦਾਸ ਜੀ ੧੦ਵੀ ਵਾਰ ਵਿਚ ਲਿਖਦੇ ਹਨ-

*–ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।*
*ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।*
*ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।*
*ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।*
*ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।*
*ਸਾਧ ਜਨਾਂ ਨੂੰ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।*
*ਰਾਣੈ ਦੂਰਹੁੰ ਸਦਿ ਕੈ ਗਲਹੁ ਕਵਾਇ ਖੋਲਿ ਪੈਨ੍ਹਾਈ।*
*ਵਸਿ ਕੀਤਾ ਹਉ ਤੁਧ ਅਜੁ ਬੋਲੈ ਰਾਜਾ ਸੁਣੈ ਲੁਕਾਈ।*
*ਪਰਗਟੁ ਕਰੈ ਭਗਤਿ ਵਡਿਆਈ ।੧੬।*

***ਬਾਣੀ*** : ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦਾ ਇਕੋ ਇਕ ਸ਼ਬਦ ਹੈ।ਇਸ ਤੇ ਵਿਚਾਰ ਕਰਦੇ ਹਾਂ।

੨. ***ਵਾਰਨੇ ਜਾਉ ਕਮਲਾਪਤੀ***: ਭਗਤ ਜੀ ਕਹਿੰਦੇ ਹਨ ਕਿ ਮੈ ਪ੍ਰਭੂ ਤੋਂ ਵਾਰਨੇ ਜਾਂਦਾ ਹਾਂ।ਪਰ ਆਪ ਜੀ ਨਹੀ ਦਸਦੇ ਕਿ ਉਹ ਪ੍ਰਭੂ ਉਪਰ ਕੀ ਵਾਰਦੇ ਹਨ।ਹਾਂ, ਆਪ ਜੀ ਕਹਿੰਦੇ ਹਨ ਕਿ ਪ੍ਰਭੂ ਕਮਲਾਪਤੀ ਹੈ, ਯਾਨੀ ਉਹ ਮਾਇਆ (ਕਮਲਾ) ਦਾ ਮਾਲਕ (ਪਤੀ) ਹੈ।ਉਸ ਮਾਇਆ ਦੇ ਮਾਲਕ ਨੂੰ ਸੰਸਾਰ ਦੀ ਕੋਈ ਵੀ ਵਸਤੂ ਭੇਂਟ ਕਰਨ ਦਾ ਕੋਈ ਲਾਭ ਨਹੀ ਕਿਉਕਿ ਇਹ ਸਭ ਤਾਂ ਉਸੇ ਦੀਆਂ ਹਨ।ਉਸੇ ਦਾ ਉਸੇ ਨੂੰ ਭੇਂਟ ਨਹੀ ਕੀਤਾ ਜਾ ਸਕਦਾ। ਇਸੇ ਲਈ ਕਬੀਰ ਜੀ ਕਹਿੰਦੇ ਹਨ

***ਕਬੀਰ ਮਾਇਆ ਤਜੀ ਤਾ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ।***
*(੧੩੭੨)*

ਫਿਰ ਕੀ ਤਜਿਆ ਜਾਏ? ਜੋ ਮੇਰਾ ਹੈ। ਮੇਰੇ ਕੋਲ ਮੇਰਾ ਅਹੰਕਾਰ ਹੈ ਮੇਰੀ ਹਉ ਹੈ।ਇਹੀ ਇਕ ਵਸਤੂ ਹੈ ਜਿਹੜੀ ਪ੍ਰਭੂ ਨੇ ਮੈਨੂੰ ਨਹੀ ਦਿਤੀ, ਇਹੀ ਮੇਰੀ ਘਾੜਤ ਹੈ।ਇਸ ਕਾਰਣ ਇਹੀ ਇਕ ਸੱਚੀ-ਸੁੱਚੀ ਭੇਟਾ ਹੋ ਸਕਦੀ ਹੈ।ਭਗਤ ਜੀ ਇਸ ਦੀ ਭੇਟ ਕਰਦੇ ਹਨ, ਇਸੇ ਨੂੰ ਵਾਰਨੇ ਕਰਦੇ ਹਨ।ਗੁਰਬਾਣੀ ਵੀ ਇਸੇ ਹਉਮੈ ਨੂੰ ਛਡਣ

ਲਈ ਕਹਿੰਦੀ ਹੈ, ਮਾਇਆ ਦਾ ਮਾਨ ਤਿਆਗਣ ਲਈ ਕਹਿੰਦੀ ਹੈ–

*–ਮਨ ਰੇ ਹਉਮੈ ਛੋਡਿ ਗੁਮਾਨੁ।* (੨੧)

*–ਕਾਹੇ ਗਰਬਸਿ ਮੂੜੇ ਮਾਇਆ।* (੨੩)

*–ਹਉਮੈ ਮਾਰਿ ਕਮਲੁ ਪਰਗਾਸਾ।* (੧੬੧)

*–ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ।* (੫੬੦)

ਚੇਤੇ ਰਹੇ ਕਿ ਮਾਇਆ ਨੂੰ ਨਹੀ ਤਿਆਗਣਾ ਹੈ ਕਿਉਂਕਿ ਇਹ ਤਾਂ ਪ੍ਰਭੂ ਦੀ ਹੀ ਦੇਣ ਹੈ। ਇਸ ਦੀ ਵਰਤੋਂ ਕਰਨੀ ਹੈ। ਸਿਰਫ ਇਸ ਉਪਰ ਆਪਣੀ ਮਲਕੀਅਤ ਦੀ ਪਕੜ ਤਿਆਗਣੀ ਹੈ ਕਿਉਂਕਿ ਇਹ ਸਾਡੀ ਉਪਜ ਹੈ। ਆਪਣੀ ਮੈਂ ਨੂੰ ਪ੍ਰਭੂ–ਮੈਂ ਵਿਚ ਰਲਾ ਲੈਣਾ ਹੈ ਜਿਦਾਂ ਲਹਿਰ ਸਾਗਰ ਵਿਚ ਰਲ ਜਾਂਦੀ ਹੈ। ਲਹਿਰ ਸਾਗਰ ਦਾ ਹੀ ਅੰਸ਼ ਹੈ। ਸਾਗਰ ਬਿਨਾ ਲਹਿਰ ਦਾ ਕੋਈ ਵਜੂਦ ਨਹੀ, ਪਰ ਅਹੰਕਾਰ ਵਸ ਲਹਿਰ ਸਮਝਦੀ ਹੈ ਕਿ ਮੈਂ ਸਾਗਰ ਨਾਲੋਂ ਅਲਗ ਹਾਂ। ਇਸੇ ਅਗਿਆਨ ਕਾਰਨ ਲਹਿਰ ਇਧਰ ਉਧਰ ਭਟਕਦੀ ਰਹਿੰਦੀ ਹੈ ਅਤੇ ਪਥਰ–ਪਹਾੜਾਂ ਨਾਲ ਟਕਰਾ ਟਕਰਾ ਕੇ ਦੁਖੀ ਹੁੰਦੀ ਹੈ। ਜੇ ਇਹ ਆਪਣੀ ਕਲਪਿਤ ਹਸਤੀ ਨੂੰ ਭੁਲ ਜਾਏ ਤਾਂ ਉਹ ਸਾਗਰ ਹੀ ਹੈ

***ਅਨਲ ਅਗਮ ਜੈਸੇ ਲਹਿਰ ਮਇਓ ਦਧਿ ਜਲ ਕੇਵਲ ਜਲ ਮਾਂਹੀ।*** (੬੫੭)।

ਹਉ ਸਾਡੇ ਪ੍ਰਭੂ ਮਿਲਨ ਦੇ ਰਾਹ ਦੀ ਵੱਡੀ ਰੁਕਾਵਟ ਹੈ। ਇਸ ਨੂੰ ਦੂਰ ਕਰਨ ਲਈ ਮਨੁਖ ਨੂੰ ਸੁੱਚੇ ਗੁਰੂ ਦੀ ਸਰਣ ਜਾਣਾ ਪੈਂਦਾ ਹੈ। ਇਸੇ ਲਈ ਮਹਾਤਮਾ ਬੁਧ ਕਹਿੰਦੇ ਸੀ ਕਿ ਉਸ ਦੀ ਸ਼ਰਨ ਜਾਉ ਜਿਹੜਾ ਪ੍ਰਭੂ ਨੂੰ ਜਾਣਦਾ ਹੈ (ਬੁਧੰ ਸ਼ਰਣੰ ਗਛਾਮੀ)। ਅਸੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਜਾਣਾ ਹੈ ਕਿਉਂਕਿ ਇਸ ਵਿਚ ਪ੍ਰਭੂ ਮਿਲਣ ਦਾ ਰਾਹ ਦਰਸਾਇਆ ਗਿਆ ਹੈ। ਪਰ ਸ਼ਰਨ ਪੈਣ ਵਿਚ ਮਨ ਵੱਡੀ ਰੁਕਾਵਟ ਹੈ।

ਮਨ ਸੌ ਤਰ੍ਹਾਂ ਰੋਕੇਗਾ ਕਿਉਂਕਿ ਸ਼ਰਨ ਪੈਣ ਨਾਲ ਮਨ ਦੀ ਹਸਤੀ ਮਿਟ ਜਾਂਦੀ ਹੈ। ਮਨ ਦੀ ਮਨੋਗੇ ਤਾਂ ਕਦੀ ਵੀ ਸ਼ਰਨ ਨਹੀ ਜਾ ਸਕੋਗੇ ਕਿਉਂਕਿ ਇਸ ਦਾ ਸੁਭਾਅ ਡੋਲਦੇ ਰਹਿਣਾ ਹੈ। ਮਨ ਡੋਲੇ ਤਾਂ ਅਸੀ ਵੀ ਡੋਲਦੇ ਰਹਿੰਦੇ ਹਾਂ। ਇਸ ਲਈ

ਮਨ ਦੀ ਨ ਸੁਣ ਕੇ ਸਿਧੇ ਗੁਰੂ ਦੇ ਚਰਨਾਂ ਤੇ ਮੱਥਾ ਟੇਕ ਦਿਉ।ਮੱਥਾ ਤਾਂ ਭਾਵੇ ਅਸੀ ਰੋਜ ਟੇਕਦੇ ਹਾਂ ਪਰ ਇਹ ਹਉਮੈ–ਸਹਿਤ ਹੁੰਦਾ ਹੈ।ਕਦੀ ਹਉਮੈ–ਰਹਿਤ ਹੋ ਕੇ ਮੱਥਾ ਟੇਕ ਕੇ ਦੇਖੋ।

ਫਿਰ ਮਨ ਪੁਛਦਾ ਹੈ ਕਿ ਸ਼ਰਨ ਪੈਣ ਨਾਲ ਕੀ ਮਿਲੇਗਾ, ਗੁਰੂ ਤੋਂ ਵਾਰਨੇ ਜਾਣ ਨਾਲ ਕੀ ਪ੍ਰਾਪਤੀ ਹੋਏਗੀ । ਪਰ ਇਹ ਕੋਈ ਬਾਜ਼ਾਰ ਨਹੀ ਜਿਥੇ ਪੁਛ ਸਕੀਏ ਕਿ ਐਨੇ ਰੁਪਏ ਦੇਣ ਨਾਲ ਕੀ ਮਿਲੇਗਾ ਤੇ ਕਿਨਾਂ ਮਿਲੇਗਾ। ਵਾਰਨਾ ਦੁਕਾਨਦਾਰੀ ਨਹੀ ਹੈ । ਮਨ ਹੈ ਤਾਂ ਵਾਰਨੇ ਨਹੀ, ਸਮਰਪਣ ਨਹੀ, ਵਿਸ਼ਵਾਸ ਨਹੀ, ਪ੍ਰਭੂ ਨਹੀ । ਮਨ ਨਹੀ ਵਾਰਿਆ ਤਾਂ ਕੁਝ ਵੀ ਨਹੀ ਵਾਰਿਆ।

ਭਗਤ ਸੈਣ ਜੀ ਨੇ ਆਪਣੀ ਹਉ ਵਾਰ ਦਿਤੀ।ਹੋਰ ਕੁਝ ਨਹੀ ਵਾਰਿਆ ਕਿਉਂਕਿ ਇਸ ਦੇ ਬਾਅਦ ਵਾਰਨ ਲਈ ਕੁਝ ਹੋਰ ਬਚਿਆ ਹੀ ਨਹੀ।ਬਾਕੀ ਸਭ ਤਾਂ ਉਸੇ ਦਾ ਹੀ ਸੀ

੩. ***ਧੂਪ ਦੀਪ ਘ੍ਰਿਤ ਸਾਜਿ ਆਰਤੀਘ***– ਆਪਣੇ ਨੂੰ ਵਾਰਨ ਬਾਅਦ ਭਗਤ ਜੀ ਨੂੰ ਉਸ ਰਸ ਦੀ ਪ੍ਰਾਪਤੀ ਹੋਈ ਜਿਸ ਦਾ ਪ੍ਰਤੀਕ ਆਰਤੀ ਦੀ ਸਮਗ੍ਰੀ ਹੈ। ਆਪ ਜੀ ਧੂਪ ਦੀਪ ਤੇ ਘਿਉ ਦੀ ਗਲ ਕਰਦੇ ਹਨ। ਅਸਲ ਵਿਚ ਇਹ ਬਾਹਰਲੇ ਪ੍ਰਤੀਕ ਹਨ ਅੰਦਰਲੇ ਰਸ ਮਾਨਣ ਵਾਲਿਆਂ ਦੇ। ਧੂਪ ਪ੍ਰਤੀਕ ਹੈ ਗੰਧ ਦਾ ਜਿਸ ਦਾ ਮਾਲਕ ਨੱਕ ਹੈ, ਦੀਪ ਪ੍ਰਤੀਕ ਹੈ ਰੋਸ਼ਨੀ ਦਾ ਜਿਸ ਦਾ ਮਾਲਕ ਅੱਖ ਹੈ, ਤੇ ਘ੍ਰਿਤ ਪ੍ਰਤੀਕ ਹੈ ਚਿਕਨਾਈ ਦਾ ਜਿਸ ਦਾ ਮਾਲਕ ਚਮੜੀ ਹੈ। ਸਿਮਰਨ ਅਭਿਆਸੀਆਂ ਨੂੰ ਸਿਮਰਨ ਸਮੇ ਕਈ ਪ੍ਰਕਾਰ ਦੀਆਂ ਸੁਗੰਧਾ ਦਾ, ਰੰਗਾਂ ਦਾ ਤੇ ਸਰੀਰ ਤੇ ਹੌਲੇ, ਭਾਰੀਪਨ ਦਾ ਅਨੁਭਵ ਹੁੰਦਾ ਹੈ। ਇਨ੍ਹਾਂ ਅਨੁਭਵਾਂ ਨੂੰ ਹੀ ਧੂਪ–ਦੀਪ ਘ੍ਰਿਤ ਰਾਹੀ ਦਰਸਾਉਣ ਦਾ ਜਤਨ ਕੀਤਾ ਗਿਆ ਹੈ।

ਪਰ ਇਹ ਸਭ ਅਨੁਭਵ ਆਰਜੀ ਹੁੰਦੇ ਹਨ। ਇਨ੍ਹਾਂ ਨਾਲ ਚਿਪਕ ਜਾਉ ਤਾਂ ਅਗੇ ਦਾ ਸਫਰ ਰੁਕ ਜਾਂਦਾ ਹੈ। ਇਨ੍ਹਾਂ ਨਾਲ ਨ ਚਿਪਕੋ ਤਾਂ ਇਹ ਆਪੇ ਚਲੇ ਜਾਂਦੇ ਹਨ ਅਤੇ ਅਭਿਆਸੀ ਅਗੇ ਯਾਤਰਾ ਕਰੀ ਜਾਂਦਾ ਹੈ।ਇਸ ਤੁਕ ਵਿਚ ਭਗਤ ਜੀ

ਆਪਣੇ ਵਾਰਨੇ ਜਾਣ ਦੇ ਬਾਅਦ ਦੇ ਪਹਿਲੇ ਅਨੁਭਵਾਂ ਦਾ ਜ਼ਿਕਰ ਕਰ ਰਹੇ ਹਨ।

ਲੋਕ ਆਰਤੀ ਕਰੀ ਜਾਂਦੇ ਹਨ ਬਿਨਾਂ ਸਮਝੇ ਕਿ ਉਹ ਕੀ ਕਰ ਰਹੇ ਹਨ। ਲੋਕਾਂ ਅਰਥਹੀਨ ਕਰਮਕਾਂਡ ਨੂੰ ਪਕੜ ਲਿਆ ਹੈ ਅਤੇ ਇਸ ਦਾ ਅੰਤਰੀਵ ਭਾਵ ਭੁਲ ਗਏ ਹਨ। ਗੁਰੂ ਨਾਨਕ ਦੇਵ ਜੀ ਨੇ ਜਗਨ ਨਾਥ (ਪੁਰੀ) ਦੇ ਮੰਦਰ ਵਿਚ ਹੁੰਦੀ ਆਰਤੀ ਨੂੰ ਦੇਖ ਕੇ ਲੋਕਾਂ ਦਾ ਧਿਆਨ। ਇਸ ਸਤਿ ਵਲ ਲਿਜਾਣ ਦਾ ਯਤਨ ਕੀਤਾ ਸੀ। ਆਪ ਜੀ ਦਾ ਪ੍ਰਸਿਧ ਸ਼ਬਦ "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।(੧੩)" ਇਸੇ ਖਿਆਲ ਨੂੰ ਦਰਸਾਂਦਾ ਹੈ। ਪ੍ਰਭੂ ਦੀ ਆਰਤੀ ਤਾਂ ਸਾਰਾ ਬ੍ਰਹਮੰਡ ਹੀ ਕਰ ਰਿਹਾ ਹੈ। ਫਿਰ ਅਸੀ ਟਿਮਟਿਮਾਂਦੇ ਦੀਵਿਆਂ ਰਾਹੀ ਉਸ ਦੀ ਆਰਤੀ ਕਿਦਾਂ ਉਤਾਰ ਸਕਦੇ ਹਾਂ। ਪਰ ਅਗਿਆਨ ਵਸ ਸਾਡੇ ਕਈ ਗੁਰਦੁਆਰਿਆਂ ਵਿਚ ਆਰਤੀ ਦੇ ਸ਼ਬਦ ਪੜ੍ਹੇ ਜਾਂਦੇ ਹਨ (ਮੈਨੂੰ ਪਤਾ ਨਹੀ ਇਨ੍ਹਾਂ ਸ਼ਬਦਾਂ ਦਾ ਸੰਗ੍ਰਹਿ ਕਿਸ ਨੇ ਕੀਤਾ ਤੇ ਆਰਤੀ ਪੜਣੀ ਕਦੋਂ ਸ਼ੁਰੂ ਹੋਈ) ਅਤੇ ਧੂਪ-ਦੀਪ ਸਜਾ ਕੇ ਆਰਤੀ ਕੀਤੀ ਜਾਂਦੀ ਹੈ। ਹੈਰਾਨੀ ਹੈ ਕਿ ਕਈ ਇਤਿਹਾਸਕ ਗੁਰਦੁਆਰਿਆਂ ਵਿਚ ਵੀ ਗੁਰੂ ਗ੍ਰੰਥ ਸਾਹਿਬ ਜੀ ਦੇ ਨੇੜੇ ਘਿਉ ਦਾ ਦੀਵਾ ਰਾਤ-ਦਿਨ ਬਲਦਾ ਹੈ ! ਭਗਤ ਜੀ ਆਰਤੀ ਦਾ ਅੰਤਰੀਵ ਭਾਵ ਪ੍ਰਸਾਰਣ ਲਈ ਇਸੇ ਸ਼ਬਦ ਦੀ ਇਕ ਹੋਰ ਤੁਕ ਵਿਚ ਦੀਵੇ-ਬਾਤੀ ਦਾ ਜ਼ਿਕਰ ਕਰਦੇ ਹਨ।

(੪) ਊਤਮੁ ਦੀਅਰਾ ਨਿਰਮਲ ਬਾਤੀ । ਤੁਹੀ ਨਿਰੰਜਨੁ ਕਮਲਾਪਾਤੀ ਯ- ਉਤਮ ਦੀਅਰਾ ਤੋਂ ਮੁਰਾਦ ਉਹ ਸਰੀਰ (ਦੀਅਰਾ) ਹੈ ਜਿਹੜਾ ਹਉ-ਰਹਿਤ ਹੈ ਅਤੇ ਨਿਰਮਲ ਬਾਤੀ ਉਹ ਮਨ ਹੈ ਜਿਸ ਉਪਰੋਂ ਹਉਮੈ ਦੀ ਮੈਲ ਉਤਰ ਗਈ ਹੈ। ਜਿਉ ਜਿਉ ਅਹੰਕਾਰ ਦਾ ਦੀਵਾ ਮਧਮ ਹੁੰਦਾ ਜਾਏਗਾ ਤੇ ਮਨ ਤੋਂ ਹਉਮੈ ਦੀ ਮੈਲ ਉਤਰਦੀ ਜਾਏ ਗੀ, ਸਾਨੂੰ ਪ੍ਰਭੂ ਦੀ ਝਲਕ ਮਿਲਣ ਲਗੇਗੀ। ਲਗੇਗਾ ਕਿ ਅਚਾਨਕ ਬਿਜਲੀ ਚਮਕੀ, ਚਾਨਣ ਹੋਇਆ ਤੇ ਅਲੋਪ ਹੋ ਗਿਆ। ਇਹ ਅਖੋ-ਮੀਟੀ ਚਲਦੀ ਰਹਿੰਦੀ ਹੈ ਕਿਉ ਕਿ ਅਜੇ ਸਾਡੀ ਹਉ ਆਂਦੀ-ਜਾਂਦੀ ਹੈ। ਹਉ ਦੀ ਬੀਮਾਰੀ ਪੁਰਾਣੀ ਹੈ- "ਹਉਮੈ ਦੀਰਘ ਰੋਗੁ ਹੈ"। ਇਸ ਨੂੰ ਮਿਟਾਉਣ ਵਿਚ ਸਮਾਂ ਲਗਦਾ ਹੈ। ਪਰ ਇਸ ਰੋਗ ਦਾ ਇਲਾਜ

ਇਸ ਹਉ ਵਿਚ ਹੀ ਹੈ "ਦਾਰੂ ਭੀ ਇਸ ਮਾਹਿ"। ਇਸ ਦਾ ਦਾਰੂ ਮਨ ਤੇ ਸਰੀਰ ਨੂੰ ਬਾਰ ਬਾਰ ਹਉ-ਰਹਿਤ ਕਰੀ ਜਾਣਾ ਹੈ ਜਦੋਂ ਤਕ ਕੇ ਸਿਖ ਬਿਲਕੁਲ ਹਉ ਰਹਿਤ ਨਹੀ ਹੋ ਜਾਂਦਾ। ਇਦਾਂ ਹੋਣ ਬਾਅਦ ਮਨੁਖ ਜਨਮ ਮਰਣ ਦੇ ਗੇੜੇ ਤੋਂ ਛੁਟ ਜਾਂਦਾ ਹੈ ਕਿਉਕਿ ਉਹ ਹਉ ਕਾਰਣ ਹੀ ਤਾਂ ਸੰਸਾਰ ਵਿਚ ਆਂਦਾ ਤੇ ਇਥੋਂ ਜਾਂਦਾ ਹੈ। ਗੁਰਬਾਣੀ ਗਵਾਹੀ ਦੇਂਦੀ ਹੈ-

*-ਹਉ ਵਿਚਿ ਆਇਆ ਹਉ ਵਿਚਿ ਗਇਆ।*
*ਹਉ ਵਿਚਿ ਜੰਮਿਆ ਹਉ ਵਿਚਿ ਮੁਆ।* (੪੬੬)

ਇਸ ਲਈ ਅਸਲ ਵਿਚ ਮੁਕਤੀ ਹਉ ਤੋ ਪਾਣੀ ਹੈ। ਇਹੀ ਸਾਡੇ ਤੇ ਪ੍ਰਭੂ ਵਿਚਕਾਰ ਭੀਤ ਹੈ। ਜਦੋ ਇਹ ਟੁਟ ਜਾਂਦੀ ਹੈ ਤਾਂ ਜਨਮ-ਮਰਨ ਦਾ ਰਾਹ ਬੰਦ ਹੋ ਜਾਂਦਾ ਹੈ। ਫਿਰ ਮਨੁਖ ਮਰਦਾ ਤਾਂ ਹੈ ਪਰ ਮੁੜ ਜੰਮਦਾ ਨਹੀ। ਜਿੰਨੀ ਦੇਰ ਹਉਮੈ ਦਾ ਤੇਲ ਦੀਵੇ ਵਿਚ ਹੈ ਬਾਹਰਲਾ ਦੀਵਾ ਬਲਦਾ ਰਹੇਗਾ ਤੇ ਅੰਦਰਲਾ ਦੀਵਾ ਬੁਝਾ ਰਹੇਗਾ। ਜਦੋ ਹਉਮੈ ਦਾ ਤੇਲ ਮੁਕ ਜਾਂਦਾ ਹੈ ਤਾਂ ਬਾਹਰਲਾ ਦੀਵਾ ਬੁਝ ਜਾਂਦਾ ਹੈ ਤੇ ਅੰਦਰਲਾ ਦੀਵਾ ਜਗ ਪੈਂਦਾ ਹੈ। ਉਸ ਸਮੇਂ ਬਾਹਰ ਦਾ ਦੀਵਾ (ਸਰੀਰ) ਤੇ ਬਾਤੀ (ਮਨ) ਭਾਵੇ ਰਹਿੰਦੇ ਹਨ ਪਰ ਅਗਿਆਨ ਦਾ ਧੂੰਆਂ ਨਹੀ ਦਿੰਦੇ। ਇਸੇ ਲਈ ਗੁਰਬਾਣੀ ਕਹਿੰਦੀ ਹੈ। "ਹਉਮੈ ਬੂਝੈ ਤਾਂ ਦਰੁ ਸੂਝੈ"। ਬੂਝੇ ਦਾ ਅਰਥ ਦੀਵੇ ਦਾ ਬੁਝਣਾ ਵੀ ਹੈ ਯਾਨੀ ਜਦੋਂ ਹਉਮੈ ਦਾ ਦੀਵਾ ਬੁਝ ਜਾਂਦਾ ਹੈ ਤਾਂ ਪ੍ਰਭੂ ਦਾ ਦਰ ਦਿਸਣ ਲੱਗਦਾ ਹੈ। ਗੁਰੂ ਨਾਨਕ ਦੇਵ ਜੀ ਵੇਈ ਨਦੀ ਵਿਚ ਜਾਂਦੇ ਹਨ ਅਤੇ ਤਿੰਨ ਦਿਨ ਅਲੋਪ ਰਹਿ ਕੇ ਵਾਪਸ ਆ ਜਾਂਦੇ ਹਨ । ਇਹ ਪ੍ਰਤੀਕ ਹੈ ਸਾਨੂੰ ਸਮਝਾਉਣ ਦਾ ਕਿ ਗੁਰੂ ਜੀ ਵਾਹਿਗੁਰੂ ਦੀ ਦਰਗਾਹ ਤੋਂ ਹਉ-ਰਹਿਤ ਹੋ ਕੇ ਆਂਦੇ ਹਨ। ਉਨ੍ਹਾਂ ਦੀ ਹਉਮੈ ਬਿਲਕੁਲ ਖਤਮ ਹੋ ਗਈ ਸੀ। ਹੁਣ ਉਨ੍ਹਾਂ ਵਿਚ ਵਾਹਿਗੁਰੂ ਹੀ ਵਰਤ ਰਿਹਾ ਸੀ। ਹੁਣ ਸਰੀਰ ਉਤਮ ਤੇ ਮਨ ਦੀ ਬਾਤੀ ਨਿਰਮਲ ਹੋ ਗਈ ਸੀ।

*੫. ਬਾਤੀ ਰਾਹੀ ਉਪਜੇ ਪ੍ਰਕਾਸ਼ ਨੂੰ ਵੀ ਸਮਝ ਲੈਣਾ ਚਾਹੀਦਾ ਹੈ:* (ਸਾਨੂੰ ਪ੍ਰਕਾਸ਼ ਨਹੀ ਦਿਸਦਾ, ਇਸ ਰਾਹੀ ਪ੍ਰਕਾਸ਼ਿਤ ਚੀਜ਼ਾਂ ਹੀ ਦਿਸਦੀਆਂ ਹਨ। ਕੋਈ ਪ੍ਰਕਾਸ਼ ਨੂੰ

ਨਹੀ ਦੇਖ ਸਕਦਾ। ਇਦਾਂ ਹੀ ਸਾਨੂੰ ਪ੍ਰਭੂ ਵਲੋ ਰਚੀਆਂ ਚੀਜ਼ਾਂ ਹੀ ਦਿਸਦੀਆਂ ਹਨ ਪ੍ਰਭੂ (ਪ੍ਰਕਾਸ਼) ਨਹੀ ਦਿਸਦਾ।) ਪ੍ਰਕਾਸ਼ ਨ ਹੋਵੇ ਤਾਂ ਅਨ੍ਹੇ ਤੇ ਸੁਜਾਖੇ ਵਿਚ ਕੋਈ ਫਰਕ ਨਹੀ। ਦੋਹਾਂ ਨੂੰ ਹੀ ਚੀਜ਼ਾਂ ਨਹੀ ਦਿਸਦੀਆਂ। ਸੋ ਸਵਾਲ ਪ੍ਰਕਾਸ਼ ਦੇ ਦੇਖਣ ਦਾ ਨਹੀ ਹੈ, ਬਲਕਿ ਉਸ ਅੰਦਰਲੇ ਪ੍ਰਕਾਸ਼ ਨੂੰ ਦੇਖਣ ਦਾ ਹੈ ਜਿਹੜਾ ਬਾਹਰਲੀਆਂ ਅੱਖਾਂ ਰਾਹੀ ਨਹੀ ਦਿਸਦਾ। ਜੇ ਵਸਤੂਆਂ ਦੇਖਣੀਆਂ ਹਨ ਤਾਂ ਬਾਹਰਲੇ ਅਦ੍ਰਿਸ਼ ਪ੍ਰਕਾਸ਼ ਦੀ ਲੋੜ ਹੈ ਤੇ ਜੇ ਪ੍ਰਕਾਸ਼ ਦਾ ਸਰੋਤ ਲਭਣਾ ਹੈ ਤਾਂ ਇਨ੍ਹਾਂ ਅੱਖਾਂ ਦਾ ਕੋਈ ਉਪਯੋਗ ਨਹੀ। ਇਸ ਲਈ ਅੰਦਰਲੀਆਂ ਅੱਖਾਂ ਦਾ ਖੁਲ੍ਹਣਾ ਲਾਜਮੀ ਹੈ ਕਿਉਂਕਿ–

*–ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ।* (੨੭)
*–ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ।* (੨੭੧)
*–ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ।* (੧੧੯੯)

ਹੁਣ ਜਗਤ ਦੀਆਂ ਚੀਜ਼ਾਂ ਤਾਂ ਦਿਸਦੀਆਂ ਹੀ ਹਨ ਪਰ ਨਾਲ ਉਹ ਵੀ ਦਿਸਦਾ ਹੈ ਜਿਸ ਕਾਰਣ ਇਹ ਸਭ ਪ੍ਰਕਾਸ਼ਿਤ ਹਨ। ਇਹ ਪ੍ਰਕਾਸ਼ ਕਾਲਖ–ਰਹਿਤ (ਨਿਰੰਜਨ) ਹੈ ਅਤੇ ਮਾਇਆ ਦੇ ਮਾਲਕ (ਕਮਲਾਪਾਤੀ) ਪ੍ਰਭੂ ਦਾ ਹੈ।ਜੇ ਤੇਲ ਵਿਚ ਕਚਰਾ ਹੋਏ ਜਾਂ ਮਿਲਾਵਟ ਹੋਏ ਤਾਂ ਧੂਆਂ ਭਰਿਆ ਹੁੰਦਾ ਹੈ। ਇਦਾਂ ਹੀ ਜੇ ਲਕੜੀ ਵਿਚ ਪਾਣੀ ਦੀ ਮਿਲਵਟ ਹੋਏ ਤਾਂ ਇਹ ਧੁਖਦੀ ਰਹੇਗੀ, ਧੂੰਆਂ ਦੇਂਦੀ ਰਹੇਗੀ ਤੇ ਪ੍ਰਕਾਸ਼ ਨਿਰਮਲ ਨਹੀ ਹੋਏਗਾ। ਸਾਧੂਆਂ ਦਾ ਧੂਣੀ ਤਾਣਾ ਇਹੀ ਦਰਸਾਣ ਲਈ ਹੈ ਕਿ ਉਨ੍ਹਾਂ ਦਾ ਜੀਵਨ ਹਉਮੈ ਦੇ ਧੂੰਏ ਨਾਲ ਭਰਿਆ ਪਿਆ ਹੈ ਅਤੇ ਦੁਖ–ਭਰਿਆ ਹੈ। ਲਕੜਾਂ ਨੂੰ ਸਿਮਰਨ ਦੀ ਅੱਗ ਵਿਚ ਤਪਾਉ ਤਾਂਕਿ ਹਉਮੈ ਦਾ ਕਚਰਾ ਜਲ ਜਾਏ ਤੇ ਨਿਰਮਲ ਜੋਤੀ ਪ੍ਰਗਟ ਹੋਏ। ਸਾਧੂ ਇਦਾਂ ਤਾਂ ਕੁਝ ਕਰਦੇ ਨਹੀ ਅਤੇ ਧੂਣੀ ਧੁਖਾਣ ਨੂੰ ਹੀ ਧਰਮ ਸਮਝ ਲੈਂਦੇ ਹਨ।ਇਦਾਂ ਹੀ ਹੋਮ–ਯੋਗ ਵਿਚ ਲਕੜਾਂ ਬਾਲਣ ਨੂੰ ਲੋਕਾਂ ਨੇ ਧਰਮ ਸਮਝ ਲਿਆ ਹੈ।ਲੋਕਾਂ ਪ੍ਰਤੀਕ ਪਕੜ ਲਏ ਹਨ ਅਤੇ ਤੱਤ ਭੁਲ ਗਏ ਹਨ। ਇਸੇ ਲਈ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ–

–ਹੋਮ ਜਗ ਨਈਵੇਦ ਭੋਗ ਲਗਾਵਣਾ। ਵਰਤ ਨੇਮ ਲਖ ਦਾਨ ਕਰਮ ਕਮਾਵਣਾ।
ਲਉਬਾਲੀ ਦਰਗਾਹ ਪਖੰਡ ਨ ਜਾਵਣਾ। (੧੫/ਵਾਰ੨੧)

## (੬) ਰਾਮਾ ਭਗਤਿ ਰਾਮਾਨੰਦੁ ਜਾਨੈ। ਪੂਰਨ ਪਰਮਾਨੰਦੁ ਬਖਾਨੈ।

ਵਾਰਨੇ ਜਾਣ ਬਾਅਦ ਭਗਤ ਜੀ ਨੂੰ ਵੀ ਉਸ ਪ੍ਰਮ-ਅਨੰਦ ਦਾ ਅਨੁਭਵ ਹੁੰਦਾ ਹੈ ਜਿਸ ਦਾ ਬਿਆਨ ਭਗਤ ਪ੍ਰਮਾ-ਨੰਦ ਜਾਂ ਸੁਆਮੀ ਰਾਮਾਨੰਦ ਜੀ ਕਰਦੇ ਹਨ।

ਰਾਮਾਨੰਦ ਇਕ ਭਗਤ ਦਾ ਨਾਂ ਵੀ ਹੈ ਅਤੇ ਉਸ ਅਨੰਦ ਦਾ ਵੀ ਜਿਹੜਾ ਸਭ ਵਿਚ ਰਮੇ (ਵਸਦੇ) ਰਾਮ (ਵਾਹਿਗੁਰੂ) ਦੇ ਮਿਲਣ ਨਾਲ ਪ੍ਰਾਪਤ ਹੁੰਦਾ ਹੈ। ਪ੍ਰਭੂ ਸਭ ਵਿਚ ਰਮਿਆ ਹੋਇਆ ਹੈ ਪਰ ਇਸ ਕਾਰਣ ਸਭ ਪ੍ਰਭੂ ਨਹੀ ਹਨ। ਪ੍ਰਭੂ ਪ੍ਰਕ੍ਰਿਤੀ ਵਿਚ ਹੈ ਪਰ ਪ੍ਰਕ੍ਰਿਤੀ ਪ੍ਰਭੂ ਨਹੀ ਹੈ। ਇਦਾਂ ਸਮਝੋ। ਵਡੇ ਭਾਂਡੇ ਵਿਚ ਕਈ ਛੋਟੇ ਭਾਂਡੇ ਸਮਾਂ ਜਾਂਦੇ ਹਨ, ਪਰ ਫਿਰ ਵੀ ਵਡਾ ਭਾਂਡਾ ਛੋਟਾ ਭਾਂਡਾ ਨਹੀ ਹੁੰਦਾ। ਖੰਡ ਵਿਚ ਪੂਰਨ ਹੈ ਪਰ ਪੂਰਨ ਖੰਡ ਨਹੀ ਹੈ। ਇਦਾਂ ਹੀ ਪ੍ਰਭੂ ਵਿਚ ਪੁਰਸ਼ ਤੇ ਪ੍ਰਕ੍ਰਿਤੀ ਸਮਾਈ ਹੋਈ ਹੈ ਪਰ ਇਹ ਸਭ ਪ੍ਰਭੂ ਨਹੀ ਹਨ। ਜਿੰਨੀ ਦੇਰ ਅਸੀ ਪ੍ਰਕ੍ਰਿਤੀ ਵਿਚ ਉਲਝੇ ਹੋਏ ਹਾਂ (ਛੋਟੇ ਭਾਂਡੇ ਨਾਲ)। ਸਾਨੂੰ ਪ੍ਰਭੂ ਦੇ ਦਰਸ਼ਨ ਨਹੀ ਹੋ ਸਕਦੇ। ਜਦੋ ਅਸੀ ਪ੍ਰਕ੍ਰਿਤੀ ਦੇ ਪਾਰ ਚਲੇ ਜਾਂਵਾਂਗੇ (ਯਾਨੀ ਛੋਟੇ ਭਾਂਡਿਆਂ ਕੋਲੋਂ ਧਿਆਨ ਹਟਾ ਲਵਾਂਗੇ) ਤਾਂ ਹੀ ਸਾਨੂੰ ਪ੍ਰਭੂ (ਵਡਾ ਭਾਂਡਾ) ਦਿਸੇਗਾ। ਜਿਹੜਾ ਲਹਿਰਾਂ ਵਿਚ ਉਲਝਿਆ ਰਹਿੰਦਾ ਹੈ ਉਹ ਸਾਗਰ ਦੇ ਦਰਸ਼ਨ ਕਿਦਾਂ ਕਰੇਗਾ। ਇਦਾਂ ਹੀ ਜਿਹੜਾ ਸਰੀਰਕ ਭੁਖ-ਪਿਆਸ/ ਸੁਖ-ਦੁਖ ਜਾਂ ਮਨ ਦੇ ਮਾਨ-ਅਪਮਾਨ/ਉਸਤਤ-ਨਿੰਦਾਂ ਵਿਚ ਉਲਝਿਆ ਰਹੇਗਾ, ਉਹ ਉਸ ਦੇ ਦਰਸ਼ਨ ਕਿਦਾਂ ਕਰੇਗਾ ਜਿਹੜਾ ਇਨ੍ਹਾਂ ਸਭਨਾ ਤੋ ਪਰੇ ਹੈ। ਸਾਡਾ ਮੌਤ ਤੋਂ ਡਰਨਾ ਸਿਰਫ ਇਹੀ ਦਰਸਾਂਦਾ ਹੈ ਕਿ ਅਸੀ ਸਰੀਰ (ਪ੍ਰਕ੍ਰਿਤੀ) ਨਾਲ ਉਲਝੇ ਹੋਏ ਹਾਂ। ਸਰੀਰ ਤੋਂ ਪਰੇ ਦੇਖ ਸਕੀਏ ਤਾਂ ਮੌਤ ਹੈ ਹੀ ਨਹੀ। ਇਸੇ ਲਈ ਗੁਰਬਾਣੀ ਕਹਿੰਦੀ ਹੈ ਕਿ ਉਸ ਜੋਤ ਨੂੰ ਲਭੋ ਜਿਹੜੀ ਸਭ ਵਿਚ ਰਮੀ ਹੈ–

–ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ।
(੪੪੧)

*–ਸਭ ਏਕਾ ਜੋਤਿ ਜਾਣੈ ਜੇ ਕੋਈ।* (੧੨੦)

*–ਸਭ ਮਹਿ ਜੋਤਿ ਜੋਤਿ ਹੈ ਸੋਇ।ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ।* (੬੬੩)

ਫਿਰ ਭਗਤ ਜੀ ਪਰਮ–ਅਨੰਦ ਦੀ ਗਲ ਕਰਦੇ ਹਨ। ਅਨੰਦ ਦਾ ਅਰਥ ਸੁਖ ਨਹੀ ਹੈ। ਇਹ ਸੁਖ–ਦੁਖ ਤੋਂ ਪਾਰ ਦੀ ਅਵਸਥਾ ਹੈ।ਸੁਖ ਆਂਦਾ ਹੈ ਚਲਾ ਜਾਂਦਾ ਹੈ, ਪਰ ਅਨੰਦ ਵਿਚ ਕੋਈ ਬਦਲਾਹਟ ਨਹੀ ਹੁੰਦੀ।ਸੁੱਖ ਦੁੱਖ ਹਉ ਦੇ ਹੀ ਦੋ ਰੂਪ ਹਨ ਪਰ ਅਨੰਦ ਹਉ–ਰਹਿਤ ਅਵਸਥਾ ਦੀ ਪ੍ਰਾਪਤੀ ਹੈ। ਇਸੇ ਲਈ ਗੁਰਬਾਣੀ ਸੁੱਖ ਮੰਗਣ ਦੀ ਸਿਫਾਰਸ਼ ਨਹੀ ਕਰਦੀ–

*–ਸੁਖੁ ਮਾਂਗਤ ਦੁਖੁ ਆਗੈ ਆਵੈ।ਸੋ ਸੁਖੁ ਹਮਹੁ ਨ ਮਾਂਗਿਆ ਭਾਵੈ।* (੩੩੦)

*–ਦੁਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ।* (੧੩੨੮)

ਕਿਸੇ ਨੇ ਮੈਨੂੰ ਮੰਦਾ ਕਿਹਾ, ਮੈਨੂੰ ਦੁੱਖ ਲਗਾ, ਕਿਸੇ ਨੇ ਮੈਨੂੰ ਚੰਗਾ ਕਿਹਾ, ਮੈਨੂੰ ਸੁਖ ਮਿਲਿਆ।ਪਰ ਇਸ ਦੁਖ ਤੇ ਸੁਖ ਦਾ ਅਨਭਵ ਮਨ ਕਰਦਾ ਹੈ, ਮਨ ਵਿਚਲੀ ਹਉ ਕਰਦੀ ਹੈ। ਪਰ ਜਿਹੜਾ ਮਨ ਤੇ ਹਉ ਦੇ ਪਿਛੇ ਹੈ, ਉਹ ਦੁਖ ਸੁਖ ਤੋਂ ਪਰੇ ਹੈ। ਉਸ ਨੂੰ ਕਿਸੇ ਦੇ ਚੰਗੇ–ਮੰਦੇ ਬੋਲਣ ਦਾ ਜਾਂ ਵਸਤੂਆਂ ਪ੍ਰਾਣੀਆਂ ਦੇ ਆਣ–ਜਾਣ ਦਾ, ਕੋਈ ਸੁਖ–ਦੁਖ ਨਹੀ ਹੁੰਦਾ।ਉਹ ਨਿਰਲੇਖ ਹੈ। ਸਾਡਾ ਅਨੁਭਵ ਹੈ ਕਿ ਜਿਸ ਪੈਰ ਤੇ ਸੱਟ ਲਗੀ ਹੋਏ ਉਥੇ ਹੀ ਬਾਰ ਬਾਰ ਸੱਟ ਲਗਦੀ ਹੈ। ਕਿਉ ? ਕੀ ਪਹਿਲੀ ਸੱਟ ਨਾਲ ਦੂਸਰੀਆਂ ਸੱਟਾਂ ਦੀ ਕੋਈ ਦਸੋਤੀ ਹੈ। ਮਨੋਵਿਗਆਨ ਕਹਿੰਦਾ ਹੈ ਕਿ ਸੱਟਾਂ ਤਾਂ ਪਹਿਲਾਂ ਵੀ ਲਗਦੀਆਂ ਸਨ ਪਰ ਸਾਡਾ ਧਿਆਨ ਉਨ੍ਹਾਂ ਵਲ ਨਹੀ ਜਾਂਦਾ ਸੀ। ਪਰ ਵੱਡੀ ਸੱਟ ਕਾਰਣ ਧਿਆਨ ਉਧਰ ਹੀ ਰਹਿੰਦਾ ਹੈ ਜਿਸ ਕਾਰਣ ਹਰ ਛੋਟੀ–ਮੋਟੀ ਸੱਟ ਸਾਨੂੰ ਮਹਿਸੂਸ ਹੁੰਦੀ ਹੈ ਤੇ ਦੁਖਾਂਦੀ ਹੈ। ਇਦਾਂ ਹੀ ਹਉ ਦੀ ਵਡੀ ਸੱਟ ਕਾਰਣ ਸਾਨੂੰ ਹਰ ਛੋਟੀ–ਮੋਟੀ ਟੋਕਾ–ਟਿਪਣੀ ਦੁਖਾਂਦੀ ਰਹਿੰਦੀ ਹੈ। ਜੇ ਵਿਚੋ ਹਉਮੈ ਦਾ ਕੰਡਾ ਕਢ ਦਿਤਾ ਜਾਏ ਤਾਂ ਫਿਰ ਜੀਵਨ ਦੀਆਂ ਹੋਰ ਸੱਟਾਂ ਮਹਿਸੂਸ ਨਹੀ ਹੁੰਦੀਆਂ ਭਾਂਵੇ ਉਹ ਹਮੇਸ਼ਾ ਵਾਂਗ ਲਗਦੀਆਂ ਰਹਿੰਦੀਆਂ ਹਨ। ਇਦਾਂ ਹੀ ਮੈ–ਰਹਿਤ ਅਵਸਥਾ ਵਿਚ

ਦੁਖ-ਸੁਖ ਆਂਦੇ ਜਾਂਦੇ ਰਹਿੰਦੇ ਹਨ ਪਰ ਇਨ੍ਹਾਂ ਦਾ ਅਨੁਭਵ ਨਹੀ ਹੁੰਦਾ ਕਿਉਂਕਿ ਅਨਭਵ ਕਰਨ ਵਾਲਾ ਮਨ/ ਹਉ ਨਹੀ ਰਿਹਾ। ਇਹੀ ਪਰਮ-ਅਨੰਦ ਦੀ ਅਵਸਥਾ ਹੈ। ਦੁਖ ਸੁਖ ਮਨ ਕਾਰਣ ਹੈ। ਜਦੋਂ ਮਨ ਚਲਾ ਜਾਏ ਤਾਂ ਦੁਖ-ਸੁਖ ਵੀ ਵਿਦਾ ਹੋ ਜਾਂਏਗਾ।

ਜ਼ਾਹਰ ਹੈ ਕਿ ਦੁਖ-ਸੁਖ ਵਸਤੂਆਂ ਦੀ ਹੋਂਦ-ਅਣਹੋਂਦ ਕਾਰਣ ਨਹੀ ਹੈ।ਇਸ ਦਾ ਸਬੰਧ ਸਾਡੇ ਮਨ ਦਾ ਇਨ੍ਹਾਂ ਵਸਤੂਆਂ ਨਾਲ ਟਕਰਾਣ ਨਾਲ ਹੈ।ਜੇ ਮਨ ਹੀ ਨ ਰਹੇ, ਜੇ ਮਨ ਨੂੰ ਗੁਰੂ ਅਗੇ ਅਰਪਣ ਕਰ ਦੇਈਏ, ਫਿਰ ਭੁਖ ਵਿਚ ਵੀ ਰਜੇਵਾਂ ਹੈ, ਦੁਖ ਵਿਚ ਵੀ ਸੁਖ ਹੈ, ਧੁਤਕਾਰਣ ਵਿਚ ਵੀ ਅਨੰਦ ਹੈ, ਜੋ ਮਿਲ ਜਾਏ ਉਸੇ ਵਿਚ ਹੀ ਅਨੰਦ ਹੈ।ਗੁਰਬਾਣੀ ਗਵਾਹੀ ਦੇਂਦੀ ਹੈ-

*ਜੇ ਸੁਖੁ ਦੇਹਿ ਤ ਤੁਸਹਿ ਅਰਾਧੀ ਦੁਖਿ ਭੀ ਤੁਝੈ ਧਿਆਈ।*
*ਜੇ ਭੁਖ ਦੇਹਿ ਤਾ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਹੀ।*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ।*
*ਜੇ ਪਾਸਿ ਬਹਾਲਹਿ ਤਾ ਤੁਸਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ।*
*ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ।* (੭੫੭)

ਹਉਮੈ-ਰਹਿਤ ਅਵਸਥਾ ਵਿਚ ਮਨੁਖ ਆਪਣੇ ਆਪ ਨੂੰ ਸਾਰੇ ਬ੍ਰਹਮੰਡ ਦਾ ਅਨਿਖੜਿਆ ਅੰਗ ਮਹਿਸੂਸ ਕਰਦਾ ਹੈ।ਉਹ ਜਿਧਰ ਵੀ ਦੇਖਦਾ ਹੈ, ਜੋ ਵੀ ਸੁਣਦਾ ਹੈ, ਜੋ ਵੀ ਛੂੰਦਾ ਹੈ, ਸਭ ਵਿਚ ਅਨੰਦ ਹੀ ਅਨੰਦ ਅਨੁਭਵ ਕਰਦਾ ਹੈ। ਉਸ ਨੂੰ ਰੋਟੀ ਖਾਣ, ਪਾਣੀ ਪੀਣ, ਪੱਥਰ-ਪਹਾੜ ਦੇਖਣ ਆਦਿ ਸਭ ਰਾਹੀ ਅਨੰਦ ਦੀਆਂ ਤਰੰਗਾਂ ਹੀ ਮਿਲਦੀਆਂ ਹਨ।

ਇਸ ਅਨੰਦਮਈ ਅਵਸਥਾ ਨੂੰ ਭਗਤ ਜੀ ਇਦਾਂ ਬਿਆਂਨਦੇ ਹਨ-

*-ਮੰਗਲਾ ਹਰਿ ਮੰਗਲਾ।ਨਿਤ ਮੰਗਲੁ ਰਾਜਾ ਰਾਮ ਰਾਇ ਕੋ।* (੬੯੫)

ਇਹ ਅਨੰਦ (ਮੰਗਲ) ਹਰੀ ਯਾਨੀ ਰਾਜਾ ਰਾਮ (ਪ੍ਰਭੂ) ਦੇ ਦਰਸ਼ਨਾਂ ਕਾਰਣ ਪ੍ਰਾਪਤ ਹੋਇਆ ਹੈ।ਇਹ ਰਸ਼ਨ ਹੋਏ ਜਦੋਂ ਜੀ ਨੇ ਆਪਣੀ ਹਉ ਨੂੰ ਹਰੀ/ਪ੍ਰਭੂ ਉਪਰ

ਵਾਰਨੇ ਕਰ ਦਿਤਾ ਹੈ। ਇਸ ਦਾ ਇਕ ਅਰਥ ਇਹ ਵੀ ਹੈ ਕਿ ਭਗਤ ਜੀ ਦੀ ਸੰਗਤ ਵਿਚ ਉਸ ਦੇ ਰਾਜੇ (ਰੀਵਾ ਸਟੇਟ ਦੇ ਰਾਜੇ ਰਾਮ) ਨੂੰ ਵੀ ਅਨੰਦ ਦੀ ਝਲਕ ਮਿਲੀ ਹੈ, ਮੰਗਲ ਪ੍ਰਾਪਤ ਹੋਇਆ ਹੈ।

ਇਹੀ ਕਾਰਣ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਮੌਜੂਦਗੀ ਵਿਚ ਰੰਬੇਲੀ ਦੇ ਫੁਲ ਬੇਮੌਸਮ ਵਿਚ ਵੀ ਖਿਲ ਉਠਦੇ ਹਨ, ਜ਼ਹਿਰੀਲਾ ਸੱਪ ਫੱਨ ਖਿਲਾਰ ਕੇ ਉਨ੍ਹਾਂ ਦੇ ਸਿਰ ਉਪਰ ਛਾਂ ਕਰਦਾ ਹੈ, ਆਦਮਖੋਰ ਰਾਖਸ਼ ਸਾਂਤ ਹੋ ਜਾਂਦਾ ਹੈ ਜਾਂ ਆਸਾਮ ਦੀਆਂ ਜਾਦੂਗਰਨੀਆਂ ਆਪਣਾ ਮਾਇਆ ਜਾਲ ਭੁਲ ਜਾਂਦੀਆਂ ਹਨ। ਕਿਉ? ਕਿਉ ਕਿ ਗੁਰੂ ਜੀ ਦੀ ਮੌਜੂਦਗੀ ਵਿਚ ਇਕ ਅਨੋਖਾ ਅਨੰਦ ਮਿਲਦਾ ਹੈ। ਅਨੰਦ ਦੇ ਮਾਲਕ ਕੋਲੋਂ ਕੁਝ ਅਨੰਦ ਉਨ੍ਹਾਂ ਦੀ ਝੋਲੀ ਵਿਚ ਵੀ ਪੈ ਜਾਂਦਾ ਹੈ।

### ੭. ਮਦਨ ਮੂਰਤਿ ਭੈ ਤਾਰਿ ਗੋਬਿੰਦੇ।

ਸਾਡੀਆਂ ਅਖਾਂ ਉਪਰ ਹਉ ਦਾ ਪਰਦਾ ਪਿਆ ਹੋਇਆ ਹੈ। ਇਸ ਲਈ ਪ੍ਰਭੂ ਦੀ ਜੋ ਵੀ ਮੂਰਤ ਸਾਨੂੰ ਦਿਸਦੀ ਹੈ ਉਹ ਸੁਧ ਨਹੀ ਹੁੰਦੀ, ਉਹ ਵਿਕਰਤ ਹੁੰਦੀ ਹੈ। ਉਹ ਮੂਰਤ ਸਾਨੂੰ ਆਕਰਖਣ (ਮਦਨ) ਨਹੀ ਕਰਦੀ। ਹਉ ਦੀਆਂ ਅਖਾਂ ਰਾਹੀ ਹਉ ਰਹਿਤ ਪ੍ਰਭੂ ਨੂੰ ਨਹੀ ਦੇਖਿਆ ਜਾ ਸਕਦਾ। ਪਰ ਜਦੋਂ ਉਹ ਪਰਦਾ ਹਟ ਜਾਂਦਾ ਹੈ ਤਾਂ ਜੋ ਵਿਰਾਟ ਰੂਪ (ਮੂਰਤ) ਸਾਮ੍ਹਣੇ ਆਂਦਾ ਹੈ ਉਹ ਬਿਆਨ ਤੋਂ ਪਰੇ ਹੁੰਦਾ ਹੈ। ਸਾਰੇ ਬ੍ਰਹਮੰਡ ਵਿਚ ਉਹੀ ਰਮਿਆ ਹੋਇਆ ਹੈ। ਅਰਜਨ ਦੀ ਜਿਦ ਕਾਰਨ ਕ੍ਰਿਸ਼ਨ ਉਸ ਨੂੰ ਆਪਣਾ ਵਿਰਾਟ ਰੂਪ ਦਿਖਾਂਦਾ ਹੈ ਪਰ ਕਿਉ ਕਿ ਅਰਜਨ ਹਉ-ਰਹਿਤ ਅਵਸਥਾ ਨੂੰ ਪ੍ਰਾਪਤ ਨਹੀ ਸੀ, ਉਹ ਡਰ ਜਾਂਦਾ ਹੈ। ਉਹ ਕਹਿੰਦਾ ਹੈ ਕਿ ਕ੍ਰਿਸ਼ਨ ਜੀ ਆਪਣੇ ਮਨੁਖੀ ਰੂਪ ਵਿਚ ਵਾਪਸ ਆ ਜਾਉ। ਪਰ ਜਿਸ ਦੀ ਹਉ ਨਹੀ, ਉਸ ਨੂੰ ਭੈ ਵੀ ਨਹੀ। ਇਸੇ ਲਈ ਭਗਤ ਜੀ ਉਸ ਮਦਨ ਮੂਰਤ ਨੂੰ ਭੈ ਤਾਰਿਕ (ਭੈ ਮਿਟਾਣ ਵਾਲਾ) ਕਹਿੰਦੇ ਹਨ। ਉਸੇ ਮਦਨ ਮੂਰਤ ਨੂੰ ਮਹਿਸੂਸ ਕਰਕੇ ਗੁਰੂ ਨਾਨਕ ਦੇਵ ਜੀ ਕੀਰਤਨ ਵਿਚ ਲੀਨ ਹੋ ਜਾਂਦੇ ਹਨ, ਗੁਰੂ ਗੋਬਿੰਦ ਸਿੰਘ ਜੀ ਸਭ ਵਾਰਨੇ ਕਰ ਦੇਂਦੇ ਹਨ, ਮੀਰਾ ਨਾਚ ਵਿਚ ਡੁਬ ਜਾਂਦੀ ਹੈ, ਰਾਮਾਨੰਦ ਸਮਾਧੀ ਵਿਚ ਚਲਾ ਜਾਂਦਾ ਹੈ। ਉਸੇ ਮਦਨ

ਮੂਰਤ ਕ੍ਰਿਸ਼ਨ ਵਲ ੧੬੦੦੦ ਗੋਪੀਆਂ ਆਕਰਸ਼ਤ ਹੋ ਜਾਂਦੀਆਂ ਹਨ। ਪਰ ਗੁਰੂ ਨਾਨਕ ਦੇਵ ਜੀ ਦੀ ਇਸੀ ਮਦਨ ਮੂਰਤ ਨੂੰ ਉਨ੍ਹਾਂ ਦੇ ਮਾਂ-ਪਿਉ ਨਹੀ ਪਛਾਣ ਸਕੇ। ਅਰੂਪ ਨੂੰ ਦੇਖਣ ਲਈ ਨਿਰਮਲ ਅੱਖ ਚਾਹੀਦੀ ਹੈ। ਇਸੇ ਮੂਰਤ ਨੂੰ ਗੁਰੂ ਨਾਨਕ ਦੇਵ ਜੀ 'ਅਕਾਲ ਮੂਰਤ' ਕਹਿੰਦੇ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ "ਮਹਾਕਾਲੀ ਜਾਂ ਮਹਾਕਾਲ "(ਮਹਾਕਾਲ ਕਾਲਕਾ ਆਰਾਧੀ)। ਇਹ ਉਹ ਅਹਿਸਾਸ ਹੈ ਜਿਸ ਦੀ ਛਵੀ ਨੂੰ ਨ ਸਮੇਂ (ਕਾਲ) ਧੁੰਧਲਾ ਸਕਦਾ ਹੈ ਨਾ ਮੌਤ (ਕਾਲ) ਮਿਟਾ ਸਕਦੀ ਹੈ।



# ੯
# ਭਗਤ ਸੂਰਦਾਸ ਜੀ

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।
ਸੂਰਦਾਸ ਮਨ ਪ੍ਰਭਿ ਹਥਿ ਲੀਨੋ

*ਸਾਰੰਗ ਮਹਲਾ ੫ ਸੂਰਦਾਸ*
*ਹਰਿ ਕੇ ਸੰਗ ਬਸੇ ਹਰਿ ਲੋਕ।*
*ਤਨੁ ਮਨੁ ਅਰਪਿ ਸਰਬਸੁ ਸਭ ਅਰਪਿਓ*
*ਅਨੰਦ ਸਹਜ ਧੁਨਿ ਝੋਕ ।੧।ਰਹਾਉ।*
*ਦਰਸਨੁ ਪੇਖਿ ਭਏ ਨਿਰਬਿਖਈ ਪਾਏ ਹੈ ਸਗਲੇ ਥੋਕ।*
*ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ।੧।*
*ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ।*
*ਸੂਰਦਾਸ ਮਨੁ ਪ੍ਰਭਿ ਹਥਿ ਦੀਨੋ ਇਹੁ ਪਰਲੋਕ।੨।* (੧੨੫੩)

# ੯

## ਸੂਰਦਾਸ ਮਨੁ ਪ੍ਰਭਿ ਹਥਿ ਲੀਨੋ

੧. ***ਜੀਵਨ:*** ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਤੁਕ ਆਂਦੀ ਹੈ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ।' ਇਹ ਇਕੋ ਇਕ ਤੁਕ ਹੈ। ਨਾ ਇਸ ਦੇ ਉਪਰ ਲਿਖਿਆ ਹੈ ਕਿ ਇਹ ਤੁਕ ਕਿਸ ਦੀ ਹੈ, ਨਾ ਇਸ ਵਿਚ ਕਰਤੇ ਦਾ ਨਾਂ ਮਿਲਦਾ ਹੈ, ਨਾ ਹੀ ਇਸ ਤੁਕ ਨੂੰ ਕੋਈ ਨੰਬਰ ਦਿਤਾ ਗਿਆ ਹੈ। ਪਰ ਇਸ ਤੁਕ ਦੇ ਬਾਅਦ ਜਿਹੜਾ ਸ਼ਬਦ ਆਂਦਾ ਹੈ ਉਸ ਉਪਰ ਲਿਖਿਆ ਹੈ 'ਸਾਰੰਗ ਮਹਲਾ ੫ ਸੂਰਦਾਸ' ਅਤੇ ਇਸ ਸ਼ਬਦ ਦੀ ਅਖੀਰਲੀ ਤੁਕ ਵਿਚ ਲਿਖਿਆ ਹੈ 'ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ।' ਫਿਰ ਇਸ ਸ਼ਬਦ ਦੇ ਸ਼ੁਰੂ ਵਿਚ ਗੁਰੂ ਜੀ ਲਿਖਦੇ ਹਨ 'ਹਰਿ ਕੇ ਸੰਗ ਬਸੇ ਹਰਿ ਲੋਕ।' ਦੋਹਾਂ ਥਾਂ ਤੇ (ਸੰਗ) ਸ਼ਬਦ ਦੀ ਵਰਤੋ ਹੋਈ ਹੈ–ਇੱਕਲੀ ਤੁਕ ਵਿਚ ਛਡਿ ਮਨ ਹਰਿ ਬਿਮੁਖਨ ਕੋ ਸੰਗੁ' ਅਤੇ ਪੂਰੇ ਸ਼ਬਦ ਵਿਚ 'ਹਰਿ ਕੇ ਸੰਗ ਬਸੇ ਹਰਿ

ਲੋਕ। ਪੂਰੇ ਸ਼ਬਦ ਵਿਚ ਗੁਰੂ ਜੀ ਸੂਰਦਾਸ ਦੀ ਤੁਕ ਤੇ ਟਿਪਣੀ ਕਰਦੇ ਹਨ।

ਇਸ ਤੁਕ ਵਾਲਾ ਪੂਰਾ ਸ਼ਬਦ ਭਾਈ ਬੰਨੋ ਵਾਲੀ ਬੀੜ (ਜਿਸ ਨੂੰ ਖਾਰੀ ਬੀੜ ਕਰਕੇ ਅਪ੍ਰਵਾਨਿਤ ਕੀਤਾ ਗਿਆ ਹੈ) ਵਿਚ ਇਦਾਂ ਮਿਲਦਾ ਹੈ–

*–ਛਾਡਿ ਮਨ ਹਰਿ ਬਿਮੁਖਨ ਕੋ ਸੰਗ।*
*ਕਹਾਂ ਭਯੋ ਪੈ ਪਾਨ ਪਿਆਇ ਬਿਖੁ ਨਹੀ ਤਜਤ ਭੁਇਅੰਗ।ਰਹਾਉ।*
*ਕਾਗਾਂ ਕਾ ਕਪੂਰ ਚੁਗਾਏ ਸਵਾਨ ਨਵਾਇ ਗੰਗ।*
*ਖਰ ਕੋ ਕਹਾ ਅਗਰ ਕੋ ਲੇਪਨੁ ਮਰਕਟ ਭੂਖਨ ਅੰਗ ।੧।*
*ਪਾਹਨ ਪਤਿਤ ਬਾਨ ਬੇਧੇ ਰੀਤੇ ਹੋਏ ਨਿਖੰਗ।*
*ਸੂਰਦਾਸ ਕੀ ਕਾਲੀ ਕਮਰੀ ਚੜ੍ਹਤ ਨ ਦੂਜਾ ਰੰਗ।੨।*

ਪਰ ਕਰਤਾਰਪੁਰ ਵਾਲੀ ਬੀੜ ਵਿਚ ਸਿਰਫ ਉਪਰਲੀ ਇਕਲੀ ਤੁਕ ਹੀ ਦਰਜ ਹੈ। ਬਾਕੀ ਦਾ ਹਿੱਸਾ ਨਹੀ ਲਿਖਿਆ ਹੋਇਆ। ਇਹ ਪੂਰਾ ਸ਼ਬਦ (ਥੋੜੇ ਜਿਹੇ ਫਰਕ ਨਾਲ) ਸੂਰਦਾਸ ਦੇ ਲਿਖੇ "ਸੂਰ ਸਾਗਰ" ਗ੍ਰੰਥ ਵਿਚ ਪੂਰੇ ਵਿਸ਼ਨ ਪਦੇ ਦਾ ਇਕ ਅੰਗ ਦਸਿਆ ਜਾਂਦਾ ਹੈ। ਇਸ ਗ੍ਰੰਥ ਵਿਚ ੫੦੦੦ ਪਦੇ ਹਨ ਜਿਨ੍ਹਾਂ ਵਿਚੋਂ ੪੦੦੦ ਕ੍ਰਿਸ਼ਨ ਉਸਤਤੀ ਵਜੋਂ ਹਨ ਤੇ ਬਾਕੀ ਦੇ ਰਾਮ ਤੇ ਹੋਰ ਅਵਤਾਰਾਂ ਸੰਬੰਧੀ।ਸੰਸਕ੍ਰਿਤ ਵਿਚ ਲਿਖੇ ਇਸ ਗ੍ਰੰਥ ਦਾ ਹਿੰਦੀ ਅਨੁਵਾਦ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਵਿਖੇ ੧੬੯੬ ਵਿਚ ਕਰਵਾਇਆ ਦਸਿਆ ਜਾਂਦਾ ਹੈ। ਉਪਰਲੀਆਂ ਸਾਰੀਆਂ ਗਲਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਤੁਕ ਭਗਤ ਸੂਰਦਾਸ ਜੀ ਦੀ ਹੀ ਹੈ।ਆਪ ਜੀ ਦਾ ਜੀਵਨ ਕਾਲ ੧੪੭੮–੧੫੮੫ ਦਸਿਆ ਜਾਂਦਾ ਹੈ।ਆਪ ਜੀ ਦਾ ਜੀਵਨ ੧੫੨੮–੧੫੮੫ ਏ. ਡੀ. ਵੀ ਦੱਸਿਆ ਜਾਂਦਾ ਹੈ।ਆਪ ਜੀ ਹਰਿਆਣਾ ਦੇ ਸੀਹੀ, ਤਹਿਸੀਲ ਬਲਭਗੜ੍ਹ, ਜ਼ਿਲ੍ਹਾ ਗੁੜਗਾਉ ਦੇ ਜੰਮਪਲ ਸਨ। ਪਿੰਡ ਵਾਸੀ ਹਰ ਸਾਲ ਯਾਦ ਮਨਾਉਦੇ ਹਨ।

ਇਕ ਹੋਰ ਸੂਰਦਾਸ ਵੀ ਹੋਇਆ ਹੈ। ਉਸ ਦਾ ਅਸਲ ਨਾਂ ਮਦਨ ਮੋਹਨ ਦੱਸਿਆ ਜਾਂਦਾ ਹੈ ਜਿਹੜਾ ਆਪਣੀ ਲੇਖਣੀ ਕਾਰਣ ਸੂਰਦਾਸ ਕਰਕੇ ਜਾਣਿਆ ਜਾਂਦਾ ਹੈ। ਜਨਮ (੧੫੨੯ ਏ. ਡੀ.) ਗਵਾਲਿਅਰ ਦੇ ਨੇੜੇ ਕਿਸੇ ਪਿੰਡ ਵਿਚ ਹੋਇਆ

ਦੱਸਿਆ ਜਾਂਦਾ ਹੈ। ਆਪ ਜੀ ਅਛੇ ਕ੍ਰਿਸ਼ਨ ਭਗਤ ਸਨ ਅਤੇ ਕਵੀ ਸਨ। ਰਚਨਾਵਾਂ ਤੋਂ ਪ੍ਰਸੰਨ ਹੋ ਕੇ ਅਕਬਰ ਨੇ ਆਪ ਜੀ ਨੂੰ ਸੰਦੀਲਾ (ਅਵਧ) ਦਾ ਹਾਕਮ ਬਣਾ ਦਿੱਤਾ ਸੀ। ਪਰ ਮਾਲੀਏ ਦੇ ਹਿਸਾਬ ਰੱਖਣ ਵਿਚ ਅਣਗਹਿਲੀ ਕਾਰਣ ਆਪ ਜੀ ਨੂੰ ਇਸ ਪਦ ਤੋਂ ਹਟਾ ਦਿੱਤਾ ਗਿਆ ਸੀ। ਦੱਸਿਆ ਜਾਂਦਾ ਹੈ ਕਿੰ ਇਸ ਇਲਾਕੇ ਦੀ ਸਾਲਾਨਾ ਆਮਦਨੀ ੧੩ ਲੱਖ ਰੁਪਏ ਸੀ ਜਿਹੜੀ ਆਪ ਜੀ ਨੇ ਰਾਜਾ ਤੱਕ ਨਾ ਪਹੁੰਚਾ ਕੇ ਗਰੀਬਾਂ ਵਿਚ ਵੰਡ ਦਿੱਤੀ ਅਤੇ ਨਸ੍ਹ ਗਏ।

ਸਾਰੇ ਵਿਦਵਾਨ ਇਕ ਮਤ ਹਨ ਕਿ ਇਹ ਸ਼ਬਦ ਉਸ ਸੂਰਦਾਸ ਦਾ ਹੈ ਜਿਹੜਾ ਕ੍ਰਿਸ਼ਨ ਭਗਤ ਨਹੀ ਸੀ ਪਰ ਇਹ ਸ਼ਬਦ ਸੂਰ ਸਾਗਰ ਵਿਚ ਮਿਲਦਾ ਹੈ ਜਿਹੜਾ ਕ੍ਰਿਸ਼ਨ ਦੀ ਉਸਤਤੀ ਨਾਲ ਭਰਿਆ ਪਿਆ ਹੈ।

ਹੋ ਸਕਦਾ ਹੈ ਕਿ ਦੋਵੇਂ ਸੂਰਦਾਸ ਇਕੋ ਹੋਣ ਪਰ ਇਤਿਹਾਸ ਦੀ ਡੂੰਘੀ ਖੋਜ ਨਾ ਹੋਣ ਕਾਰਨ ਇਨ੍ਹਾਂ ਨੂੰ ਦੋ ਵਿਅਕਤੀ ਮਨ ਲਿਆ ਗਿਆ ਹੋਏ ਜਿਦਾਂ ਨਾਮਦੇਉ ਨੂੰ ਮੰਨਿਆ ਜਾਂਦਾ ਹੈ । ਕਈ ਨਾਮਦੇਉ ਨੂੰ ਪੰਜਾਬੀ ਮੰਨਦੇ ਹਨ ਅਤੇ ਉਸ ਦੀ ਹਰ ਸਾਲ ਬਰਸੀ ਮਨਾਉਂਦੇ ਹਨ (ਮੇਲਾ ਘੁਮਾਣ)। ਕਈ ਉਸ ਨੂੰ ਮਹਾਰਾਸ਼ਟਰ ਦਾ ਦਸਦੇ ਹਨ ਅਤੇ ਇਨ੍ਹਾਂ ਨੂੰ ਪੰਡਰਪੁਰ ਦਾ ਵਾਸੀ ਮੰਨਦੇ ਹਨ। ਪਰ ਅਸਲ ਨਾਮਦੇਉ ਇਕੋ ਹੋਇਆ ਹੈ–ਉਹੀ ਮੂਰਤੀ ਪੂਜਕ ਤੇ ਉਹੀ ਬਾਅਦ ਵਿਚ ਨਿਰਾਕਾਰੀ ਉਪਾਸ਼ਕ । ਇਦਾਂ ਹੀ ਕ੍ਰਿਸ਼ਨ ਦੀ ਉਸਤਿਤ ਵਿਚ ਗ੍ਰੰਥ ਲਿਖਣ ਵਾਲਾ ਮਦਨ ਮੋਹਨ ਸ਼ਾਇਦ ਬਾਅਦ ਵਿਚ ਸੂਰਦਾਸ ਕਰਕੇ ਪ੍ਰਸਿੱਧ ਹੋ ਗਿਆ ਹੋਏ।

ਸ਼ਬਦ ਕਿਸੇ ਸੂਰਦਾਸ ਦਾ ਵੀ ਕਿਉਂ ਨਾ ਹੋਏ ਪਰ ਇਹ ਗੱਲ ਸਪਸ਼ਟ ਹੈ ਕਿ ਗੁਰੂ ਜੀ ਨੇ ਇਸ ਸ਼ਬਦ ਦੇ ਅੰਤਰੀਵ ਭਾਵ ਨਾਲ (ਜਿਸ ਦੀ ਇਕ ਪੰਗਤੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ) ਸਹਿਮਤੀ ਪ੍ਰਗਟ ਕੀਤੀ ਹੈ। ਪੂਰੇ ਸ਼ਬਦ ਨੂੰ ਗੌਹ ਨਾਲ ਪੜ੍ਹਿਆਂ (ਸ਼ਬਦ ਉਪਰ ਦਿੱਤਾ ਹੈ) ਸੂਰਦਾਸ ਦਾ ਮਤ ਸਾਫ ਦਿਸ ਪੈਂਦਾ ਹੈ, ਯਾਨੀ ਜਿਹੜਾ ਹਰੀ ਤੋਂ ਬੇਮੁੱਖ ਹੈ ਉਹ ਹਰੀ ਵਾਲਾ ਨਹੀ ਬਣ ਸਕਦਾ। ਕਈ ਪਸ਼ੂ–ਪੰਖੀਆਂ ਦਾ ਜ਼ਿਕਰ ਕਰਕੇ ਭਗਤ ਜੀ ਲਿਖਦੇ ਹਨ 'ਸੂਰਦਾਸ ਕੀ ਕਾਲੀ ਕਮਰੀ ਚੜ੍ਹਤ ਨ ਦੂਜਾ

ਰੰਗ।' ਗੁਰੂ ਜੀ ਇਸ ਵਿਚਾਰ ਨਾਲ ਸਹਿਮਤ ਨਹੀ ਸਨ ਕਿਉ ਕਿ ਆਪ ਜੀ ਅਗਲੇ ਸ਼ਬਦ 'ਸਾਰੰਗ ਮਹਲਾ ੫ ਸੂਰਦਾਸ' ਵਿਚ ਲਿਖਦੇ ਹਨ 'ਹਰਿ ਕੇ ਸੰਗ ਬਸੇ ਹਰਿ ਲੋਕ। ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ।' ਇਸ ਲਈ ਆਪ ਜੀ ਨੇ ਸੂਰਦਾਸ ਦਾ ਸਾਰਾ ਸ਼ਬਦ ਨਾ ਲੈਦਿਆਂ ਹੋਇਆ ਸਿਰਫ ਪਹਿਲੀ ਤੁਕ ਹੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾ ਕੇ ਆਪਣੇ ਵਿਚਾਰ ਪ੍ਰਗਟ ਕਰ ਦਿੱਤੇ ਹਨ।

ਇਹ ਇਕੋ ਇਕ ਤੁਕ ਹੈ ਅਤੇ ਇਸ ਨੂੰ ਕੋਈ ਨੰਬਰ ਨਹੀ ਦਿੱਤਾ ਗਿਆ। ਪਰ ਇਸ ਤੁਕ ਤੋਂ ਪਹਿਲੇ ਸ਼ਬਦ (ਭਗਤ ਪਰਮਾਨੰਦ) ਦਾ ਅੰਕ ਹੈ '੩/੧/੬' ਅਤੇ ਇਸ ਦੇ ਬਾਅਦ ਦੇ ਸ਼ਬਦ (ਸਾਰੰਗ ਮਹਲਾ–ਸੂਰਦਾਸ) ਦਾ ਅੰਕ ਹੈ ੨/੧/੮–ਯਾਨੀ ਇਸ ਤੁਕ ਦੇ ਪਹਿਲੇ ਸ਼ਬਦ ਦਾ ਨੰਬਰ ੬ ਅਤੇ ਇਸ ਦੇ ਬਾਅਦ ਦੇ ਸ਼ਬਦ ਦਾ ੮। ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਨੇ ਇਸ ਬੇਨੰਬਰੀ ਤੁਕ ਨੂੰ ਪੂਰਾ ਸ਼ਬਦ ਕਰਕੇ ਮੰਨਿਆ ਹੈ ਅਤੇ ਗਿਣਿਆ ਹੈ।

੨. ***ਬਾਣੀ:*** ਭਗਤ ਜੀ ਕਹਿੰਦੇ ਹਨ ਕਿ ਮਨਾ ਉਨ੍ਹਾਂ ਦਾ ਸਾਥ ਛਡ ਦੇ ਜਿਹੜੇ ਹਰੀ ਤੋਂ ਬੇਮੁੱਖ ਹਨ (ਛਾਡਿ ਮਨ ਹਰਿ ਬਿਮੁਖਨ ਕੋ ਸੰਗ)। ਸੰਸਾਰ ਵਿਚ ਪੁਰਖ ਹੈ ਤੇ ਪ੍ਰਕ੍ਰਿਤੀ ਹੈ, ਸੰਸਾਰ ਦਾ ਕਰਤਾ ਹੈ ਤੇ ਸੰਸਾਰ ਹੈ। ਕਰਤੇ ਨੂੰ ਗੁਰਬਾਣੀ ਵਿਚ ਪੁਰਖ ਕਰਕੇ ਦੱਸਿਆ ਗਿਆ ਹੈ। ਇਸੇ ਲਈ ਮੂਲ ਮੰਤਰ ਵਿਚ ਵਾਹਿਗੁਰੂ ਦੇ ਅਨੇਕ ਗੁਣ ਦਰਸਾਂਦੇ ਸਮੇਂ ਗੁਰੂ ਜੀ ਨੇ ਉਸ ਨੂੰ 'ਕਰਤਾ ਪੁਰਖ' ਕਰਕੇ ਯਾਦ ਕੀਤਾ ਹੈ। ਗੁਰਬਾਣੀ ਵਿਚ ਹੋਰ ਥਾਂਵਾਂ ਤੇ ਵੀ ਵਾਹਿਗੁਰੂ ਨੂੰ ਸੁਜਾਨ, ਪ੍ਰਧਾਨ, ਉਤਮ, ਸੁਖਦਾਤਾ, ਸਿਰਜਨਹਾਰ ਕਹਿਕੇ ਦਰਸਾਇਆ ਗਿਆ ਹੈ–

*–ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ।* *(੪੪੮)*
*–ਪੁਰਖੋਤਮੁ ਹਰਿ ਨਾਮੁ ਜਨਿ ਗਾਇਓ ਸਭਿ ਦਾਲਦ ਦੁਖ ਦਲਲੇ।* *(੬੭੫)*
*–ਪੁਰਖ ਨਿਰੰਜਨ ਸਿਰਜਨਹਾਰ । ਜੀਅ ਜੰਤ ਦੇਵੈ ਆਹਾਰ।* *(੧੧੪੮)*
*–ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ।* *(੧੦੦੬)*

ਉਸ ਪੁਰਖ ਨੇ ਹੀ ਪ੍ਰਕ੍ਰਿਤੀ ਬਣਾਈ ਹੈ। ਸਭ ਜੀਅ ਜੰਤ ਉਸੇ ਤੋਂ ਹੀ ਉਪਜੇ ਹਨ ਅਤੇ ਉਸੇ ਵਿਚ ਹੀ ਸਮਾਂ ਜਾਂਦੇ ਹਨ। ਪ੍ਰਕ੍ਰਿਤੀ ਪੁਰਖ ਤੋਂ ਉਪਜੀ ਹੈ। ਅਤੇ ਉਸੇ ਵਿਚ ਹੀ ਲੀਨ ਹੋ ਜਾਏਗੀ। ਇਸ ਸਬੰਧ ਵਿਚ ਗੁਰੂ ਗੋਬਿੰਦ ਸਿੰਘ ਜੀ ਬੜਾ ਸੁੰਦਰ ਲਿਖਦੇ ਹਨ ਕਿ ਜੇ ਵਾਹਿਗੁਰੂ ਅੱਗ ਹੈ ਤਾਂ ਸੰਸਾਰ ਉਸ ਤੋਂ ਉਪਜੀਆਂ ਚਿੰਗਾਰੀਆਂ ਹਨ, ਜੇ ਉਹ ਇਕ ਮਿੱਟੀ ਹੈ ਤਾਂ ਸਭੇ ਧੂਰਾਂ ਉਸੇ ਤੋਂ ਹੀ ਨਿਕਲੀਆਂ ਹਨ, ਜੇ ਉਹ ਨਦੀ ਹੈ ਤਾਂ ਸਾਰੀਆਂ ਤਰੰਗਾਂ ਉਸੇ ਤੋਂ ਹੀ ਆਈਆਂ ਹਨ। ਅਤੇ ਇਦਾਂ ਹੀ ਸੰਸਾਰ ਤੇ ਪ੍ਰਕ੍ਰਿਤੀ ਉਸ ਤੋਂ ਹੀ ਉਪਜੀ ਹੈ–

*–ਜੈਸੇ ਏਕ ਆਗ ਤੇ ਕਨਕਾ ਕੋਟਿ ਆਗ ਉਠੈਂ, ਨਯਾਰੇ ਨਯਾਰੇ ਹੈਵਕੇ ਫਿਰ ਅਗ ਮੇਂ ਮਿਲਾਹਿੰ ਗੇ।*

*ਜੈਸੇ ਏਕ ਧੂਰਿ ਤੇ ਅਨੇਕ ਧੂਰਿ ਪੂਰਿਤ ਹੈ, ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰ ਗੇ।*

*ਜੈਸੇ ਏਕ ਨਦ ਤੇ ਤਰੰਗ ਕੋਟਿ ਉਪਜਤ ਹੈ ਪਾਨਿ ਕੇ ਤਰੰਗ ਸਭੈ ਪਾਨਿ ਹੀ ਕਹਾਹਿੰ ਗੇ।*

*ਤੈਸੇ ਵਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹਵੈ, ਤਾਂਹੀ ਤੇ ਉਪਜ ਸਭੈ ਤਾਂਹੀ ਮੇ ਸਮਾਹਿੰ ਗੇ। (ਅਕਾਲ ਉਸਤਤਿ ੧੧੦)*

ਇਸੇ ਵਿਚਾਰ ਨੂੰ ਭਾਈ ਗੁਰਦਾਸ ਜੀ ਇਦਾਂ ਪ੍ਰਗਟ ਕਰਦੇ ਹਨ–

*–ਉਅੰਕਾਰਿ ਅਕਾਰੁ ਕਰਿ ਥਿਤਿ ਵਾਰੁ ਨ ਮਾਹੁ ਜਣਾਯਾ।*
*ਨਿਰੰਕਾਰੁ ਆਕਾਰੁ ਵਿਣੁ ਏਕੰਕਾਰ ਨ ਅਲਖੁ ਲਖਾਯਾ।*
*ਆਪੇ ਆਪਿ ਉਪਾਇਕੈ ਆਪੇ ਆਪਣਾ ਨਾਉ ਧਰਾਯਾ।*
*ਆਦਿ ਪੁਰਖੁ ਆਦੇਸੁ ਹੈ ਹੈ ਭੀ ਹੋਸੀ ਹੋਂ ਦਾ ਆਯਾ।*
*ਆਦਿ ਨ ਅੰਤ ਬਿਅੰਤੁ ਹੈ ਆਪੇ ਆਪਿ ਨਾ ਆਪੁ ਗਵਾਯਾ।*
*ਆਪੇ ਆਪ ਉਪਾਇ ਸਮਾਇਆ (ਵਾਰ ੧੮/੭)*

ਸ਼ਿਵ ਤੇ ਸ਼ਕਤੀ (ਸਕਤਿ ਸਿਵੈ ਘਰਿ ਆਈ), ਪੁਰਖ ਤੇ ਪ੍ਰਕ੍ਰਿਤੀ, ਕਰਤਾ ਤੇ

ਪ੍ਰਜਾ–ਧਰਤ ਦੋਵੇਂ ਹਨ। ਪਰ ਜਦੋਂ ਸਾਡਾ ਮੁੱਖ ਪੁਰਖੁ (ਹਰੀ) ਵੱਲ ਹੁੰਦਾ ਹੈ ਤਾਂ ਪ੍ਰਿਕ੍ਰਿਤੀ ਦੂਰ ਲੱਗਣ ਲੱਗਦੀ ਹੈ ਤੇ ਜਦੋਂ ਸਾਡਾ ਮੁੱਖ ਪ੍ਰਿਕ੍ਰਿਤੀ ਵੱਲ ਹੁੰਦਾ ਹੈ ਤਾਂ ਪੁਰਖ ਦੂਰ ਦਿਸਣ ਲੱਗਦਾ ਹੈ। ਤੁਸੀ ਫਿਲਮਾਂ ਵਿਚ ਦੇਖਿਆ ਹੋਏਗਾ ਕਿ ਕਈ ਵਾਰੀ ਮੰਦਰ ਵਿਚ ਨਾਚ–ਗਾਣ ਵਾਲੀ ਦਾ ਸਰੀਰ ਸਾਫ ਦਿੱਸਦਾ ਹੈ (FORE GROUND) ਪਰ ਮੰਦਰ ਧੁੰਦਲਾ ਪੈ ਜਾਂਦਾ ਹੈ (BACK GROUND) ।ਫਿਰ ਕਈ ਵਾਰੀ ਮੰਦਰ ਤੇ ਮੂਰਤੀਆਂ ਸਾਫ ਦਿਸਦੀਆਂ ਹਨ ਤੇ ਨਚਣ–ਗਾਣ ਵਾਲੀ ਇਕ ਨਿਸ਼ਾਨ ਮਾਤਰ ਰਹਿ ਜਾਂਦੀ ਹੈ। ਇਹੀ ਸਬੰਧ ਸੰਸਾਰ ਦਾ ਤੇ ਹਰੀ ਦਾ ਹੈ। ਜਦੋਂ ਸਾਡਾ ਮੁਖ ਹਰੀ ਵੱਲ ਹੁੰਦਾ ਹੈ ਤਾਂ ਸੰਸਾਰ ਦੂਰ ਧੁੰਦਲਾ ਲਗਣ ਲੱਗਦਾ ਹੈ ਅਤੇ ਜਦੋਂ ਅਸੀ ਹਰੀ ਵਲੋਂ ਬੇਮੁੱਖ ਹੋ ਜਾਂਦੇ ਹਾਂ ਤਾਂ ਸੰਸਾਰ ਪ੍ਰਮੁੱਖ ਹੋ ਜਾਂਦਾ ਹੈ ਤੇ ਹਰੀ ਦੂਰ ਜਾਪਣ ਲੱਗਦਾ ਹੈ।

ਸੋ ਹਰੀ ਵੱਲ ਜਾਣ ਦੀ ਪਉੜੀ ਹੈ ਸੰਸਾਰ ਵਲੋਂ ਬਿਮੁਖ ਹੋਣਾ। ਇਸੇ ਲਈ ਸੰਸਾਰ ਨੂੰ ਮਾਇਆ ਕਿਹਾ ਗਿਆ ਹੈ । ਮਾਇਆ ਦਾ ਇਹ ਗੁਣ ਹੈ ਕਿ ਉਹ ਉਸ ਦੇ ਮਾਲਕ (ਮਾਇਆਧਾਰੀ) ਦੀ ਦੇਖਣ ਤੇ ਸੁਨਣ ਦੀ ਸ਼ਕਤੀ ਵਿਗਾੜ ਦਿੰਦੀ ਹੈ। ਇਸ ਕਾਰਣ ਉਸ ਨੂੰ ਮਾਇਆ ਦਾ ਉਹ ਰੂਪ ਦਿਸਦਾ ਹੈ ਜਿਹੜਾ ਉਸ ਦਾ ਅਸਲੀ ਰੂਪ ਨਹੀ । ਇਸ ਕਾਰਣ ਮਨੁੱਖ ਮਾਇਆ ਨਾਲ ਮੋਹਿਆ ਜਾਂਦਾ ਹੈ ਅਤੇ ਉਸ ਦਾ ਅਸਲੀ ਰੂਪ ਨਹੀ ਪਹਿਚਾਣ ਸਕਦਾ।ਗੁਰਬਾਣੀ ਸਮਝਾਉਂਦੀ ਹੈ–

*–ਮਾਇਆ ਐਸੀ ਮੋਹਨੀ ਭਾਈ। ਜੇਤੇ ਜੀਅ ਤੇਤੇ ਡਹਕਾਈ।* (੧੧੬੦)

*–ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ।*
*ਕਹੁ ਨਾਨਕ ਬਿਨ ਹਰਿ ਭਜਨ ਬਿਰਥਾ ਜਨਮੁ ਸਿਰਾਨ।* (੧੪੨੭)

*–ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ।* (੬੩੦)

ਕਈਆਂ ਦਾ ਮਤ ਹੈ ਕਿ ਮਾਇਆ ਦਾ ਕੋਈ ਵਜੂਦ ਹੀ ਨਹੀ, ਇਹ ਸਿਰਫ ਸੁਪਨਾ ਹੈ, ਨਾ ਸੰਸਾਰ ਹੈ ਨਾ ਮਾਇਆ ਹੈ। ਗੁਰਮਤਿ ਮਾਇਆ ਦੇ ਵਜੂਦ ਨੂੰ ਨਹੀ ਨਕਾਰਦੀ। ਇਸ ਅਨੁਸਾਰ ਮਾਇਆ ਹੈ, ਇਹ ਕੋਈ ਸੁਪਨਾ ਨਹੀ ਹੈ। ਪਰ ਮਨੁੱਖ

ਦਾ ਇਸ ਪ੍ਰਤੀ ਦੇਖਣ ਦਾ ਢੰਗ ਗਲਤ ਹੈ। ਸਿਖੀ ਹੈ ਮਾਇਆ ਨੂੰ ਸੁਚੇਤ ਹੋ ਕੇ ਦੇਖਣਾ, ਇਸ ਦੇ ਭਰਮਾਂ ਦੇ ਰੂਪ ਨੂੰ ਪਛਾਣਨਾ, ਇਸ ਦੀ ਲੁਭਾਣੀ ਚਮਕ-ਦਮਕ ਤੋਂ ਜਾਗਰੂਕ ਰਹਿਣਾ। ਇਸ ਦੇ ਅਸਲ ਸੁਭਾਉ ਨੂੰ ਸਮਝ ਕੇ ਇਸ ਪ੍ਰਤੀ ਉਦਾਸ ਰਹਿਣਾ, ਇਸ ਦਾ ਸੇਵਕ ਨ ਬਣ ਕੇ ਇਸ ਕੋਲੋਂ ਸੇਵਾ ਲੈਣੀ। ਗੁਰਬਾਣੀ ਸੁਚੇਤ ਕਰਦੀ ਹੈ-

*-ਮਾਇਆ ਮੋਹੁ ਅੰਧੁ ਅੰਧਾਰਾ।* (੧੦੮੫)

*-ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ।* (੫੦੯)

*-ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ।* (੭੮੬)

*-ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ।* (੯੯੯)

ਮਾਇਆ ਦਾ ਅੰਧਾ ਸੰਗ ਹਰੀ ਤੋਂ ਬੇਮੁਖਤਾ ਹੈ, ਮਨ ਵੱਲ ਮੁਖਤਾ ਹੈ।ਜਿਹੜਾ ਗੁਰਮੁੱਖ ਹੈ ਉਹ ਆਪੇ ਹੀ ਸੰਸਾਰ ਦੀਆਂ ਵਾਸ਼ਨਾਵਾਂ ਤੋਂ ਬੇਮੁੱਖ ਹੋ ਜਾਂਦਾ ਹੈ ਅਤੇ ਜਿਹੜਾ ਮਨਮੁੱਖ ਹੈ ਉਹ ਆਪੇ ਹੀ ਗੁਰੂ ਤੋਂ ਬੇਮੁਖ ਹੋ ਜਾਂਦਾ ਹੈ। ਜਿਹੜਾ ਮਾਇਆ ਨੂੰ ਨਹੀ ਸਮਝ ਸਕਿਆ ਉਹ ਹਰੀ ਨੂੰ ਕਿਦਾਂ ਸਮਝੇਗਾ। ਅਸਲ ਵਿਚ ਹਰੀ ਦੀ ਖੋਜ ਉਦੋਂ ਹੁੰਦੀ ਹੈ ਜਦੋਂ ਮਾਇਆ ਦੀ ਖਿੱਚ ਖਤਮ ਹੋ ਜਾਂਦੀ ਹੈ। ਅਸੀ ਦੋ ਬੇੜੀਆਂ ਵਿਚ ਟੰਗਾਂ ਰਖੀਆਂ ਹਨ-ਮਾਇਆ ਦਾ ਰਸ ਮਾਨਣਾ ਚਾਹੁੰਦੇ ਹਾਂ ਤੇ ਹਰੀ ਦਾ ਵੀ। ਇਦਾਂ ਅਸੀ ਕਿਸੇ ਪਾਸੇ ਵੀ ਨਹੀ ਪਹੁੰਚ ਸਕਦੇ-'ਨਾ ਖੁਦਾ ਹੀ ਮਿਲਾ ਨਾ ਵਸਾਲੇ ਸਨੱਮ। ਨ ਇਧਰ ਦੇ ਰਹੇ ਨਾ ਉਧਰ ਦੇ ਰਹੇ।'

ਇਸ ਲਈ ਹਰੀ ਦਾ ਸੰਗ ਕਰਨ ਤੋਂ ਪਹਿਲਾਂ ਮਾਇਆ ਦੇ ਰੂਪ ਨੂੰ ਚੰਗੀ ਤਰ੍ਹਾਂ ਸਮਝ ਲਉ। ਇਸ ਵਿਚ ਜੋ ਵੀ ਰਸ ਹੈ ਉਸ ਨੂੰ ਪੂਰੇ ਹੋਸ਼ ਨਾਲ ਦੇਖੋ ਤੇ ਸਮਝੋ ਕਿ ਇਸ ਰਾਹੀ ਜੋ ਮਿਲਦਾ ਹੈ ਉਹ ਛਣ ਮਾਤਰ ਹੈ ਜਾਂ ਸਦੀਵੀ ਹੈ। ਕੀ ਇਸ ਦੇ ਆਣ ਨਾਲ ਜੋ ਖੁਸ਼ੀ ਮਿਲਦੀ ਹੈ ਉਹ ਇਸ ਦੇ ਜਾਣ ਨਾਲ ਬਣੀ ਰਹਿੰਦੀ ਹੈ ? ਜੇ ਨਹੀ ਤਾਂ ਸਮਝੋ ਕਿ ਇਦਾਂ ਦੇ ਸਵਾਦ ਦਾ ਕੀ ਲਾਭ ਹੈ ? ਕੀ ਬਹੁਤੇ ਧਨ ਰਾਹੀ ਕੁਝ ਸਥਾਈ ਸੁਖ ਦੀ ਪ੍ਰਾਪਤੀ ਹੋਈ ਹੈ ? ਜੇ ਨਹੀ ਤਾਂ ਕੀ ਤੁਸੀ ਇਸ ਨਾਲ ਲਿਪਟਣਾ ਚਾਹੋਗੇ? ਜੇ ਹਾਂ, ਤਾਂ ਸਮਝ ਲੈਣਾ ਕਿ ਤੁਹਾਡਾ ਮਾਇਆ ਪ੍ਰਤੀ ਅਨੁਭਵ ਕੱਚਾ ਹੈ। ਸਾਡੀ

ਹਰੀ ਵੱਲ ਦੀ ਯਾਤਰਾ ਸ਼ੁਰੂ ਹੀ ਨਹੀ ਹੋਈ। ਹੋਰ ਜਾਗੋ, ਹੋਰ ਅਨੁਭਵ ਲਉ। ਵਿਚਾਰੋ ਕਿ ਮਾਇਆ ਰਾਹੀ ਜੋ ਪ੍ਰਾਪਤੀ ਹੋਈ ਸੀ ਉਹੀ ਬਣੀ ਕਿਉ ਨਹੀ ਰਹੀ।

ਮਨ ਕਦੀ ਤ੍ਰਿਪਤ ਨਹੀ ਹੁੰਦਾ। ਇਹ ਸਾਨੂੰ ਮਾਇਆ ਮਗਰ ਭਜਾਈ ਰੱਖਦਾ ਹੈ। ਮਨ ਦਾ ਤਰਕ ਹੈ ਕਿ ਅੱਜ ਸੁਖ ਨਹੀ ਮਿਲਿਆ ਪਰ ਕਲ ਜ਼ਰੂਰ ਮਿਲੇਗਾ। ਇਸ ਧਨ ਨਾਲ ਸੁਖ ਨਹੀ ਮਿਲਿਆ ਪਰ ਕਲ ਜਰੂਰ ਮਿਲੇਗਾ। ਪਰ ਕੀ ਕਦੀ ਕਿਸੇ ਮਾਇਆਧਾਰੀ ਨੂੰ ਸੁਖੀ ਦੇਖਿਆ ਹੈ ? ਜੇ ਹਥਲੇ ਧਨ ਨਾਲ ਸੁੱਖ ਨਹੀ ਮਿਲਿਆ ਤਾਂ ਅਸੀ ਕਿਸ ਆਧਾਰ ਤੇ ਸੋਚਦੇ ਹਾਂ ਕਿ ਹੋਰ ਮਿਲਣ ਨਾਲ ਸੁੱਖ ਦੀ ਪ੍ਰਾਪਤੀ ਹੋ ਜਾਏਗੀ ? ਗੁਰਬਾਣੀ ਸਪਸ਼ਟ ਕਰਦੀ ਹੈ ਕਿ ਬਹੁਤੇ ਧਨ ਕਮਾਉਣ ਵਿਚ, ਬਹੁਤ ਸੈਰ-ਸਪਾਟੇ ਕਰਨ ਵਿਚ, ਬਹੁਤੇ ਖੇਲ-ਤਮਾਸ਼ੇ ਦੇਖਣ ਨਾਲ, ਸੁੱਖ ਨਹੀ ਮਿਲਦਾ-

*-ਸੁਖੁ ਨਾਹੀ ਬਹੁਤੈ ਧਨਿ ਖਾਟੇ। ਸੁਖੁ ਨਾਹੀ ਪੇਖੇ ਨਿਰਤਿ ਨਾਟੇ।*
*ਸੁਖੁ ਨਾਹੀ ਬਹੁ ਦੇਸ ਕਮਾਏ। ਸਰਬ ਸੁਖਾ ਹਰਿ ਹਰਿ ਗੁਣ ਗਾਏ। (੧੧੪੭)*

ਪਰ ਇਹ ਸਾਡੇ ਜੀਵਨ ਦਾ ਅਨੁਭਵ ਨਹੀ ਬਣਦਾ। ਸਾਨੂੰ ਹੋਰ ਧਨ ਚਾਹੀਦਾ ਹੈ, ਹੋਰ ਵੱਡਾ ਪਦ ਚਾਹੀਦਾ ਹੈ, ਜ਼ਿਆਦਾ ਸੁੰਦਰ ਇਸਤਰੀ ਚਾਹੀਦੀ ਹੈ। ਇਹ ਹੋਰ-ਹੋਰ ਦੀ ਤ੍ਰਿਸ਼ਨਾ ਮੁਕਦੀ ਨਹੀ। ਰੇਤ ਤੇ ਪਈ ਧੁਪ ਦੀ ਚਮਕ ਕਾਰਣ ਮ੍ਰਿਗ, ਆਦਿ ਜਾਨਵਰ ਰੇਤ ਨੂੰ ਪਾਣੀ ਸਮਝ ਲੈਂਦੇ ਹਨ ਅਤੇ ਸੋਚਦੇ ਹਨ ਕਿ ਇਸ ਪਾਣੀ ਦੇ ਮਿਲਣ ਨਾਲ ਪਿਆਸ ਮਿਟ ਜਾਏਗੀ। ਜਿਉ ਜਿਉ ਮ੍ਰਿਗ ਪਾਣੀ ਵੱਲ ਵੱਧਦਾ ਹੈ ਪਾਣੀ ਹੋਰ ਅਗੇ ਤੁਰੀ ਜਾਂਦਾ ਹੈ ਕਿਉਂਕਿ ਅਸਲ ਵਿਚ ਪਾਣੀ ਹੈ ਹੀ ਨਹੀ। ਮ੍ਰਿਗ ਦੀ ਪਿਆਸ ਬੁਝਦੀ ਨਹੀ ਅਤੇ ਇਹ ਅਤ੍ਰਿਪਤ ਹੀ ਮਰ ਜਾਂਦਾ ਹੈ। ਇਹੀ ਹਾਲ ਮਾਇਆ ਮਗਰ ਭਜਣ ਵਾਲਿਆਂ ਦਾ ਹੈ। ਉਸ ਦੀ ਪਿਆਸ ਨਹੀ ਬੁਝਦੀ ਅਤੇ ਉਹ ਪਿਆਸਾ ਹੀ ਮਰ ਜਾਂਦਾ ਹੈ। ਇਸ ਲਈ ਗੁਰਬਾਣੀ ਸਮਝਾਂਦੀ ਹੈ-

*-ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯੇਹ ਦੇਖਹੁ ਰਿਦੈ ਬਿਚਾਰਿ। (੫੩੬)*
*-ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ। (੬੧੫)*

ਹਰੀ ਦੀ ਤਲਾਸ਼ ਸਚੇ ਢੰਗ ਨਾਲ ਤਾਂ ਹੀ ਸ਼ੁਰੂ ਹੋ ਸਕਦੀ ਹੈ ਜਦੋਂ ਅਸੀ ਆਪਣੇ ਅਨੁਭਵ ਤੋਂ ਜਾਣ ਲਈਏ ਕਿ 'ਹੋਰ-ਹੋਰ' ਦਾ ਕੋਈ ਅੰਤ ਨਹੀ ਅਤੇ ਇਸ ਰਾਹੀ ਹਾਲੀ ਤੱਕ ਜੋ ਵੀ ਪ੍ਰਾਪਤ ਹੋਇਆ ਹੈ ਉਹ ਸਦੀਵੀ ਸੁੱਖ ਨਹੀ ਦੇ ਸਕਿਆ।

ਇਸ ਅਨੁਭਵ ਤੋਂ ਰਹਿਤ ਜਦੋਂ ਕੋਈ ਹਰੀ ਦੀ ਤਲਾਸ਼ ਤੇ ਚਲ ਪੈਂਦਾ ਹੈ ਤਾਂ ਉਹ ਸਫਲ ਨਹੀ ਹੁੰਦਾ। ਹਾਂ, ਇਸ ਕਾਰਣ ਉਹ ਪਾਖੰਡੀ ਬਣ ਜਾਂਦਾ ਹੈ।ਸਾਡੇ ਦੇਸ਼ ਦੇ ਬਹੁਤੇ ਸਾਧੂ-ਸੰਤਾਂ ਦਾ ਇਹੀ ਹਾਲ ਹੈ। ਉਨ੍ਹਾਂ ਨੇ ਧਨ ਦਾ ਰਸ ਮਾਣਿਆ ਹੀ ਨਹੀ। ਸਿਰਫ ਸੁਣ ਲਿਆ 'ਸੁਖ ਨਾਹੀ ਬਹੁਤੈ ਧਨਿ ਖਾਟੇ'। ਇਸ ਸੱਤ ਨੂੰ ਪ੍ਰਤੱਖ ਕਰਕੇ ਨਹੀ ਜਾਣਿਆ। ਇਹ ਹਰੀ ਦੀ ਤਲਾਸ਼ ਵਿਚ ਤਾਂ ਨਿਕਲ ਪਏ ਪਰ ਮਨ ਪਿਛੇ ਧਨ-ਪਦ-ਕਾਮਣੀ ਵਿਚ ਹੀ ਅਟਕਿਆ ਰਿਹਾ। ਇਦਾਂ ਉਪਰੋਂ ਉਪਰੋਂ ਧਰਮ ਦਾ ਚੋਲਾ ਪਾ ਲਿਆ ਅਤੇ ਅੰਦਰੋਂ ਸਾਡੇ ਨਾਲੋਂ ਵੀ ਕਮਜ਼ੋਰ ਬਣੇ ਰਹੇ। ਰੱਬ ਦੀ ਖੋਜ ਦਾ ਸਿੱਧਾ ਅਰਥ ਹੀ ਇਹੀ ਹੈ ਕਿ ਧਨ/ਪਦ ਖੋਜਿਆ/ਭੋਗਿਆ ਅਤੇ ਬੇਅਰਥ ਪਾਇਆ। ਪਾਖੰਡੀ ਹਰੀ ਦਾ ਸੰਗ ਕਰਦੇ ਦਿਸਦੇ ਹਨ ਪਰ ਅਸਲ ਵਿਚ ਸੰਗ ਨਹੀ ਕਰ ਰਹੇ ਹੁੰਦੇ।

ਇਦਾਂ ਹੀ ਲੋਕੀ ਕੁਝ ਕੁ ਧਰਮ ਕਰਮ ਕਰਦੇ ਹਨ ਪਰ ਕੁਝ ਪਾਉਣ ਲਈ। ਉਹ ਦਾਨ ਇਸ ਕਰਕੇ ਨਹੀ ਕਰ ਰਹੇ ਕਿ ਗੁਰੂ ਦਾ ਹੁਕਮ ਹੈ ਬਲਕਿ ਇਸ ਕਰਕੇ ਕਿ ਅੱਗੇ ਦੁਗੁਣਾ-ਚੌਗੁਣਾ ਕਰਕੇ ਮਿਲਣ ਦੀ ਆਸ ਹੈ। ਇਕ ਜੁਆਰੀ ਵੀ ਇਦਾਂ ਹੀ ਕਰਦਾ ਹੈ-ਉਹ ਹੋਰ ਪਾਉਣ ਦੇ ਲਾਲਚ ਵਿਚ ਜੂਏ ਵਿਚ ਧਨ ਲਾਉਂਦਾ ਹੈ। ਇਕ ਜੁਆਰੀ ਤੇ ਇਦਾਂ ਦੇ ਧਰਮੀ ਵਿਚ ਕੀ ਫਰਕ ਹੈ ? ਅਸੀ ਵੀ ਧਾਰਮਿਕ ਕਰਮ ਕਰਦੇ ਹਾਂ ਪਰ ਇਹ ਸਾਡੀਆਂ ਇਛਾਵਾਂ ਦੀ ਪੂਰਤੀ ਲਈ ਹੁੰਦਾ ਹੈ ਹਰੀ ਦੀ ਪ੍ਰਾਪਤੀ ਲਈ ਨਹੀ।ਅਸੀ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਹਰੀ ਦੀ ਵਰਤੋਂ ਕਰਦੇ ਹਾਂ। ਇਸੇ ਲਈ ਗੁਰਬਾਣੀ ਸਮਝਾਂਦੀ ਹੈ ਕਿ ਇਕ ਧਾਰਮਿਕ ਆਦਮੀ ਨੂੰ ਰਾਜ-ਪਾਟ ਦੀ ਥਾਂ ਪ੍ਰਭੂ ਭਗਤੀ ਦੀ ਚਾਹ ਹੋਣੀ ਚਾਹੀਦੀ ਹੈ-

*-ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ।*
*ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ। (੫੩੪)*

ਸਾਡੇ ਪਾਠ–ਪੂਜਾ, ਗਿਆਨ–ਧਿਆਨ ਦਾ ਲਕਸ਼ ਕੀ ਹੈ–ਪ੍ਰਭੂ ਪ੍ਰਾਪਤੀ ਜਾਂ ਕਾਮਨਾ ਪੂਰਤੀ ? ਮਨ ਦੀ ਖੇਡ ਨੂੰ ਸਮਝੋ। ਜਦੋਂ ਅਸੀ ਧਰਮ ਤੇ ਚਲਣ ਲੱਗਦੇ ਹਾਂ ਤਾਂ ਵੀ ਮਨ ਇਸ ਯਾਤਰਾ ਨੂੰ ਆਪਣੀਆਂ ਕਾਮਨਾਵਾਂ ਦੀ ਪੂਰਤੀ ਲਈ ਵਰਤਣ ਲੱਗਦਾ ਹੈ। ਇਦਾਂ ਅਸੀ ਹਰੀ ਤੋਂ ਬੇਮੁਖ ਹੋ ਜਾਂਦੇ ਹਾਂ।

ਮਨੁੱਖ ਜਨਮ ਦੁਰਲਭ ਹੈ। ਇਹ ਅਉਸਰ ਹੈ ਆਪਣੇ ਜੀਵਨ ਨੂੰ ਸਮਝਣ ਲਈ, ਆਪਣੇ ਮਨ ਦੀ ਖੇਡ ਨੂੰ ਪਹਿਚਾਨਣ ਲਈ। ਆਪਣੇ ਅੰਦਰ ਉਠਦੀ ਕਾਮ ਦੀ ਵਾਸ਼ਨਾ ਨੂੰ ਪਹਿਚਾਣੋ, ਉਬਲਦੇ ਕਰੋਧ ਨੂੰ ਜਾਣੋ, ਬਲਦੇ ਲੋਭ ਨੂੰ ਦੇਖੋ, ਮੋਹ ਅਗਨੀ ਨੂੰ ਦੇਖੋ, ਨਿਰਆਧਾਰ ਅਹੰਕਾਰ ਦੀ ਅਸਲੀਅਤ ਨੂੰ ਬੁਝੋ। ਇਨ੍ਹਾਂ ਦੀ ਪੀੜ੍ਹਾ ਨੂੰ ਪਛਾਣੋ, ਵਿਫਲਤਾ ਤੋਂ ਜਾਣੂ ਹੋਵੇ। ਸਮਝੋ ਕਿ ਇਨ੍ਹਾਂ ਵਿਕਾਰਾਂ ਮਗਰ ਦੌੜ ਦੌੜ ਕੇ ਅਸੀ ਜੀਵਨ ਨਸ਼ਟ ਕੀਤਾ ਹੈ ਤੇ ਕਰੀ ਜਾ ਰਹੇ ਹਾਂ। ਕੀ ਉਪਲਬਧੀ ਹੋਈ ਹੈ ਅਤੇ ਕੀ ਹੋਣ ਦੀ ਆਸਾ ਹੈ ? ਜੀਵਨ ਦੀ ਸੱਚੀ ਬਦਲਾਹਟ ਅੰਦਰੋਂ ਹੁੰਦੀ ਹੈ ਬਾਹਰਲਾ ਭੇਖ ਬਦਲਣ ਨਾਲ ਨਹੀ–

*–ਜਾਨਨਹਾਰ ਪ੍ਰਭੂ ਪਰਬੀਨ। ਬਾਹਰਿ ਭੇਖ ਨ ਕਾਹੂ ਭੀਨ।* (੨੬੯)

*–ਅੰਤਰੁ ਮਨਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ।* (੫੨੫)

*–ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹਦਿਸਿ ਧਾਵੈ।* (੭੩੨)

*–ਕਰਿ ਇਸਨਾਨੁ ਤਨਿ ਚਕ੍ਰ ਬਣਾਏ। ਅੰਤਰ ਕੀ ਮਲੁ ਕਬਿ ਹੀ ਨ ਜਾਏ।* (੧੩੪੮)

ਇਕ ਪਾਖੰਡੀ ਸੰਸਾਰ ਨੂੰ ਕਿਨਾਂ ਵੀ ਧੋਖਾ ਦੇ ਲਵੇ ਅੰਤ ਸਮੇਂ ਉਸ ਦਾ ਪਾਜ ਖੁੱਲ੍ਹ ਹੀ ਜਾਂਦਾ ਹੈ। ਉਦੋਂ ਸਭ ਕਮਾਇਆ ਹਥੋਂ ਖੁਸਣ ਲੱਗਦਾ ਹੈ।ਅਸੀ ਸਮਝਦੇ ਸਾਂ ਕਿ ਸਾਡਾ ਧਨ–ਪਦ ਇਦਾਂ ਹੀ ਬਣਿਆ ਰਹੇਗਾ। ਇਸ ਬਾਰੇ ਅਸੀ ਗੌਹ ਨਾਲ ਵਿਚਾਰਿਆ ਹੀ ਨਹੀ ਸੀ। ਅਸੀ ਇਹ ਭੁਲੇਖਾ ਪਾਈ ਰੱਖਿਆ ਸੀ ਕਿ ਜੀਵਨ ਇਦਾਂ ਹੀ ਚਲਦਾ ਰਹੇਗਾ। ਪਰ ਮੌਤ ਸਮੇਂ ਸਭ ਛੁਟਣ ਲੱਗਦਾ ਹੈ। ਹੁਣ ਅਸੀ ਇਸ ਪਦ–ਧਨ ਨੂੰ ਹੋਰ ਘੁਟ ਕੇ ਪਕੜਣਾ ਚਾਹੁੰਦੇ ਹਾਂ। ਅਸੀ ਇਨ੍ਹਾਂ ਨੂੰ ਛਡਣਾ ਨਹੀ

ਚਾਹੁੰਦੇ । ਪਰ ਮੌਤ ਜ਼ੋਰ–ਜ਼ਬਰਦਸਤੀ ਕਰਕੇ ਸਭ ਸਾਡੇ ਕੋਲੋਂ ਅਲੱਗ ਕਰ ਦਿੰਦੀ ਹੈ। ਉਸ ਤਰਸ–ਮਈ ਹਾਲਤ ਨੂੰ ਗੁਰਬਾਣੀ ਇਦਾਂ ਦਸਦੀ ਹੈ–

*–ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ। ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ।*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ।*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ।*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ। ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ। (੧੩੪)*

ਉਸ ਦਾ ਅੰਤ ਬਹੁਤ ਦੁਖਦ ਹੁੰਦਾ ਹੈ। ਇਸ ਦੇ ਉਲਟ ਸੰਤ ਖੁਸ਼ੀ ਖੁਸ਼ੀ ਆਪਣੇ ਪ੍ਰਾਣ ਤਿਆਗਦਾ ਹੈ ਕਿਉਂ ਕਿ ਉਹ ਉਧਰ ਜਾ ਰਿਹਾ ਹੈ ਜਿਧਰ ਦੀ ਚਾਹ ਉਸ ਨੇ ਜੀਵਨ ਭਰ ਕੀਤੀ ਸੀ। ਉਹ ਹਰੀ–ਮੁੱਖ ਸੀ ਇਸ ਲਈ ਹਰੀ ਵੱਲ ਜਾਂਦਿਆਂ ਉਸ ਨੂੰ ਖੁਸ਼ੀ ਪ੍ਰਾਪਤ ਹੋ ਰਹੀ ਸੀ। ਇਸ ਲਈ ਕਬੀਰ ਜੀ ਕਹਿੰਦੇ ਹਨ–

*–ਕਬੀਰ ਸੰਤ ਮੂਏ ਕਿਆ ਰੋਈਐ। ਜੋ ਆਪਨੇ ਗ੍ਰਿਹਿ ਜਾਇ। (੧੩੬੫)*

ਹਰੀ ਦੀ ਖੋਜ ਪਾਖੰਡੀ ਦਾ ਕੰਮ ਨਹੀ, ਕਮਜ਼ੋਰ ਮਨ ਵਾਲਿਆਂ ਦਾ ਕੰਮ ਨਹੀ, ਵਾਸਨਾਵਾਂ ਵਿਚ ਫਾਧਿਆਂ ਦਾ ਕੰਮ ਨਹੀ। ਇਹ ਇਦਾਂ ਹੈ ਜਿਦਾਂ ਕਿਸੇ ਭਾਰੀ ਪੱਥਰ ਨੂੰ ਪਹਾੜੀ ਦੀ ਚੋਟੀ ਤੇ ਲਿਜਾਉਣਾ ਹੋਏ। ਇਸ ਲਈ ਅਣਥਕ ਪ੍ਰਸ਼ਰਿਮ ਤੇ ਲਗਨ ਦੀ ਲੋੜ ਹੈ। ਦੁਚਿਤੇ ਮਨ ਨਾਲ ਇਦਾਂ ਨਹੀ ਹੋ ਸਕਦਾ। ਇਸ ਲਈ ਸਭ ਵਾਰਨੇ ਕਰਨ ਦੀ ਤਿਆਰੀ ਹੋਣੀ ਚਾਹੀਦੀ ਹੈ। ਇਸੇ ਲਈ ਗੁਰੂ ਜੀ ਕਹਿੰਦੇ ਹਨ–

*–ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ।*
*ਇਤੁ ਮਾਰਗਿ ਪੈਰੁ ਧਰੀਜੈ। ਸਿਰੁ ਦੀਜੈ ਕਾਣਿ ਨ ਕੀਜੈ। (੧੪੧੨)*

ਫਿਰ ਮਨ ਸਾਨੂੰ ਢਾਰਸ ਦਿੰਦਾ ਹੈ ਕਿ ਹਰੀ ਦਾ ਤਲਾਸ਼ ਲਈ ਇਹ ਸਭ ਵਾਰਨਾ ਵੀ ਕਰਾਂਗੇ ਪਰ ਪਹਿਲਾ ਗ੍ਰਿਹਸਤੀ ਦੀਆਂ ਜ਼ਿੰਮੇਵਾਰੀਆਂ ਪੂਰੀਆਂ ਕਰ ਲਈਏ।

ਪਰ ਕੀ ਉਹ ਇਹ ਸਭ ਪੂਰੀਆਂ ਕਰਨ ਤਕ ਜੀਊ ਦਾ ਵੀ ਰਹੇਗਾ। ਸਾਡੇ ਕੰਮ ਕਿਦਾਂ ਪੂਰੇ ਹੋਣਗੇ ਕਿਉਂ ਕਿ ਜੇ 'ਭਰ ਜੋਬਨਿ ਮਰਿ ਜਾਹਿ ਕਿ ਕੀਜੈ'।

ਇਦਾਂ ਲੱਗਦਾ ਹੈ ਕਿ ਪ੍ਰਭੂ ਦੀ ਤਲਾਸ਼ ਇਸ ਕੰਮ ਵਿਚ ਅੜਚਣ ਪਾਂਦੀ ਹੈ ਇਸ ਲਈ ਸੰਸਾਰ ਛੱਡਣਾ ਜ਼ਰੂਰੀ ਹੈ। ਇਹ ਦਲੀਲ ਉਨ੍ਹਾਂ ਲਈ ਤਾਂ ਸ਼ਾਇਦ ਠੀਕ ਹੋਏ ਜਿਹੜੇ ਇਸ ਕਾਰਣ ਸੰਸਾਰ ਛੱਡ ਬੈਠਦੇ ਹਨ ਪਰ ਇਹ ਸਿੱਖ ਲਈ ਠੀਕ ਨਹੀ ਜਿਸ ਨੇ ਸੰਸਾਰ ਵਿਚ ਰਹਿ ਕੇ ਤੇ ਸੰਸਾਰੀ ਜ਼ਿੰਮੇਵਾਰੀਆਂ ਨਿਭਾਦਿਆਂ ਹੋਇਆਂ ਹਰੀ ਦੀ ਤਲਾਸ਼ ਜਾਰੀ ਰੱਖਣੀ ਹੈ। ਲੋੜ ਸਥਾਨ ਬਦਲਣ ਜਾਂ ਹਾਲਾਤ ਬਦਲਣ ਦੀ ਨਹੀ ਹੈ। ਲੋੜ ਆਪਣੇ ਆਪ ਨੂੰ ਬਦਲਣ ਦੀ ਹੈ।

ਮਨ ਦੀ ਚਾਲਾਕੀ ਨੂੰ ਸਮਝੋ। ਇਸ ਦੇ ਮਗਰ ਨਾ ਲਗਕੇ ਸੰਸਾਰ ਦੀਆਂ ਵਸਤੂਆਂ ਤੇ ਮਨ ਦੀਆਂ ਇਛਾਵਾਂ ਨੂੰ ਸਮਝੋ। ਇਨ੍ਹਾਂ ਦੀ ਅਧਾਰਤਾ ਨੂੰ ਪਛਾਣੋ। ਤਾਂ ਹੀ ਅਸੀ ਹਰੀ ਮੁਖ ਹੋ ਸਕਾਂਗੇ। ਭਗਤ ਸੂਰਦਾਸ ਜੀ ਦਾ ਮਤ ਸੀ ਕਿ ਹਰੀ ਤੋਂ ਬੇਮੁਖ ਆਦਮੀ ਸੱਪ, ਹਾਥੀ, ਕਾਂ, ਗਧਾ, ਪਥਰ ਵਾਂਗ ਅਮੋੜ ਤੇ ਅਭਿਜ ਹੈ। ਜਿਦਾਂ ਕਾਲੇ ਰੰਗ ਤੇ ਹੋਰ ਕੋਈ ਰੰਗ ਨਹੀ ਚੜ ਸਕਦਾ, ਇਦਾਂ ਹੀ ਹਰੀ–ਬੇਮੁਖ ਵੀ ਹਰੀ–ਮੁੱਖ ਨਹੀ ਬਣ ਸਕਦਾ। ਭਗਤ ਜੀ ਦੇ ਇਸ ਸ਼ਬਦ ਨੂੰ ਨਕਾਂਦਰੇ ਹੋਏ ਅਤੇ ਇਸ ਦੀ ਸਿਰਫ ਪਹਿਲੀ ਤੁਕ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਕੇ ਆਪ ਜੀ ਅਗਲੇ ਸ਼ਬਦ ਵਿਚ ਭਰੋਸਾ ਦੁਆਂਦੇ ਹਨ ਕਿ ਹਰੀ ਦੇ ਪਿਆਰੇ ਹਰੀ ਦੇ ਸੰਗ ਹੀ ਵਸਦੇ ਹਨ। ਆਪ ਜੀ ਕਹਿੰਦੇ ਹਨ ਕਿ ਹਰੀ ਅੱਗੇ ਤਨ–ਮਨ ਅਤੇ ਸਭ ਅਰਪਨ ਕਰਨ ਨਾਲ ਉਸ ਦਾ ਸੰਗ ਪ੍ਰਾਪਤ ਹੁੰਦਾ ਹੈ ਅਤੇ ਅਨੰਦ, ਸਹਜ ਤੇ ਅਨਹਦ ਧੁਨ ਦਾ ਹੁਲਾਰਾ ਮਿਲਦਾ ਹੈ।

*–ਹਰਿ ਕੇ ਸੰਗ ਬਸੇ ਹਰਿ ਲੋਕ।*

*ਤਨੁ ਮਨੁ ਅਰਪਿ ਸਰਬਸੁ ਸਭ ਅਰਪਿਓ ਅਨਦ ਸਹਜ ਧੁਨਿ ਝੋਕ। (੧੨੫੩)*



## ੧੦

# ਭਗਤ ਪਰਮਾਨੰਦ ਜੀ

---

**ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।**

---

*ਤੈ ਨਰ ਕਿਆ ਪੁਰਾਨੁ ਸੁਨਿ ਕੀਨਾ।*
*ਅਨ ਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ।੧।ਰਹਾਉ।*

*ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ।*
*ਪਰਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ।੧।*
*ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ।*
*ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।੨।*
*ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ।*
*ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।੩।* (੧੨੫੩)

## ੧੦

---

### *ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।*

---

੧. ***ਜੀਵਨ*** : ਮੰਨਿਆ ਜਾਂਦਾ ਹੈ ਕਿ ਆਪ ਜੀ ਦਾ ਜੀਵਨ ਕਾਲ ੧੪੮੩–੧੫੯੩ ਸੀ। ਕੁਬਜ ਬ੍ਰਾਹਮਣ ਸਨ ਤੇ ਕਨੋਜ ਦੇ ਰਹਿਣ ਵਾਲੇ ਸਨ। ਕਈ ਆਪ ਜੀ ਨੂੰ ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ (ਮਹਾਰਾਸ਼ਟਰ) ਦੇ ਜਨਮੇ ਦੱਸਦੇ ਹਨ ਤੇ ਜਨਮ ਸੰਨ ੧੩੯੬ ਦਾ ਮੰਨਦੇ ਹਨ। ਆਪ ਜੀ ਅੱਛੇ ਕਵੀ ਤੇ ਗੱਵੀਏ ਸਨ ਅਤੇ ਪ੍ਰਭੂ ਕੀਰਤਨ ਵਿਚ ਮਸਤ ਰਹਿੰਦੇ ਸਨ। ਆਪ ਜੀ ਨੇ ਸਾਰੰਗ ਜਾਂ ਚਾਤ੍ਰਿਕ ਨਾਂ ਥਲੇ ਕਈ ਕਵਿਤਾਵਾਂ ਲਿਖੀਆਂ ਹਨ ਅਤੇ ਇਸ ਸੰਗ੍ਰਹਿ ਦਾ ਨਾਂ 'ਪ੍ਰਮਾਨੰਦ ਸਾਗਰ' ਹੈ। ਆਪ ਜੀ ਹਿੰਦੀ ਦੇ 'ਅਸ਼ਟ–ਛਾਪ' ਕਵੀਆਂ ਵਿਚੋਂ ਇਕ ਸਨ। ਆਪ ਜੀ ਅਕਬਰ ਦੇ ਸਮਕਾਲੀ ਸਨ ਤੇ ਸੁਆਮੀ ਵਲਭਾਚਾਰਯ ਦੇ ਸ਼ਿਸ਼ ਸਨ। ਆਪ ਜੀ ਗੁਰੂ ਅਮਰਦਾਸ ਜੀ ਦੇ ਸੰਪਰਕ ਵਿਚ ਆ ਕੇ ਨਿਰੰਕਾਰ ਦੇ ਉਪਾਸ਼ਕ ਬਣ ਗਏ। ਆਪ ਜੀ ਦਾ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕੋ ਇਕ ਸ਼ਬਦ ਹੈ।

੨. **ਬਾਣੀ :** ਆਪ ਜੀ ਕਹਿੰਦੇ ਹਨ ਕਿ ਧਰਮ ਗ੍ਰੰਥ (ਪੁਰਾਣ) ਦੇ ਪੜ੍ਹਨ-ਸੁਣਨ ਦੇ ਬਾਵਜੂਦ ਵੀ ਮਨੁੱਖ ਕਾਮ, ਕਰੋਧ, ਲੋਭ, ਪਰਨਿੰਦਾ, ਚੋਰੀ-ਡਕੈਤੀ ਤੇ ਹਿੰਸਾ ਵਰਗੇ ਅਉਗੁਣ ਨਾ ਤਿਆਗ ਸਕਿਆ, ਨਾ ਹੀ ਧਰਮ ਗ੍ਰੰਥਾਂ ਦੇ ਪੜ੍ਹਨ ਨਾਲ ਉਹ ਸਥਿਰ (ਅਨ ਪਾਵਨੀ) ਭਗਤੀ, ਦਾਨ ਤੇ ਦਇਆ ਵਰਗੇ ਸਦ-ਗੁਣ ਹੀ ਅਪਨਾ ਸਕਿਆ ਹੈ। ਮਨੁੱਖ ਦੀ ਧਰਮ ਗ੍ਰੰਥਾਂ ਦੇ ਪੜ੍ਹਨ ਦੀ ਸੇਵਾ ਨਿਹਫਲ ਹੀ ਗਈ ਹੈ ਕਿਉਂਕਿ ਅਉਗੁਣ ਵਿਸਰੇ ਨਹੀ ਤੇ ਸਦ-ਗੁਣ ਸਾਧੇ ਨਹੀ। ਆਪ ਜੀ ਦਾ ਸ਼ਬਦ ਇਦਾਂ ਹੈ-

***-ਤੈ ਨਰ ਕਿਆ ਪੁਰਾਨੁ ਸੁਨਿ ਕੀਨਾ। ਅਨ ਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ।੧।ਰਹਾਉ।***

***ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ।***
***ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ।੧।***
***ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ।***
***ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ।੨।***
***ਹਿੰਸਾ ਤਉ ਮਨ ਤੇ ਨਹੀ ਛੂਟੀ ਜੀ ਦਇਆ ਨਹੀ ਪਾਲੀ।***
***ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ।੩।*** (੧੨੫੩)

ਅਸੀ ਵਿਚਾਰਦੇ ਹਾਂ ਕਿ ਧਰਮ ਗ੍ਰੰਥ ਕੀ ਹਨ ਕਿ ਇਨ੍ਹਾਂ ਦੇ ਪੜਨ-ਸੁਣਨ ਨਾਲ ਅਉਗਣ ਕਿਉ ਨਹੀ ਜਾਂਦੇ ਤੇ ਸਦ-ਗੁਣ ਕਿਉਂ ਨਹੀ ਆਂਦੇ ਅਤੇ ਇਸ ਸਬੰਧ ਵਿਚ ਅਸੀ ਕੀ ਕਰ ਸਕਦੇ ਹਾਂ।

੩. **ਧਰਮ ਗ੍ਰੰਥ** : ਧਰਮ ਗ੍ਰੰਥ ਤਿੰਨ ਪ੍ਰਕਾਰ ਦੇ ਹਨ-ਸ਼ਰੁਤੀ, ਸਿਮਰਤੀ ਤੇ ਅਲਹਾਮੀ। ਜਦੋਂ ਕੋਈ ਸਿਮਰਨ-ਅਭਿਆਸੀ ਨਿਰੰਕਾਰ ਦਾ ਅਨੁਭਵ ਕਰਦਾ ਹੈ ਤਾਂ ਉਸ ਨੂੰ ਪ੍ਰੇਮ-ਆਨੰਦ ਦੀ ਪ੍ਰਾਪਤੀ ਹੁੰਦੀ ਹੈ। ਕਈ ਇਸ ਆਨੰਦ ਵਿਚ ਮਸਤ ਹੋ ਕੇ ਚੁਪ ਹੋ ਜਾਂਦੇ ਹਨ ਪਰ ਕਈ ਇਸ ਅਨੰਦ ਨੂੰ ਦੂਸਰਿਆਂ ਵਿਚ ਵੱਡਣਾ ਚਾਹੁੰਦੇ ਹਨ ਅਤੇ ਉਨ੍ਹਾਂ ਨੂੰ ਇਸ ਆਨੰਦ ਦੀ ਪ੍ਰਾਪਤੀ ਦਾ ਰਾਹ ਵੀ ਦਰਸਾਣਾ ਚਾਹੁੰਦੇ ਹਨ। ਇਹ ਆਪਣਾ ਅਨੁਭਵ ਦੂਸਰਿਆਂ ਨੂੰ ਦਸਦੇ ਹਨ। ਪੁਰਾਣੇ ਸਮਿਆਂ ਵਿਚ ਕਿਉਂਕਿ ਲਿਖਣ

ਦੇ ਸਾਧਨ ਨਹੀ ਸਨ, ਇਸ ਲਈ ਇਹ ਗਿਆਨ ਮੂੰਹ–ਜਬਾਨੀ ਹੀ ਦੱਸਿਆ ਜਾਂਦਾ ਸੀ। ਬਾਅਦ ਵਿਚ ਜਦੋਂ ਲਿਖਣ ਦੇ ਸਾਧਨ ਉਪਲਬਧ ਹੋ ਗਏ ਤਾਂ ਵੀ ਜਾਨਣ ਵਾਲਿਆਂ ਨੇ ਲਿਖਣ ਵੱਲ ਰੁਚੀ ਨਹੀ ਦਿਖਾਈ–ਉਹ ਜ਼ਬਾਨੀ ਹੀ ਸਮਝਾਂਦੇ ਰਹੇ। ਉਨ੍ਹਾਂ ਰਾਹੀ ਦੱਸਿਆ ਗਿਆਨ ਸੈਂਕੜਿਆਂ ਸਾਲਾਂ ਬਾਅਦ ਸੁਣ–ਸੁਣ ਕੇ ਤੇ ਚੇਤੇ ਕਰ–ਕਰ ਕੇ ਕਲਮਬੰਦ ਕੀਤਾ ਗਿਆ। ਜਾਨਣ ਵਾਲੇ ਨੇ ਇਕ ਨੂੰ ਦੱਸਿਆ ਉਸ ਨੇ ਦੂਸਰੇ ਨੂੰ ਦੱਸਿਆ। ਇਦਾਂ ਇਹ ਸਿਲਸਿਲਾ ਕਈ ਸੌ ਸਾਲਾਂ ਤੱਕ ਚਲਦਾ ਰਿਹਾ। ਪਰ ਮਨੁੱਖੀ ਮਨ ਦੀ ਕਮਜ਼ੋਰੀ ਹੈ ਕਿ ਉਹ ਪੂਰੀ ਗੱਲ ਨੂੰ ਧਿਆਨ ਨਾਲ ਨਹੀ ਸੁਣਦਾ। ਕੁਝ ਅਣਸੁਣਿਆ ਰਹਿ ਜਾਂਦਾ ਹੈ ਜਿਸ ਦੀ ਘਾਟ ਉਹ ਆਪਣੇ ਕੋਲੋਂ ਕਰ ਦਿੰਦਾ ਹੈ। ਇਦਾਂ ਸਮਝੋ। ਦਸ ਲੜਕੇ ਕਤਾਰ ਵਿਚ ਖੜੇ ਹਨ। ਜਾਨਣ ਵਾਲੇ ਨੇ ਗੱਲ ਪਹਿਲੇ ਦੇ ਕੰਨ ਵਿਚ ਹੌਲੀ ਜਿਹੀ ਕਹੀ। ਇਹ ਗੱਲ ਪਹਿਲੇ ਨੇ ਦੂਸਰੇ ਦੇ ਕੰਨ ਵਿਚ ਦਸੀ। ਇਦਾਂ ਕਰਦਿਆਂ ਕਰਦਿਆਂ ਗੱਲ ਦਸਵੇਂ ਕੋਲ ਪਹੁੰਚੀ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਜਾਨਣ ਵਾਲੇ ਨੇ ਜੋ ਪਹਿਲੇ ਨੂੰ ਕਿਹਾ ਸੀ ਉਦਾਂ ਹੀ ਦਸਵੇਂ ਤਕ ਨਹੀ ਪਹੁੰਚਿਆ। ਰਾਹ ਵਿਚ ਕੁਝ ਛੁਟਦਾ ਗਿਆ ਕੁਝ ਜੁੜਦਾ ਗਿਆ। ਜਾਨਣ ਵਾਲਾ ਕੁਝ ਕਹਿ ਰਿਹਾ ਹੈ ਤੇ ਦੱਸਣ ਵਾਲਾ ਕੁਝ ਕਹਿ ਰਿਹਾ ਹੈ। ਜੇ ਇਹ ਹਾਲਤ ਕੁਲ ੨ ਮਿੰਟਾਂ ਦੇ ਅੰਤਰ ਨਾਲ ਹੋ ਸਕਦੀ ਹੈ ਤਾਂ ਵਿਚਾਰੋ ਕਿ ਕਈ ਸੌ ਸਾਲ ਪਹਿਲਾ ਕਹੀ ਗੱਲ ਸਾਡੇ ਤੱਕ ਠੀਕ ਕਿਦਾਂ ਪਹੁੰਚ ਸਕਦੀ ਹੈ। ਇਨ੍ਹਾਂ ਵਿਚ ਕੁਝ ਸਤਿ ਹੈ ਤੇ ਕੁਝ ਅਸਤਿ ਹੈ। ਇਨ੍ਹਾਂ ਗ੍ਰੰਥਾਂ ਨੂੰ ਸੁਰੁਤੀ ਕਿਹਾ ਗਿਆ ਹੈ ਕਿਉਂਕਿ ਇਹ ਸੁਣ–ਸੁਣ ਕੇ (ਸੁਰੁਤੀ–ਸੁਣਨਾ) ਲਿਖੇ ਗਏ ਹਨ।

ਫਿਰ ਦੂਸਰੇ ਗ੍ਰੰਥ ਹਨ ਜਿਹੜੇ ਚੇਤੇ ਕਰ–ਕਰ ਕੇ ਲਿਖੇ ਗਏ ਹਨ। ਗੁਰੂ ਨੇ ਕੁਝ ਕਿਹਾ ਸੀ ਤੇ ਹੁਣ ਸ਼ਿਸ਼ ਚੇਤੇ ਕਰ ਰਹੇ ਹਨ ਕਿ ਗੁਰੂ ਨੇ ਕੀ ਕਿਹਾ ਸੀ। ਠੀਕ ਚੇਤੇ ਰੱਖਣ ਵਿਚ ਵੀ ਮਨ ਟਪਲਾ ਖਾ ਜਾਂਦਾ ਹੈ। ਇਦਾਂ ਸਮਝੋ। ਟੀ. ਵੀ. ਤੇ ਇਕ ਪ੍ਰੋਗਰਾਮ ਦਰਸਾਇਆ ਜਾਂਦਾ ਹੈ। ਇਕ ਪੈਰਾ ਟੀ. ਵੀ. ਤੇ ਦਰਸਾਇਆ ਜਾਂਦਾ ਹੈ ਤੇ ਲੋਕੀ ਉਸ ਨੂੰ ਪੜ੍ਹਦੇ ਹਨ, ਸੁਣਦੇ ਤੇ ਦੇਖਦੇ ਹਨ। ਫਿਰ ਇਸ ਪੈਰੇ ਵਿਚ

ਲਿਖੇ ਵਿਸ਼ੇ ਸਬੰਧੀ ਦਸ ਸਵਾਲ ਪੁੱਛੇ ਜਾਂਦੇ ਹਨ। ਕੋਈ ਵੀ ਦਸਾਂ ਸਵਾਲਾਂ ਦਾ ਠੀਕ ਉੱਤਰ ਨਹੀ ਦੇ ਸਕਿਆ। ਸਵਾਲ ਲਿਖੇ ਤੇ ਸਾਫ ਸਨ-ਫਲ ਦਾ ਰੰਗ ਨੀਲਾ ਲਿਖਿਆ ਸੀ ਜਾਂ ਪੀਲਾ, ਕੁਰਸੀਆਂ ਸੱਤ ਲਿਖੀਆਂ ਸਨ ਜਾਂ ਨੌਂ, ਇਸਤਰੀਆਂ ਦੀ ਗਿਣਤੀ ਤਿੰਨ ਸੀ ਜਾਂ ਤਿਹਰਾਂ, ਆਦਿ। ਜੇ ਅਸੀ ਐਨੀ ਛੋਟੀ ਤੇ ਸਿਧੀ ਬਾਣੀ ਸਮੇਂ ਸਿਰ ਯਾਦ ਨਹੀ ਕਰ ਸਕਦੇ ਤਾਂ ਕਈ ਸਾਲਾਂ ਬਾਅਦ ਸਾਡਾ ਯਾਦ ਕੀਤਾ ਹੋਇਆ ਬਚਨ ਕਿਨਾਂ ਕੁ ਸਤਿ ਹੋਏਗਾ। ਇਸ ਲਈ ਇਨ੍ਹਾਂ ਸਿਮ੍ਰਿਤੀਆਂ ਵਿਚ ਕੁਝ ਸਤਿ ਤੇ ਕੁਝ ਅਸਤਿ ਹੈ। ਗੁਰਮਤਿ ਹੈ ਕਿ ਜਿਨ੍ਹਾਂ (ਦੇਵੀ ਦੇਵਤਿਆਂ) ਨੇ ਇਹ ਗ੍ਰੰਥ ਰਚੇ ਹਨ ਉਹ ਆਪ ਭਰਮ (ਮਾਇਆ) ਵਿਚ ਹਨ, ਇਸ ਲਈ ਉਨ੍ਹਾਂ ਦੀ ਰਚਨਾ ਮਾਇਆ ਗ੍ਰਸਤ ਹੈ, ਇਨ੍ਹਾਂ ਗ੍ਰੰਥਾਂ ਵਿਚ ਭਰਮ ਹੈ ਤੱਤ ਨਹੀ ਹੈ, ਇਨ੍ਹਾਂ ਵਿਚ ਪ੍ਰਭੂ ਦਾ ਠੀਕ ਮੂਲ ਨਹੀ ਹੈ-

*-ਦੇਵੀ ਦੇਵਾ ਮੂਲ ਹੈ ਮਾਇਆ। ਸਿਮ੍ਰਿਤਿ ਸਾਸਤ ਜਿਨਿ ਉਪਾਇਆ। (੧੨੯)*

*-ਸਿਮ੍ਰਿਤਿ ਸਾਤਸ ਬੇਦ ਵਖਾਣੈ। ਭਰਮੇ ਭੂਲਾ ਤਤੁ ਨ ਜਾਣੈ। (੧੧੪)*

*-ਸਿਮ੍ਰਿਤਿ ਸਾਸਤ੍ਰ ਸੋਧਿ ਸਭਿ ਕਿਨੈ ਕੀਮ ਨ ਜਾਣੀ। (੩੧੯)*

ਤੀਸਰੀ ਸ਼੍ਰੇਣੀ ਵਿਚ 'ਅਲਹਾਮੀ' ਧਰਮ ਗ੍ਰੰਥ ਹਨ। ਇਹ ਉਹ ਗ੍ਰੰਥ ਹਨ ਜਿਹੜੇ ਪ੍ਰਭੂ ਨੇ ਆਪ ਕਹਿਲਵਾਏ ਤੇ ਜਾਨਣ ਵਾਲਿਆਂ ਨੇ ਉਚਾਰੇ। ਸਭ ਗੁਰੂ ਬਚਨ ਸ਼ੁਰੂ ਵਿਚ ਅਲਹਾਮੀ ਹੀ ਹੁੰਦੇ ਹਨ ਪਰ ਸਮੇਂ ਦੇ ਗੇੜ ਨਾਲ ਕੁਝ ਭੁਲ ਜਾਂਦਾ ਹੈ ਤੇ ਕੁਝ ਜੁੜ ਜਾਂਦਾ ਹੈ। ਇਸ ਲਈ ਜਦੋਂ ਬਾਅਦ ਵਿਚ ਉਨ੍ਹਾਂ ਨੂੰ ਲਿਖਿਆ ਜਾਂਦਾ ਹੈ ਤਾਂ ਉਹ ਮੂਲ ਰੂਪ ਵਿਚ ਪੂਰਨ ਸਤਿ ਨਹੀ ਦਰਸਾਂਦੇ। ਪਰ ਹਰ ਧਰਮ ਵਾਲੇ, ਇਸ ਤੱਤ ਨੂੰ ਵਿਸਾਰ ਕੇ ਆਪਣੇ ਧਰਮ ਗ੍ਰੰਥ ਨੂੰ ਇਲਹਾਮੀ ਕਹੀ ਜਾਂਦੇ ਹਨ। ਹਿੰਦੂ ਲਈ ਵੇਦ ਸਾਸਤਰ ਇਲਹਾਮੀ ਹਨ, ਮੁਸਲਮਾਨਾਂ ਲਈ ਕੁਰਾਨ ਤੇ ਇਸਾਈਆਂ ਲਈ ਬਾਈਬਲ । ਪਰ ਇਹ ਜਾਨਣ ਵਾਲਿਆਂ ਨੇ ਨਹੀ ਲਿਖੇ । ਇਹ ਬਹੁਤ ਬਾਅਦ ਵਿਚ ਕਈ ਸੌ ਸਾਲਾਂ ਦੇ ਅੰਤਰ ਨਾਲ ਲਿਖੇ ਗਏ ਹਨ। ਵਾਹਦ ਗੁਰੂ ਗ੍ਰੰਥ ਸਾਹਿਬ ਹੀ ਇਕ ਐਸਾ ਧਰਮ ਗ੍ਰੰਥ ਹੈ ਜਿਹੜਾ ਜਾਨਣਵਾਲਿਆਂ ਨੇ ਆਪ ਲਿਖਿਆ। ਗੁਰੂ ਨਾਨਕ ਦੇਵ ਜੀ ਨੇ ਜੋ ਅਨੁਭਵ ਕੀਤਾ, ਉਹ ਆਪ ਆਪਣੇ ਹੱਥਾਂ ਨਾਲ ਲਿਖਿਆ। ਉਸ ਸਮੇ

ਭਾਸ਼ਾ ਵਿਕਸਤ ਹੋ ਗਈ ਸੀ ਅਤੇ ਲਿਖਣ ਦੇ ਸਾਧਨ ਆਮ ਸਨ। ਇਦਾਂ ਹੀ ਦੂਸਰਿਆਂ ਗੁਰੂਆਂ ਨੇ ਆਪਣੇ ਅਨੁਭਵ ਆਪੀ ਲਿਖੇ। ਇਸ ਸਤਿ ਦੀ ਗਵਾਹੀ ਗੁਰੂ ਬਚਨਾਂ ਵਿਚ ਆਪ ਮਿਲਦੀ ਹੈ-

*–ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ। (੭੨੨)*

*–ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ। (ਮਹਲਾ ੪, ਪੰਨਾ ੩੦੮)*

*–ਧੁਰ ਕੀ ਬਾਣੀ ਆਈ। ਤਿਨਿ ਸਗਲੀ ਚਿੰਤ ਮਿਟਾਈ। (ਮਹਲਾ ੫, ਪੰਨਾ ੬੨੮)*

*–ਤਾਂ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ। (ਮਹਲਾ ੧ ਪੰਨਾ ੫੬੬)*

*–ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ। (ਮਹਲਾ ੧ ਪੰਨਾ ੭੬੩)*

*–ਜਿਉ ਬੁਲਾਵਹੁ ਤਿਉ ਨਾਨਕ ਦਾਸੁ ਬੋਲੈ। (ਮਹਲਾ ੫, ਪੰਨਾ ੨੯੨)*

ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਉਹੀ ਹੈ ਜੋ ਗੁਰੂਆਂ ਨੇ ਅਨੁਭਵ ਕੀਤਾ। ਪਰ ਫਿਰ ਵੀ ਇਸ ਵਿਚ ਪੂਰਾ ਅਨੁਭਵ ਨਹੀ ਦਰਸਾਇਆ ਗਿਆ । ਕਿਉ ?

ਨਿਰੰਕਾਰ ਨਾਲ ਮਿਲਣ ਤਾਂ ਹੁੰਦਾ ਹੈ ਜਦੋ ਸਿਮਰਨ ਅਭਿਆਸੀ ਸਰੀਰ ਤੇ ਮਨ ਦੀ ਕੈਦ ਤੋ ਪਰੇ ਚਲਾ ਜਾਂਦਾ ਹੈ। ਜਦੋ ਸਰੀਰ ਦੀਆਂ ਗਿਆਨ ਇੰਦਰੀਆਂ ਸੌ ਜਾਂਦੀਆਂ ਹਨ ਤੇ ਮਨ ਆਪਣੇ ਵਿਚਾਰਾਂ ਦਾ ਤਾਂਨਾ-ਬਾਨਾ ਉਨਣਾ ਬੰਦ ਕਰ ਦਿੰਦਾ ਹੈ। ਤਾਂ ਇਸ ਨਿਰਵਿਚਾਰ ਅਸਵਥਾ ਵਿਚ ਨਿੰਰਕਾਰ ਦਾ ਅਨੁਭਵ ਹੁੰਦਾ ਹੈ। ਅਨੁਭਵ ਗੂੰਗੇ ਦਾ ਮਿਠਾਈ ਚੱਖਣ ਵਾਂਗ ਹੈ। ਗੂੰਗਾ ਸਵਾਦ ਤਾਂ ਮਾਣ ਸਕਦਾ ਹੈ ਪਰ ਦਸ ਨਹੀ ਸਕਦਾ ਕਿਉ ਕਿ ਉਸ ਨੂੰ ਬੋਲਣਾ ਨਹੀ ਆਉਦਾ। ਗੁਰਬਾਣੀ ਅਨੁਸਾਰ-

*–ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੇ। (੬੫੭)*

*–ਜਿਨਿ ਚਾਖਿਆ ਤਿਸੁ ਆਇਆ ਸਾਦੁ। ਜਿਉ ਗੂੰਗਾ ਮਨ ਮਹਿ ਬਿਸਮਾਦੁ। (੮੦੧)*

*–ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ। ਜਿਉ ਗੂੰਗੇ ਸਾਕਰ ਮਨੁ ਮਾਨਿਆ। (੩੨੭)*

*ਗੂੰਗੇ ਕੋਲ ਤਾਂ ਖੈਰ ਜਬਾਨ ਨਹੀ ਪਰ ਗੁਰੂ ਕਿਉਂ ਪ੍ਰਭੂ ਦੇ ਅਨੁਭਵ ਨੂੰ ਪੂਰਾ ਬਿਆਨ ਨਹੀਂ ਕਰ ਸਕਦੇ।*

ਗੁਰਬਾਣੀ ਕਹਿੰਦੀ ਹੈ ਕਿ ਪ੍ਰਭੂ ਪਹੁੰਚ ਤੋਂ ਪਰੇ ਹੈ (ਅਗਮ), ਗਿਆਨ ਇੰਦ੍ਰੀਆਂ ਦਾ ਵਿਸ਼ਾ, ਸਮਝਾਇਆ ਨਹੀ ਜਾ ਸਕਦਾ। ਅਗੋਚਰ (ਅਲਖ) ਤੇ ਜਿਸ ਦਾ ਭੇਦ ਨਹੀ ਲਭਿਆ ਜਾ ਸਕਦਾ–(ਅਭੇਵ)–

*–ਅਗਮ ਅਗੋਚਰ ਅਲਖ ਅਭੇਵਾ।* (੯੮)

*–ਅੰਤਰਿ ਅਲਖੁ ਨ ਜਾਈ ਲਖਿਆ। ਨਾਮੁ ਰਤਨੁ ਲੈ ਗੁਝਾ ਰਖਿਆ।* (੧੩੦)

*–ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ।* (੧੦੪)

ਜਦੋਂ ਪ੍ਰਭੂ ਦਾ ਅਨੁਭਵ ਹੁੰਦਾ ਹੈ ਉਦੋਂ ਮਨ ਤੇ ਗਿਆਨ ਇੰਦ੍ਰੀਆਂ ਹਾਜ਼ਰ ਨਹੀ ਹੁੰਦੀਆਂ ਪਰ ਜਦੋਂ ਦਸਣਾ ਪੈਂਦਾ ਹੈ ਤਾਂ ਇਨ੍ਹਾਂ ਦੀ ਵੀ ਵਰਤੋਂ ਕਰਨੀ ਪੈਂਦੀ ਹੈ। ਇਸ ਲਈ ਇਨ੍ਹਾਂ ਰਾਹੀ ਜੋ ਵੀ ਦੱਸਿਆ ਜਾਂਦਾ ਹੈ ਉਹ ਅਧੂਰਾ ਰਹਿ ਜਾਂਦਾ ਹੈ, ਸਿਰਫ ਇਸ਼ਾਰੇ–ਮਾਤਰ ਹੁੰਦਾ ਹੈ, ਪੂਰਾ ਕਿਹਾ ਨਹੀ ਜਾ ਸਕਦਾ। ਫਿਰ ਸਾਡੀ ਭਾਸ਼ਾ ਉਸ ਅਨੁਭਵ ਨੂੰ ਵਰਨਣ ਕਰਨ ਲਈ ਨਾਕਾਫੀ ਹੈ। ਭਾਸ਼ਾ ਕੰਮ ਚਲਾਊ ਹੈ, ਸਾਧਾਰਣ ਅਨੁਭਵ ਵਰਨਣ ਕਰਨ ਲਈ ਵਿਕਸਿਤ ਹੋਈ ਹੈ। ਇਹ ਪ੍ਰਭੂ ਦੇ ਲੋਕ ਦੇ ਅਨੁਭਵ ਦੱਸਣ ਲਈ ਅਸਹਾਇ ਹੈ। ਇਸ ਲਈ ਸਾਨੂੰ ਜੋ ਵੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਿਲਦਾ ਹੈ ਉਹ ਨਿਰੋਲ ਸਤਿ ਹੈ ਪਰ ਬਹੁਤ ਕੁਝ ਗਿਆਨ ਇੰਦ੍ਰੀਆਂ ਦੀ ਕਮਜ਼ੋਰੀ ਤੇ ਭਾਸ਼ਾ ਦੀ ਲਾਚਾਰੀ ਕਾਰਣ ਕਹਿਣੋ ਰਹਿ ਜਾਂਦਾ ਹੈ। ਇਸ ਲਈ ਕਿਹਾ ਜਾਂਦਾ ਹੈ ਕਿ ਗੁਰਬਾਣੀ ਵਿਚਾਰਨ ਲਈ ਸਾਧਨਾਂ ਦੀ ਲੋੜ ਹੈ, ਸਾਧ ਸੰਗਤ ਦੀ ਲੋੜ ਹੈ, ਉਨ੍ਹਾਂ ਦੀ ਲੋੜ ਹੈ ਜਿਨ੍ਹਾਂ ਜਾਣਿਆ ਹੈ।

***8. ਧਰਮ ਗ੍ਰੰਥ ਪੜਨਾ :*** ਫਿਰ ਵੀ ਧਰਮ ਗ੍ਰੰਥ ਬਹੁਤ ਕੁਝ ਦਰਸਾਂਦੇ ਹਨ ਤੇ ਸਚੇ ਅਭਿਲਾਖੀ ਨੂੰ ਰਾਹੇ ਪਾਂਦੇ ਹਨ। ਪਰ ਸਿਰਫ ਪੜ੍ਹਨ–ਸੁਨਣ ਨਾਲ ਤਾਂ ਅਉਗੁਣ ਜਾਂਦੇ ਨਹੀ ਤੇ ਸਦ–ਗੁਣ ਆਂਦੇ ਨਹੀ। ਉਸ ਲਈ ਗੁਰਬਾਣੀ ਨੂੰ ਕਮਾਉਣਾ ਪੈਂਦਾ ਹੈ। ਗੁਰੂ ਗ੍ਰੰਥ ਸਾਹਿਬ ਉਸ ਡਾਕਟਰੀ ਕਿਤਾਬ ਵਾਂਗ ਹਨ ਜਿਸ ਵਿਚ ਦਵਾਈਆਂ ਦੇ

ਫਾਰਮੂਲੇ ਲਿਖੇ ਹੋਏ ਹਨ। ਇਨ੍ਹਾਂ ਦੁਆਈਆਂ ਨੂੰ ਬਨਾਉਣ ਤੇ ਸੇਵਨ ਬਾਅਦ ਹੀ ਬੀਮਾਰੀ ਜਾਂਦੀ ਤੇ ਸਿਹਤ ਆਂਦੀ ਹੈ। ਸਿਰਫ ਫਾਰਮੂਲੇ ਨੂੰ ਪੜ੍ਹੀ ਜਾਣ ਨਾਲ ਤਾਂ ਬੀਮਾਰੀ ਨਹੀ ਜਾ ਸਕਦੀ। ਭਾਈ ਗੁਰਦਾਸ ਜੀ ਬੜਾ ਸੁੰਦਰ ਲਿਖਦੇ ਹਨ ਕਿ ਖੰਡ-ਖੰਡ ਕਹਿਣ ਨਾਲ ਜੀਭ ਨੂੰ ਮਿੱਠਾ ਸਵਾਦ ਨਹੀ ਆਂਦਾ, ਅੱਗ-ਅੱਗ ਕਹਿਣ ਨਾਲ ਸਰਦੀ ਦੂਰ ਨਹੀ ਹੁੰਦੀ, ਵੈਦ-ਵੈਦ ਕਹਿਣ ਨਾਲ ਬੀਮਾਰੀ ਨਹੀ ਜਾਂਦੀ, ਧਨ (ਦ੍ਰਬ)-ਧਨ ਕਹਿਣ ਨਾਲ ਧਨ ਨਹੀ ਮਿਲ ਜਾਂਦਾ, ਚੰਦਨ-ਚੰਦਨ ਕਹਿਣ ਨਾਲ ਉਸ ਦੀ ਖੁਸ਼ਬੋ ਨਹੀ ਆਣ ਲਗਦੀ, ਤੇ ਚੰਨ-ਚੰਨ ਕਹਿਣ ਨਾਲ ਪ੍ਰਕਾਸ਼ ਨਹੀ ਹੋ ਜਾਂਦਾ। ਇਦਾਂ ਹੀ, ਭਾਈ ਜੀ ਕਹਿੰਦੇ ਹਨ ਕਿ ਗਿਆਨ ਦੀਆਂ ਗੱਲਾਂ ਕਰਨ ਨਾਲ ਕੁਝ ਹਾਸਲ ਨਹੀ ਹੁੰਦਾ ਕਿਉਂਕਿ ਕਰਨੀ ਪ੍ਰਧਾਨ ਹੈ, ਕਰਨੀ ਹੀ ਇਕ ਢੰਗ ਹੈ ਜਿਸ ਨਾਲ ਸਾਡੇ ਜੀਵਨ ਦੇ ਆਕਾਸ਼ ਅੰਦਰ ਗਿਆਨ ਦਾ ਸੂਰਜ ਚੜ੍ਹ ਸਕਦਾ ਹੈ। ਆਪ ਜੀ ਲਿਖਦੇ ਹਨ-

*-ਖਾਂਡ ਖਾਂਡ ਕਹੈ ਜਿਹਬਾ ਨ ਸਵਾਦ ਮੀਠੋ ਆਵੈ, ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ।*

*ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ, ਦ੍ਰਬ ਦ੍ਰਬ ਕੋਊ ਦ੍ਰਬਹਿ ਨ ਬਿਲਾਸ ਹੈ।*

*ਚੰਦਨ ਚੰਦਨ ਕਹੈ ਪ੍ਰਗਟੈ ਨ ਸੁਬਾਸ ਬਾਸੁ, ਚੰਦ ਚੰਦ ਕਹੈ ਉਜਿਆਰੋ ਨ ਪ੍ਰਗਾਸ ਹੈ।*

*ਤੈਸੇ ਗਯਾਨ ਗੋਸਟਿ ਕਰਤ ਨ ਕਹਤ ਪਾਵੈ, ਕਰਨੀ ਪ੍ਰਧਾਨ ਭਾਨ ਉਦਤਿ ਅਕਾਸ ਹੈ। (ਕਬਿਤ ੯੩੭)*

ਦੁਰਭਾਗ ਵਸ ਸਿੱਖ ਪੰਥ ਵਿਚ ਸਿਰਫ ਬਾਣੀ ਰਟਣ ਤੇ ਜ਼ੋਰ ਹੈ ਕਮਾਣ ਤੇ ਨਹੀ। ਮੂਲ ਮੰਤਰ ਦੇ ੧੦੦੦ ਪਾਠ ਕਰ ਲਉ, ਜਪਜੀ ਸਾਹਿਬ ਦੇ ੫੦੦ ਪਾਠ ਕਰ ਲਉ, ਸੁਖਮਨੀ ਸਾਹਿਬ ਦੇ ੧੦੦ ਪਾਠ ਕਰ ਲਉ। ਅਖੰਡ ਪਾਠ ਦੀਆਂ ਲੜੀਆਂ ਚਲਾ ਲਉ। ਸਿਰਫ ਪੜ੍ਹੀ ਜਾਉ। ਜੇ ਸੁਖਮਨੀ ਸਾਹਿਬ ਦੀ ਬਾਣੀ ਕਹਿੰਦੀ ਹੈ 'ਸਿਮਰਉ

ਸਿਮਰਿ ਸਿਮਰਿ ਸੁਖ ਪਾਵਉ' ਤਾਂ ਅਸੀ ਸਿਮਰਦੇ ਨਹੀ ਬਲਕਿ ਇਸੇ ਬਾਣੀ ਨੂੰ ਰੱਟੀ ਜਾਂਦੇ ਹਾਂ। ਜੇ ਜਪੁਜੀ ਸਾਹਿਬ ਦੀ ਬਾਣੀ ਕਹਿੰਦੀ ਹੈ- 'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ' ਤਾਂ ਅਸੀ ਇਸੇ ਬਾਣੀ ਨੂੰ ਪੜੀ ਜਾਂਦੇ ਹਾਂ ਪਰ ਇਹ ਜਾਨਣ ਦੀ ਕੋਸ਼ਿਸ਼ ਨਹੀ ਕਰਦੇ ਕਿ ਕਿਹੜਾ ਹੁਕਮ ਸਾਡੇ ਨਾਲ ਲਿਖਿਆ ਹੈ ਅਤੇ ਅਸੀ ਉਸ ਹੁਕਮ ਵਿਚ ਆਪਣੀ ਰਜ਼ਾ ਜੋੜ ਕੇ ਕਿਦਾਂ ਚਲਣਾ ਹੈ। ਅਸੀ ਕਮਾਣਾ ਨਹੀ ਜਾਣਦੇ ਸਿਰਫ ਦੁਹਰਾਉਣਾ ਜਾਣਦੇ ਹਾਂ।

ਫਿਰ ਅਸੀ ਇਨ੍ਹਾਂ ਧਰਮ ਗੰ੍ਥਾਂ ਵਿਚ ਦਿੱਤੇ ਨੁਸਖਿਆਂ ਬਾਰੇ ਲੜਦੇ ਤੇ ਬਹਿਸ ਕਰਦੇ ਹਾਂ। ਸਭ ਧਰਮ ਗੰ੍ਥਾਂ ਵਿਚ ਦਿੱਤੇ ਨੁਸਖਿਆਂ ਦਾ ਸਾਰ ਤੱਤ ਇਕੋ ਹੈ ਕਿ ਮਨੁੱਖ ਪਰਮ-ਆਨੰਦ ਨੂੰ ਕਿੱਦਾ ਪ੍ਰਾਪਤ ਕਰੇ, ਆਪਣੇ ਮੂਲ ਨੂੰ ਕਿਦਾਂ ਪਛਾਣੇ। ਪਰ ਅਸੀ ਇਹ ਨੁਸਖੇ ਵਰਤਦੇ ਨਹੀ ਸਿਰਫ ਇਨ੍ਹਾਂ ਬਾਰੇ ਚਰਚਾ ਕਰੀ ਜਾਂਦੇ ਹਾਂ। ਗੀਤਾ ਦੇ ਨੁਸਖੇ ਵਧੀਆ ਹਨ ਕੁਰਾਨ ਦੇ ਨਹੀ, ਬਾਈਬਲ ਦੇ ਵਧੀਆ ਹਨ ਬੇਦਾਂ ਦੇ ਨਹੀ, ਗੁਰੂ ਗੰ੍ਥ ਸਾਹਿਬ ਦੇ ਵਧੀਆਂ ਹਨ ਗੀਤਾ ਦੇ ਨਹੀ। ਸਾਰੇ ਆਪਣੇ ਗੰ੍ਥ ਨੂੰ ਵੱਡਾ ਦਰਸਾਉਣ ਵਿਚ ਲਗੇ ਹਨ ਕਮਾਉਣ ਵਿਚ ਕੋਈ ਰੁਚੀ ਨਹੀ ਰੱਖਦਾ। ਧਾਰਮਿਕ ਝਗੜਿਆਂ ਦਾ ਮੁੱਖ ਕਾਰਣ ਇਨ੍ਹਾਂ ਤੱਤਾਂ ਨੂੰ ਅਣਪਛਾਤ ਕਰਨਾ ਹੈ ਜਿਹੜੇ ਸਰਬ ਸਾਂਝੇ ਹਨ, ਇਨ੍ਹਾਂ ਤੱਤਾਂ ਨੂੰ ਨ ਕਮਾਉਣਾ ਹੈ ਜਿਹੜੇ ਸਦੀਵੀ ਸੁਖਦਾਈ ਹਨ।

ਫਿਰ ਅਸੀ ਇਨ੍ਹਾਂ ਨੁਸਖਿਆਂ ਦੇ ਸ਼ੁੱਧ ਉਚਾਰਣ ਤੇ ਜ਼ੋਰ ਦੇਣ ਤੇ ਲਗੇ ਹਾਂ। ਦੱਸਿਆ ਜਾਂਦਾ ਹੈ ਕਿ ਗੁਰਬਾਣੀ ਨੂੰ ਸ਼ੁੱਧ ਪੜ੍ਹੋ। ਸਿਖਾਇਆ ਜਾਂਦਾ ਹੈ ਕਿ ਗੁਰਮੁਖਿ ਨੂੰ 'ਗੁਰ ਮੁਖਿ' ਕਰਦੇ ਪੜ੍ਹਣਾ ਹੈ ਜਾਂ 'ਗੁਰਮੁਖਿ' ਕਰਦੇ, ਸ਼ਾਂਤੀ ਨੂੰ 'ਸ਼ਾਂਤੀ' ਪੜ੍ਹਨਾ ਹੈ ਜਾਂ 'ਸਾਂਤੀ' , ਪਾਠ ਕਰਦਿਆਂ ਕਿਥੇ ਰੁਕਣਾ ਹੈ ਤੇ ਕਿਥੇ ਨਹੀ। ਇਹ ਬ੍ਰਾਹਮਣਵਾਦ ਨੂੰ ਸਿੱਖੀ ਵਿਚ ਵਾੜਨ ਦਾ ਇਕ ਨਵਾਂ ਢੰਗ ਹੈ। ਬ੍ਰਾਹਮਣਾਂ ਦੇ ਬੱਚੇ ਵੀ ਧਰਮ ਗੰ੍ਥਾਂ ਦੇ ਸ਼ਲੋਕਾਂ ਨੂੰ ਸ਼ੁੱਧ-ਸਪਸ਼ਟ ਪੜ੍ਹਨ ਵਿਚ ਜੀਵਨ ਬਿਤਾ ਦਿੰਦੇ ਹਨ। ਉਹ ਪੰਡਿਤ ਤਾਂ ਬਣ ਜਾਂਦੇ ਹਨ ਪਰ ਬ੍ਰਹਮ ਤੋਂ ਅਣਜਾਣੇ ਬਣੇ ਰਹਿੰਦੇ ਹਨ। ਇਹੀ ਹਾਲ ਸਾਡਾ ਵੀ ਹੋਣ ਵਾਲਾ ਹੈ। ਸਿੱਖ ਅਗੇ ਹੀ ਪੜ੍ਹਨ ਤੇ ਬਹੁਤ ਜ਼ੋਰ ਦਿੰਦੇ ਹਨ ਤੇ ਹੁਣ ਪੜਨ ਨਾਲ

ਸ਼ੁੱਧਤਾ ਤੇ ਸਪਸ਼ਟਤਾ ਜੋੜ ਦਿੱਤੀ ਗਈ ਹੈ। ਉਹ ਭੁਲ ਜਾਂਦੇ ਹਨ ਕਿ ਗੁਲਾਬ ਨੂੰ ਕਿਸੇ ਢੰਗ ਨਾਲ ਪੁਕਾਰੋ ਉਹ ਗੁਲਾਬ ਹੀ ਰਹਿੰਦਾ ਹੈ ਗੁਲਾਬ ਦੀ ਖੁਸ਼ਬੋ ਮਾਨਣ ਲਈ ਜਮੀਨ ਤਿਆਰ ਕਰਨੀ ਪੈਂਦੀ ਹੈ, ਕਲਮ ਲਾਣੀ ਪੈਂਦੀ ਹੈ, ਹਵਾ, ਪਾਣੀ ਦਾ ਬੰਦੋਬਸਤ ਕਰਨਾ ਪੈਂਦਾ ਹੈ। ਤਾਂ ਕਿਤੇ ਜਾ ਕੇ ਗੁਲਾਬ ਖਿਲਦਾ ਹੈ ਤੇ ਖੁਸ਼ਬੋ ਦਿੰਦਾ ਹੈ। ਗੁਲਾਬ ਸ਼ਬਦ ਨੂੰ ਜਿਨਾ ਮਰਜੀ ਰੱਟੀ ਜਾਉ ਤੇ ਜਿਨਾਂ ਵੀ ਸ਼ੁੱਧ ਤੇ ਸਪਸ਼ਟ ਬੋਲੋ, ਖੁਸ਼ਬੋ ਆਣ ਵਾਲੀ ਨਹੀ। ਕਾਸ਼ ਕੋਈ ਸਾਨੂੰ ਧਰਮ ਕਮਾਉਣ ਲਈ ਪਰੇਰ ਸਕਦਾ, ਕੋਈ ਅਉਗੁਣ ਛੱਡਣ ਤੇ ਸਦ-ਗੁਣ ਗ੍ਰਹਿਣ ਕਰਨ ਲਈ ਸਾਨੂੰ ਤਿਆਰ ਕਰ ਸਕਦਾ। ਸ਼ੁਧ-ਸਪਸ਼ਟ ਪੜ੍ਹਨ ਵਿਚ ਕੋਈ ਬੁਰਾਈ ਨਹੀ, ਪਰ ਤੱਤ ਕਮਾਉਣਾ ਹੈ, ਪੜਨਾ ਨਹੀ। ਗੁਰਬਾਣੀ ਕਹਿੰਦੀ ਹੈ ਕਿ ਅਸੀ ਨਿਰਭਉ, ਨਿਰਵੈਰ, ਅਕਾਲ, ਅਜੂਨੀ, ਜੋਤ ਸਰੂਪ ਹਾਂ। ਪਰ ਕੋਈ ਦਸੇ ਕਿ ਇਸ ਰੂਪ ਨੂੰ ਕਿਦਾਂ ਪਛਾਣੀਐ। ਕੀ ਸਿਰਫ ਪੜ੍ਹਨ ਨਾਲ ਇਹ ਗੁਣ ਸਾਡੇ ਅੰਦਰ ਆ ਜਾਣਗੇ ? ਜੇ ਨਹੀ ਤਾਂ ਕਿਦਾਂ ਆਉਣਗੇ ?

੫. ***ਸਾਧ-ਸੰਗਤਿ*** : ਇਸ ਲਈ ਉਨ੍ਹਾਂ ਦੀ ਸੰਗਤ ਕਰਨੀ ਪੈਂਦੀ ਹੈ ਜਿਨ੍ਹਾਂ ਨੇ ਆਪਣੇ ਵਿਚ ਅਉਗੁਣ ਦੂਰ ਕਰ ਲਏ ਹਨ, ਜਿਨ੍ਹਾਂ ਨੇ ਆਪਣਾ ਜੋਤ-ਸਰੂਪ ਪਛਾਣ ਲਿਆ ਹੈ। ਇਸ ਲਈ ਜ਼ਰੂਰਤ ਹੈ ਗੁਰੂ ਦੀ ਜਿਹੜਾ ਇਸ ਰੂਪ ਨੂੰ ਭਛਾਣ ਚੁੱਕਾ ਹੈ ਜਾਂ ਸਾਧ ਸੰਗਤ ਦੀ ਜਿਹੜੇ ਇਸ ਰੂਪ ਨੂੰ ਪਛਾਣਦੇ ਹਨ ਜਾਂ ਪਛਾਨਣ ਵਿਚ ਜਤਨਸ਼ੀਲ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਸ਼ਾਰੇ ਹਨ ਅਤੇ ਇਨ੍ਹਾਂ ਵਿਚੋਂ ਹੀ ਕੋਈ ਰਾਹ ਪਛਾਣ ਸਕਦਾ ਹੈ। ਸਿੱਖ ਲਈ ਗੁਰਬਾਣੀ ਖੋਜਣਾ ਤੇ ਸਾਧ-ਸੰਗਤ ਕਰਨਾ ਹੀ ਸੱਚਾ ਰਾਹ ਦਰਸਾਇਆ ਗਿਆ ਹੈ। ਅਸੀ ਰੋਜ ਪੜ੍ਹਦੇ ਹਾਂ 'ਜੋ ਪ੍ਰਭੁ ਕੋ ਮਿਲਬੋ ਚਹੈ ਖੋਜ ਸ਼ਬਦ ਮੇ ਲਹਿ।' (ਸਾਇੰਸ ਦੀ ਦ੍ਰਿਸ਼ਟੀ ਤੋਂ ਖੋਜ ਦਾ ਅਰਥ ਹੈ 'ਦਸੇ ਗਏ ਫਾਰਮੂਲੇ ਨੂੰ ਕਈ ਢੰਗਾਂ ਨਾਲ ਵਰਤਣਾ, ਕਈ ਤਰੀਕਿਆਂ ਰਾਹੀ ਉਪਯੋਗ ਕਰਨਾ। ਫਾਰਮੂਲੇ ਨੂੰ ਵਰਤੀ ਜਾਣਾ ਜਦੋਂ ਤਕ ਕਿ ਦਰਸਾਇਆ ਸਿੱਟਾ ਨਹੀ ਨਿਕਲ ਆਉਂਦਾ।)' ਇਦਾਂ ਹੀ ਗੁਰਬਾਣੀ ਦਾ ਸ਼ਬਦ ਇਕ ਵਿਗਿਆਨਕ ਫਾਰਮੂਲਾ ਹੈ ਜਿਸ ਦੀ ਵਰਤੋਂ ਰਾਹੀ ਅਉਗੁਣ ਜਾਂਦੇ ਤੇ ਸਦਗੁਣ ਆਉਂਦੇ ਹਨ ਪਰ ਅਸੀ ਗੁਰਬਾਣੀ ਦੀ ਇਸ ਢੰਗ ਨਾਲ

ਵਰਤੋਂ ਨਹੀ ਕਰਦੇ। ਅਸੀ ਇਸ ਨੂੰ ਆਪਣੇ ਜੀਵਨ ਵਿਚ ਵਰਤ ਕੇ ਨਹੀ ਦੇਖਦੇ। ਨਾਲੇ ਜਿਦਾਂ ਸਾਇੰਸ ਦੇ ਫਾਰਮੂਲੇ ਦੀ ਵਰਤੋਂ ਸਾਇੰਸਦਾਨਾਂ ਦੀ ਸੰਗਤ ਤੇ ਸੂਝ-ਬੂਝ ਰਾਹੀ ਹੁੰਦੀ ਹੈ, ਇਦਾਂ ਹੀ ਗੁਰ-ਸ਼ਬਦ ਦਾ ਅਮਲੀ ਪ੍ਰਯੋਗ ਕਰਨ ਲਈ ਉਨ੍ਹਾਂ ਸਾਧਾਂ ਦੀ ਲੋੜ ਹੁੰਦੀ ਹੈ ਜਿਹੜੇ ਸਾਧਨਾ ਪੂਰੀ ਕਰ ਚੁੱਕੇ ਹਨ ਜਾਂ ਸੰਜੀਦਾ ਤੌਰ ਤੇ ਸਾਧਨਾਂ ਕਰ ਰਹੇ ਹਨ। ਸੋ ਸਾਨੂੰ ਸਾਧ-ਸੰਗਤ ਦੀ ਮਦਦ ਰਾਹੀ ਗੁਰਬਾਣੀ ਦੇ ਉਪਦੇਸ਼ ਅਨੁਸਾਰ ਜੀਵਨ ਜੀਊਣ ਦਾ ਯਤਨ ਕਰਨਾ ਚਾਹੀਦਾ ਹੈ।

ਕਦੀ ਸਾਧ-ਸੰਗਤ ਵਿਚ ਸੱਚੇ-ਸੁੱਚੇ ਸਾਧ ਹੁੰਦੇ ਹੋਣਗੇ। ਭਾਵੇਂ ਅੱਜਕਲ੍ਹ ਲਭਣੇ ਮੁਸ਼ਕਿਲ ਹਨ। ਅਸੀ ਕਹਿ ਜ਼ਰੂਰ ਦਿੰਦੇ ਹਾਂ 'ਗੁਰੂ ਰੂਪ ਸਾਧ ਸੰਗਤ ਜੀ' ਪਰ ਕੀ ਸਾਨੂੰ ਕੋਈ ਸੱਚਾ ਸਾਧ ਮਿਲਦਾ ਹੈ। ਸੁਖਮਨੀ ਸਾਹਿਬ ਦੀ ਸੱਤਵੀ ਅਸ਼ਟਪਦੀ ਵਿਚ ਸਾਧ ਦੀ ਤੇ ਸਾਧ ਸੰਗਤ ਦੀ ਮਹਿਮਾ ਗਾਈ ਗਈ ਹੈ। ਇਸ਼ਾਰੇ ਮਾਤਰ ਪਹਿਲੇ ਪਦੇ ਤੇ ਹੀ ਝਾਂਤੀ ਮਾਰੋ-

*-ਸਾਧ ਕੈ ਸੰਗਿ ਮੁਖ ਊਜਲ ਹੋਤ। ਸਾਧ ਸੰਗਿ ਮਲੁ ਸਗਲੀ ਖੋਤ।*
*ਸਾਧ ਕੈ ਸੰਗਿ ਮਿਟੈ ਅਭਿਮਾਨੁ। ਸਾਧ ਕੈ ਸੰਗਿ ਪ੍ਰਗਟੈ ਸੁਗਿਆਨੁ।*
*ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ। ਸਾਧ ਸੰਗਿ ਸਭੁ ਹੋਤ ਨਿਬੇਰਾ।*
*ਸਾਧ ਕੈ ਸੰਗਿ ਪਾਏ ਨਾਮ ਰਤਨੁ। ਸਾਧ ਕੈ ਸੰਗਿ ਏਕ ਊਪਰਿ ਜਤਨੁ।*
*ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ। ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ।* *(੨੭੧)*

ਸਾਧ ਵਿਚ ਪ੍ਰਭੂ ਦੇ ਗੁਣਾਂ ਦਾ ਪ੍ਰਕਾਸ਼ ਹੈ। ਕੀ ਕਦੀ ਕਿਸੇ ਗੁਰਦੁਆਰੇ ਦੀ 'ਸਾਧ-ਸੰਗਤ' ਵਿਚ ਇਦਾਂ ਦੇ ਸਾਧ ਦੇ ਦਰਸਨ ਹੋਏ ਹਨ ? ਅਸੀ ਜਾਣਦੇ ਹਾਂ ਕਿ ਸਾਡੇ ਵਿਚ ਇਦਾਂ ਦਾ ਕੋਈ ਸਾਧ ਨਹੀ। ਜੇ ਕਿਸੇ ਨੂੰ ਮਾੜਾ-ਮੋਟਾ ਗਿਆਨ ਹੋ ਜਾਏ ਤਾਂ ਉਹ ਗੁਰਦੁਆਰੇ ਆਉਣਾ ਹੀ ਬੰਦ ਕਰ ਦਿੰਦਾ ਹੈ, ਉਹ ਆਪਣੇ ਨੂੰ ਸਾਧ ਜਾਂ ਸੰਤ ਅਖਵਾ ਕੇ ਕੁਝ ਕੁ ਅਗਿਆਨੀਆਂ ਨੂੰ ਆਪਣੇ ਮਗਰ ਲਾਉਣਾ ਲਾਭਦਾਇਕ ਸਮਝਦਾ ਹੈ। ਉਹ ਲੋਕਾਂ ਨੂੰ ਮਾਇਆ ਮੋਹਣੀ ਦਸ ਕੇ ਲੋਕਾਂ ਕੋਲੋਂ ਮਾਇਆ ਠਗਦਾ ਹੈ। ਉਹ

ਆਪ ਕੁਰਾਹੇ ਪੈ ਗਿਆ ਹੈ ਅਤੇ ਲੋਕਾਂ ਨੂੰ ਗੁੰਮਰਾਹ ਕਰਦਾ ਹੈ। ਉਹ ਆਪਣੀ ਹਉਮੈ ਦਾ ਗੁਲਾਮ ਹੈ। ਪਰ ਅਸੀ ਵੀ ਆਪਣੀ ਹਉਮੈ ਦੇ ਗੁਲਾਮ ਹਾਂ। ਸਾਡਾ ਜੀਵਨ ਅਉਗੁਣਾਂ ਭਰਿਆ ਹੈ ਪਰ ਅਸੀ ਆਪਣੇ ਆਪ ਨੂੰ ਸਾਧ ਸੰਗਤਿ ਦਾ ਹਿੱਸਾ ਮਨ ਕੇ ਆਕੜੀ ਜਾਂਦੇ ਹਾਂ। ਜਦੋਂ ਕੋਈ ਮਰ ਜਾਏ ਤਾਂ ਅਸੀ ਬੜੇ ਫੱਖਰ ਨਾਲ ਉਸ ਲਈ ਸਿਫਾਰਿਸ਼ ਕਰਦੇ ਹਾਂ 'ਅਬ ਕੀ ਬਾਰ ਬਖਸਿ ਬੰਦੇ ਕਉ।' ਪਰ ਆਪਣੇ ਜੀਊਂਦੇ ਜੀ ਆਪਣੇ ਨੂੰ ਬਖਸ਼ਵਾਉਣ ਲਈ ਕੋਈ ਉਪਰਾਲਾ ਨਹੀ ਕਰਦੇ। ਹਰ ਕੋਈ ਇਹੀ ਸਮਝਦਾ ਹੈ ਕਿ ਮੈਂ ਨਹੀ ਪਰ ਦੂਸਰਾ ਤਾਂ ਜ਼ਰੂਰ ਸਾਧ ਹੋਏਗਾ ਅਤੇ ਸਾਡੀ ਅਰਦਾਸ ਕਬੂਲ ਹੋਏਗੀ। ਇਦਾਂ ਦੇ ਭਰਮ ਵਿਚ ਪੈ ਕੇ ਅਸੀ ਜੀਵਨ ਸਵਾਰਨ ਲਈ ਕੁਝ ਕਰਦੇ ਨਹੀ। ਸਾਡਾ ਮਨ ਭਰਮਾਈ ਜਾਂਦਾ ਹੈ ਕਿ ਅਸੀ ਤਾਂ ਸਾਧ ਹਾਂ ਹੀ, ਸਾਨੂੰ ਸਾਧਨਾ ਕਰਨ ਦੀ ਕੀ ਲੋੜ ਹੈ। ਅਸੀ ਇਸ ਸਾਧਪੁਣੇ ਦੇ ਭਰਮ ਵਿਚ ਅਮੁਲਾ ਜੀਵਨ ਗਵਾਂ ਬੈਠਦੇ ਹਾਂ ਅਤੇ ਅੰਤ ਹੱਥ ਕੁਝ ਆਉਂਦਾ ਨਹੀ। ਜੀਵਨ ਭਰ ਕਦੀ ਨਹੀ ਕਿਹਾ ਕਿ ਵਾਹਿਗੁਰੂ ਮੈਨੂੰ ਬਖਸ਼ ਲੈ, ਜੀਵਨ ਭਰ ਅਉਗੁਣ ਤਿਆਗਣ ਲਈ ਕੁਝ ਨਹੀ ਕੀਤਾ। ਮਰਦੇ ਸਮੇਂ ਵੀ ਬਖਸ਼ਣ ਲਈ ਅਰਦਾਸ ਮੂੰਹੋਂ ਨਹੀ ਨਿਕਲੇਗੀ। ਨਿਰਾ ਪੜ੍ਹਨਾ ਕੰਮ ਨਹੀ ਆਏਗਾ।

ਇਸੇ ਲਈ ਭਗਤ ਜੀ ਕਹਿੰਦੇ ਹਨ ਕਿ ਅਉਗੁਣ ਤਿਆਗ ਤੇ ਸਦ-ਗੁਣ ਅਪਨਾ। ਧਰਮ-ਗ੍ਰੰਥਾਂ ਦਾ ਪੜ੍ਹਨਾ ਕਾਫੀ ਨਹੀ। ਇਸ ਲਈ ਸਾਧ ਸੰਗਤਿ ਕਰਨੀ ਚਾਹੀਦੀ ਹੈ ਅਤੇ ਉਨ੍ਹਾਂ ਮਹਾ ਪੁਰਖਾਂ ਦੀਆਂ ਕਥਾਵਾਂ ਸੁਣਨੀਆਂ ਚਾਹੀਦੀਆਂ ਹਨ ਜਿਹੜੀਆਂ ਮਨ ਨੂੰ ਨਿਰਮਲ ਕਰਨ ਵਿਚ ਸਹਾਇਤਾ ਕਰਨ। ਆਪ ਜੀ ਦਸਦੇ ਹਨ-

***-ਹਿੰਸਾ ਤਉ ਮਨ ਤੇ ਨਹੀ ਛੂਟੀ, ਜੀ ਦਇਆ ਨਹੀ ਪਾਲੀ।***
***ਪਰਮਾਨੰਦ ਸਾਧ ਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ। (੧੨੫੩)***

ਉਪਰਲੀ ਤੁਕ ਵੱਲ ਇਸ਼ਾਰਾ ਕਰਕੇ ਕਈ ਟਿਪਣੀਕਾਰ ਕਹਿੰਦੇ ਹਨ ਕਿ ਭਗਤ ਜੀ ਜੈਨੀਆਂ ਦੀ 'ਅਹਿੰਸਾ' ਤੇ 'ਜੀਅ ਦਇਆ' ਦੀ ਗੱਲ ਕਰਦੇ ਹਨ ਜਿਹੜੀ ਸਿੱਖੀ ਵਿਚ ਪ੍ਰਵਾਨ ਨਹੀ। ਜੇ ਇਦਾਂ ਹੈ ਤਾਂ ਗੁਰੂ ਜੀ ਨੇ ਸ਼ਬਦ ਗੁਰੂ ਗ੍ਰੰਥ ਸਾਹਿਬ

ਵਿਚ ਕਿਦਾਂ ਜੋੜਿਆ। ਹਿੰਸਾ ਦਾ ਅਰਥ ਹੁੰਦਾ ਹੈ ਨੁਕਸਾਨ ਪਹੁੰਚਾਉਣ ਦੇ ਵਿਚਾਰ ਨਾਲ ਕਿਸੇ ਨੂੰ ਨੁਕਸਾਨ ਪਹੁੰਚਾਉਣਾ। ਕੋਈ ਵੀ ਧਰਮ ਇਦਾਂ ਕਰਨ ਦੀ ਆਗਿਆ ਨਹੀ ਦਿੰਦਾ। ਸਿੱਖ ਧਰਮ ਨਹੀ ਕਹਿੰਦਾ ਕਿ ਦੁੱਖ ਦੇਣ ਦੀ ਨੀਅਤ ਨਾਲ ਕਿਸੇ ਨੂੰ ਦੁੱਖ ਦਿਉ।' ਜਦੋ ਅਸੀ ਕਿਸੇ ਦੁਸ਼ਟ ਨੂੰ ਡੰਡ ਦਿੰਦੇ ਹਾਂ ਤਾਂ ਸਾਡਾ ਵਿਚਾਰ ਉਸ ਨੂੰ ਦੁੱਖ ਦੇਣਾ ਨਹੀ ਹੁੰਦਾ ਬਲਕਿ ਉਸ ਦੀ ਦੁਸ਼ਟਟਤਾ ਨੂੰ ਖਤਮ ਕਰਨਾ ਹੁੰਦਾ ਹੈ।। ਜਿਦਾਂ ਡਾਕਟਰ ਕਿਸੇ ਦੀ ਟੰਗ ਕਟਦਾ ਹੈ (ਤਾਂ ਕਿ ਜ਼ਹਿਰ ਸਾਰੇ ਸਰੀਰ ਵਿਚ ਨਾ ਫੈਲ ਜਾਏ) ਤਾਂ ਉਹ ਹਿੰਸਾ ਦਾ ਗੁਨਾਹਗਾਰ ਨਹੀ ਹੁੰਦਾ ਕਿਉਂਕਿ ਉਸ ਦਾ ਵਿਚਾਰ ਮਰੀਜ ਨੂੰ ਨੁਕਸਾਨ ਪਹੁੰਚਾਉਣਾ ਨਹੀ ਹੁੰਦਾ। ਪਰ ਜਦੋ ਕੋਈ ਡਾਕੂ ਕਿਸੇ ਦੀ ਲਤ ਕਟਦਾ ਹੈ ਤਾਂ ਉਸ ਦਾ ਕਰਮ ਹਿੰਸਾ ਵਾਲਾ ਹੋ ਜਾਂਦਾ ਹੈ ਕਿਉਂਕਿ ਉਸ ਦੇ ਵਿਚਾਰਾਂ ਵਿਚ ਹਿੰਸਾ ਹੁੰਦੀ ਹੈ । ਲੋਕਾਂ ਨੇ ਅਹਿੰਸਾ ਦੇ ਅਰਥ ਗਲਤ ਸਮਝ ਲਏ ਹਨ। ਸਿੱਖ ਗੁਰੂਆਂ ਨੇ ਆਪਣੇ ਜੀਵਨ ਵਿਚ ਸ਼ਕਤੀ ਦੀ ਵਰਤੋਂ ਕਰਕੇ ਹਿੰਸਾ ਤੇ ਅਹਿੰਸਾ ਦੇ ਸਹੀ ਅਰਥ ਲੋਕਾਂ ਨੂੰ ਦਰਸਾਏ ਹਨ। ਹਿੰਸਾ ਅਖੀਰਲਾ ਹਥਿਆਰ ਹੈ ਪਰ ਦੁਸ਼ਟ ਨੂੰ ਸਜ਼ਾ ਦੇਣੀ ਹਿੰਸਾ ਨਹੀ ਹੈ। ਇਸੇ ਲਈ ਭਗਤ ਜੀ ਸਰੀਰ ਦੀ ਨਹੀ ਮਨ ਦੀ ਗੱਲ ਕਰਦੇ ਹਨ 'ਹਿੰਸਾ ਤਉ ਮਨੁ ਤੇ ਨਹੀ ਛੂਟੀ।' ਮਨ ਵਿਚੋ ਹਿੰਸਾ ਦਾ ਵਿਚਾਰ ਤਿਆਗਣ ਦੀ ਗੱਲ ਹੈ। ਸਰੀਰ ਰਾਹੀ ਕੀਤੀ ਹਿੰਸਾ ਦਾ ਕੋਈ ਮੂਲ ਨਹੀ। ਸਵਾਲ ਅੰਦਰਲੇ ਗਿਆਨ ਦਾ ਹੈ। ਗਿਆਨ ਹੋ ਜਾਏ ਕਿ ਸਭ ਵਿਚ ਉਹੀ ਹੈ ਤਾਂ ਫਿਰ ਹਿੰਸਾ ਛੱਡਣੀ ਨਹੀ ਪੈਦੀ। ਇਸ ਲਈ ਭਗਤ ਜੀ ਕਹਿੰਦੇ ਹਨ 'ਮਨ ਤੇ ਨਹੀ ਛੂਟੀ।' ਛੁਟ ਜਾਂਦੀ ਹੈ, ਛੱਡਣੀ ਨਹੀ ਪੈਦੀ ।

ਇਹੀ ਭੁਲੇਖਾ 'ਜੀਅ ਦਇਆ' ਬਾਰੇ ਹੈ। ਦਇਆ ਕਰਨੀ ਨਹੀ ਪੈਦੀ, ਦਇਆ ਹੋ ਜਾਂਦੀ ਹੈ। ਜਦੋ ਮਨ ਵਿਚ ਹਿੰਸਾ ਦੇ ਵਿਚਾਰ ਗਿਰ ਜਾਂਦੇ ਹਨ ਤਾਂ ਜੋ ਬੱਚਦਾ ਹੈ ਉਹ 'ਜੀਅ ਦਇਆ' ਹੀ ਹੈ। ਹਿੰਸਾ ਦੀ ਗੈਰ-ਹਾਜ਼ਰੀ ਦਇਆ ਦੀ ਹਾਜ਼ਰੀ ਹੈ। ਅਹਿੰਸਾ ਦਇਆ ਦੀ ਜਨਨੀ ਹੈ। ਜ਼ਬਰਦਸਤੀ, ਨੰਗੇ ਪੈਰ ਚਲ ਕੇ, ਜਾਂ ਮੂੰਹ ਤੇ ਪੱਟੀ ਬਨ੍ਹ ਕੇ ਦਇਆ ਨਹੀ ਹੁੰਦੀ। ਇਦਾਂ ਦੇ ਜੈਨੀਆਂ ਨੂੰ ਮੈ ਧਨ ਖਾਤਰ ਇਕ

ਦੂਸਰੇ ਦਾ ਸਿਰ ਭਨੰਦੇ ਦੇਖਿਆ ਹੈ। ਟਾਈਮਜ਼ ਆਫ ਇੰਡੀਆ (੧੪. ੭. ੯੯) ਵਿਚ ਇਕ ਫੋਟੋ ਛਾਪੀ ਹੈ ਜਿਸ ਵਿਚ ਦੋ ਬੋਧੀ ਧਰਮ-ਗੁਰੂ ਇਕ ਦੂਸਰੇ ਦਾ ਸਿਰ ਭਨ੍ਹ ਰਹੇ ਹਨ, ਇਕ ਧਰਮ ਸਥਾਨ ਤੇ ਕਬਜ਼ੇ ਲਈ।

ਮਨੁੱਖ ਜੇ ਮਨੁੱਖ ਨਾਲ ਦਇਆ ਭਾਵਨਾ ਨਾਲ ਰਹਿ ਸਕੇ ਤਾਂ ਵੀ ਬੜੀ ਉਪਲਬਧੀ ਹੈ। ਅਮੀਰ ਗਰੀਬ ਤੇ ਦਇਆ ਕਰ ਸਕੇ, ਬਲਵਾਨ ਕਮਜ਼ੋਰ ਤੇ ਦਇਆ ਕਰ ਸਕੇ, ਗਿਆਨੀ ਅਗਿਆਨੀ ਤੇ ਦਇਆ ਕਰ ਸਕੇ, ਕਾਫੀ ਹੈ। ਜਦੋਂ ਇਦਾਂ ਦੀ ਦਇਆ ਦੀ ਭਾਵਨਾ ਮਨ ਵਿਚ ਪੈਦਾ ਹੋ ਜਾਏਗੀ ਤਾਂ ਉਹ ਆਪੇ ਹੀ ਇਸ ਸਬੰਧੀ ਰਾਹ ਦਰਸਾਏਗੀ। ਫਿਰ ਇਸ ਬਾਰੇ ਕਿਸੇ ਧਰਮ ਗ੍ਰੰਥ ਤੋਂ ਸਲਾਹ ਨਹੀ ਲੈਣੀ ਪਵੇ ਗੀ।

ਭਗਤ ਜੀ ਗੁਰਮਤਿ ਹੀ ਪ੍ਰਗਟ ਕਰਦੇ ਹਨ ਜਦੋਂ ਆਪ ਜੀ ਕਹਿੰਦੇ ਹਨ ਕਿ ਧਰਮ ਗ੍ਰੰਥਾਂ ਦੇ ਪੜ੍ਹਨ-ਸੁਣਨ-ਰਟਣ ਨਾਲ ਅਉਗੁਣ ਨਹੀ ਜਾਂਦੇ ਤੇ ਸਦ-ਗੁਣ ਨਹੀ ਆਉਂਦੇ। ਅਸੀ ਰੋਜ ਆਸਾ ਦੀ ਵਾਰ ਵਿਚ ਪੜ੍ਹਦੇ ਹਾਂ ਕਿ ਪੜ੍ਹਨਾ ਕਿਸੇ ਲੇਖੇ ਨਹੀ। ਇਸ ਲਈ ਸਾਨੂੰ ਉਨ੍ਹਾਂ ਦੀ ਸੰਗਤ ਕਰਨੀ ਲੋੜੀਦੀ ਹੈ ਜਿਹੜੇ ਸਾਧਨਾ ਕਰ ਚੁੱਕੇ ਹਨ ਜਾਂ ਸਾਧਨਾ ਕਰ ਰਹੇ ਹਨ। 'ਪਰਮਾਨੰਦ ਸਾਧ ਸੰਗਤਿ ਮਿਲ ਕਥਾ ਪੁਨੀਤ ਨ ਚਾਲੀ।'



## ੧੧

# ਭਗਤ ਧੰਨਾ ਜੀ

---

### ਜਨੁ ਧੰਨਾ ਲੇਵੈ ਮੰਗੀ

---

ਗੋਪਾਲ ਤੇਰਾ ਆਰਤਾ।

ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ।੧।ਰਹਾਉ।

ਦਾਲਿ ਸੀਧਾ ਮਾਗਉ ਘੀਉ। ਹਮਰਾ ਖੁਸੀ ਕਰੈ ਨਿਤ ਜੀਉ।
ਪਨੀਆ ਛਾਦਨੁ ਨੀਕਾ। ਅਨਾਜ ਮਗਉ ਸਤ ਸੀ ਕਾ।੧।
ਗਊ ਭੈਸ ਮਗਉ ਲਾਵੇਰੀ ਇਕ ਤਾਜਨਿ ਤੁਰੀ ਚੰਗੇਰੀ।
ਘਰ ਕੀ ਗੀਹਨਿ ਚੰਗੀ। ਜਨੁ ਧੰਨਾ ਲੇਵੈ ਮੰਗੀ।੨।
(੬੯੫)

੧੧

## ਜਨੁ ਧੰਨਾ ਲੇਵੈ ਮੰਗੀ

**੧. *ਜੀਵਨ* :** ਧੰਨਾ ਜੀ ਜਾਤ ਦੇ ਕਰਮ ਕਰਕੇ ਜੱਟ ਸਨ । ਜਨਮ ਸਨ ੧੪੧੬ ਵਿਚ ਰਾਜਸਥਾਨ ਦੇ ਟਾਂਕ ਜ਼ਿਲ੍ਹੇ (ਉਦੋਂ ਟਾਂਕ ਰਿਆਸਤ) ਦੇ ਪਿੰਡ ਧੂਮਾਨ ਕਲਾਂ ਵਿਚ ਹੋਇਆ। ਆਪ ਜੀ ਗਰੀਬ ਪ੍ਰਵਾਰ ਤੋਂ ਸਨ। ਪਿਤਾ ਕੋਲ ਥੋੜ੍ਹੀ ਜਿਹੀ ਜਮੀਨ ਸੀ ਜਿਹੜੀ ਪਾਣੀ ਦੀ ਘਾਟ ਕਰਕੇ ਲੋੜੀ ਦੀ ਫਸਲ ਨਹੀ ਦਿੰਦੀ ਸੀ। ਇਸ ਲਈ ਟੱਬਰ ਦੀਆਂ ਲੋੜਾਂ ਪੂਰੀਆਂ ਨਹੀ ਹੁੰਦੀਆਂ ਸਨ । ਪਰ ਬਚਪਨ ਤੋਂ ਹੀ ਭਗਤ ਜੀ ਦਾ ਰੁਝਾਨ ਪ੍ਰਭੂ-ਪ੍ਰੇਮ ਵੱਲ ਸੀ। ਆਪ ਜੀ ਦੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਤਿੰਨ ਸ਼ਬਦ ਹਨ।

**੨. *ਬ੍ਰਾਹਮਣ ਦਾ ਸਾਲਗਰਾਮ ਦੀ ਮੂਰਤੀ ਦੇਣਾ* :** ਦੱਸਿਆ ਜਾਂਦਾ ਹੈ ਕਿ ਇਕ ਵਾਰੀ ਕਿਸੇ ਬ੍ਰਾਹਮਣ ਨੇ ਆਪ ਜੀ ਨੂੰ ਇਕ ਗਾਂ ਦੇ ਬਦਲੇ ਇਕ ਵੱਟਾ ਸਾਲਗਰਾਮ ਦੀ ਮੂਰਤੀ ਦਸ ਕੇ ਦੇ ਦਿੱਤਾ। ਬ੍ਰਾਹਮਣ ਨੇ ਦੱਸਿਆ ਕਿ ਇਸ ਦੀ ਪੂਜੀ ਰਾਹੀ ਭਗਵਾਨ ਉਸ ਦੀਆਂ ਸਾਰੀਆਂ ਥੁੜਾਂ ਪੂਰੀਆਂ ਕਰ ਦੇਵੇਗਾ। ਇਸ ਘਟਨਾ ਬਾਰੇ ਭਾਈ ਗੁਰਦਾਸ ਜੀ ੧੦ਵੀ ਵਾਰ ਵਿਚ ਇਦਾਂ ਲਿਖਦੇ ਹਨ :

*—ਬ੍ਰਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।*
*ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣ ਆਖਿ ਸੁਣਾਵੈ।*
*ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।*
*ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ।*
*ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।*
*ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗ ਚੜ੍ਹਾਵੈ।*
*ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤ ਮਨਾਵੈ।*
*ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਤ ਸੁਖਾਵੈ।*
*ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।*
*ਭੋਲਾ ਭਾਉ ਗੋਬਿੰਦੁ ਮਿਲਾਵੈ।੧੩।*

ਭਗਤ ਜੀ ਮੂਰਤੀ ਅਗੇ ਰੋਟੀ ਤੇ ਲੱਸੀ ਰੱਖ ਕੇ ਬੈਠ ਗਏ ਅਤੇ ਸਰਲ ਭਾਵ ਨਾਲ ਬੇਨਤੀ ਕਰਨ ਲਗੇ ਕਿ ਜਦੋ ਤੂ ਖਾਵੇਗਾਂ ਤਾਂ ਉਸ ਦੇ ਬਾਅਦ ਹੀ ਮੈ ਮੂੰਹ ਜੂਠਾ ਕਰਾਂਗਾ। ਪ੍ਰਭੂ ਨੇ ਉਸਦੀ ਭਾਵਨਾ ਤੋ ਪ੍ਰਸ਼ੰਨ ਹੋ ਕੇ ਦਰਸ਼ਨ ਦਿੱਤੇ ਤਾਂ ਭਗਤ ਜੀ ਨੇ ਆਪਣੀਆਂ ਲੋੜਾਂ ਦੀ ਫਰਿਸ਼ਤ ਸੁਣਾ ਦਿੱਤੀ–ਦਾਲ, ਚਾਵਲ, ਘਿਉ, ਜੁੱਤੀ, ਕਪੜੇ ਗਾਂ–ਭੈਸ, ਅਰਬੀ ਘੋੜਾ, ਸੁਆਣੀ। ਇਨ੍ਹਾਂ ਲੋੜਾਂ ਦਾ ਜ਼ਿਕਰ ਭਗਤ ਜੀ ਦੇ ਸ਼ਬਦ 'ਗੋਪਾਲ ਤੇਰਾ ਆਰਤਾ' ਵਿਚ ਮਿਲਦਾ ਹੈ। ਦੱਸਿਆ ਜਾਂਦਾ ਹੈ ਕਿ ਭਗਵਾਨ ਨੇ ਉਸ ਦੀਆਂ ਲੋੜਾਂ ਪੂਰੀਆਂ ਕਰ ਦਿੱਤੀਆਂ। ਬਾਅਦ ਵਿਚ ਭਗਤ ਜੀ ਨੇ ਇਕ ਬ੍ਰਾਹਮਣ ਰਾਮਾਨੰਦ ਨੂੰ ਆਪਣਾ ਗੁਰੂ ਧਾਰਿਆ ਅਤੇ ਬੜੀ ਪ੍ਰਸਿੱਧੀ ਪਾਈ।

***੩. ਪ੍ਰਭੂ ਪ੍ਰਾਪਤੀ ਲਈ ਬ੍ਰਾਹਮਣ ਦੀ ਲੋੜ ਕਿਉਂ*** : ਹਰ ਨੀਵੀ ਜਾਤ ਦੇ ਭਗਤ ਨੂੰ ਪ੍ਰਭੂ ਪਾਉਣ ਲਈ ਕਿਸੇ ਨ ਕਿਸੇ ਰੂਪ ਵਿਚ ਬ੍ਰਾਹਮਣ ਦੀ ਲੋੜ ਦਰਸਾਈ ਜਾਂਦੀ ਹੈ: ਇਸ ਜਨਮ ਵਿਚ ਨਹੀ ਤਾਂ ਪਿਛਲੇ ਜਨਮ ਵਿਚ ਹੀ ਸਹੀ। ਇਸੇ ਲਈ ਰਵਿਦਾਸ ਚੁਮਾਰ ਨੂੰ ਪਿਛਲੇ ਜਨਮ ਦਾ ਬ੍ਰਾਹਮਣ ਦਰਸਾਇਆ ਗਿਆ, ਕਬੀਰ ਜੁਲਾਹੇ ਨੂੰ ਬ੍ਰਾਹਮਣ ਵਿਧਵਾ ਦਾ ਪੁੱਤਰ ਲਿਖਿਆ ਗਿਆ ਅਤੇ ਧੰਨੇ ਭਗਤ ਨੂੰ ਪ੍ਰਭੂ ਪ੍ਰਾਪਤੀ ਬਾਅਦ ਵੀ ਬ੍ਰਾਹਮਣ ਗੁਰੂ ਦੀ ਲੋੜ ਪਈ।

ਧੰਨੇ ਵਾਲਾ ਬ੍ਰਾਹਮਣ ਆਪ ਹੀ ਅਗਿਆਨੀ ਸੀ। ਉਸਦੀ ਕੋਈ ਪ੍ਰਾਪਤੀ ਨਹੀ ਸੀ। ਉਹ ਦੂਸਰੇ ਨੂੰ ਕੀ ਰਾਹ ਦਰਸਾਏਗਾ। ਉਹ ਤਾਂ ਲਾਲਚੀ ਸੀ। ਉਸ ਨੇ ਆਪਣੇ ਠਾਕੁਰ ਦੀ ਕੀਮਤ ਇਕ ਗਾਂ ਦੇ ਮੁਲ ਤੋਂ ਜ਼ਿਆਦਾ ਨ ਰਖੀ। ਕੀ ਕੋਈ ਸੱਚਾ ਪੁਜਾਰੀ ਆਪਣੇ ਠਾਕੁਰ ਨੂੰ ਇਦਾਂ ਵੇਚਦਾ ਹੈ। ਜਿਸ ਦਾ ਆਪਣਾ ਵਿਸ਼ਵਾਸ ਐਨਾ ਕੱਚਾ ਹੈ, ਉਹ ਦੂਸਰੇ ਨੂੰ ਕੀ ਵਿਸ਼ਵਾਸ ਦੁਆਏਗਾ।

ਉਹ ਬ੍ਰਾਹਮਣ ਨਾ ਸਿਰਫ ਅਗਿਆਨੀ ਤੇ ਲਾਲਚੀ ਸੀ ਬਲਕਿ ਬੇਈਮਾਨ ਵੀ ਸੀ। ਉਸ ਨੇ ਗਾਂ ਲੈ ਕੇ ਠਾਕੁਰ ਦੀ ਮੂਰਤੀ ਦੀ ਥਾਂ ਇਕ ਪੱਥਰ ਦੇ ਦਿੱਤਾ। ਇਦਾਂ ਦੇ ਚ੍ਰਿਤਿਰਹੀਨ ਬ੍ਰਾਹਮਣ ਸਮਾਜ ਦਾ ਕੀ ਮਾਰਗ-ਦਰਸ਼ਨ ਕਰ ਸਕਦੇ ਹਨ। ਪ੍ਰਭੂ ਭਗਤੀ ਕਿਸੇ ਇਕ ਜਾਤੀ ਦੀ ਮਾਲਕੀਅਤ ਨਹੀ ਹੋ ਸਕਦੀ। ਕੋਈ ਵੀ ਸ਼ਰਧਾ, ਉਤਸ਼ਾਹ, ਉਦਮ ਤੇ ਉਡੀਕ ਰਾਹੀ ਆਪਣੀ ਮੰਜਿਲ ਪਾ ਸਕਦਾ ਹੈ। ਕੋਈ ਵੀ ਸਿੱਖ ਗੁਰੂ ਬ੍ਰਾਹਮਣ ਨਹੀ ਸੀ। ਪਰ ਕੀ ਉਨ੍ਹਾਂ ਨੇ ਸੰਸਾਰ ਭਰ ਵਿਚ ਲੱਖਾਂ ਲੋੜਮੰਦਾਂ ਨੂੰ ਰਾਹੇ ਨਹੀ ਪਾਇਆ। ਪ੍ਰਭੂ ਸਭ ਵਿਚ ਹੈ ਅਤੇ ਜਿਸ ਨੇ ਇਸ ਨੂੰ ਆਪਣੇ ਵਿਚ ਲਭ ਲਿਆ, ਉਸ ਦੂਸਰੇ ਨੂੰ ਵੀ ਰਾਹੇ ਪਾ ਸਕਦਾ ਹੈ। ਇਕ ਦੋ ਨੂੰ ਛੱਡ ਕੇ ਸਾਰੇ ਭਗਤ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਬ੍ਰਾਹਮਣ ਨਹੀ ਸਨ। ਗੁਰੂ ਜੀ ਭਗਤਾਂ ਦੀ ਜਾਤ ਸਬੰਧੀ ਕੁਝ ਕੁ ਦਾ ਜ਼ਿਕਰ ਇਦਾ ਕਰਦੇ ਹਨ:

*-ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ। ਰਹਾਉ।*
*ਬੁਨਨਾ ਤਨਨਾ ਤਿਆਗ ਕੈ ਪ੍ਰੀਤਿ ਚਰਨ ਕਬੀਰਾ।*
*ਰਵਿਦਾਸ ਢੁੰਵਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ।*
*ਪਰਗਟੁ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ।*
*ਸੈਨ ਨਾਈ ਬੁਤਕਾਰੀਆ ਉਹ ਘਰਿ ਘਰਿ ਸੁਨਿਆ।*
*ਹਿਰਦੈ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ।* (੪੮੭)

ਗੁਰਮਤਿ ਵਿਚ ਬ੍ਰਾਹਮਣ ਜਾਤੀ ਦੀ ਕੋਈ ਵਡਿਆਈ ਨਹੀ। ਬ੍ਰਾਹਮਣ ਉਹੀ

ਹੈ ਜਿਹੜਾ ਪ੍ਰਭੂ (ਬ੍ਰਹਮ) ਨੂੰ ਜਾਣ ਲੈਂਦਾ ਹੈ। ਇਦਾਂ ਹੀ ਕਬੀਰ ਜੀ ਵੀ ਬ੍ਰਾਹਮਣ ਜਾਤੀ ਦੀ ਨਿੰਦਾ ਕਰਦੇ ਹਨ–

*–ਸੋ ਬ੍ਰਾਹਮਣੁ ਜੋ ਬ੍ਰਹਮੁ ਬੀਚਾਰੈ।* (੬੬੨)

*–ਇਸ ਜੁਗ ਮਹਿ ਵਿਰਲੇ ਬ੍ਰਾਹਮਣ ਬ੍ਰਹਮੁ ਬਿੰਦਹਿ ਚਿਤੁ ਲਾਇ।* (੮੫੦)

*–ਕਹੁ ਰੇ ਪੰਡਿਤ ਬਾਮਨ ਕਬ ਕੇ ਹੁਏ। ਬਾਮਨ ਕਹਿ ਕਹਿ ਜਨਮੁ ਮਤ ਖੋਏ।* (੩੨੪)

*–ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ। ਤਉ ਆਨ ਬਾਟ ਕਾਹੇ ਨਹੀ ਆਇਆ।* (੩੨੪)

*8. ਰੂਪ–ਰੰਗ ਰਹਿਤ ਦੇ ਦਰਸ਼ਨ ਕਿਦਾਂ ?*

ਗੁਰਮਤਿ ਕਿ ਹੈ ਵਾਹਿਗੁਰੂ ਦਾ ਰੂਪ, ਰੰਗ, ਜਾਤ–ਪਾਤ, ਵਰਨ–ਚਿੰਨ੍ਹ ਕੁਝ ਵੀ ਨਹੀ ਹੈ ਅਤੇ ਕੋਈ ਨਹੀ ਕਹਿ ਸਕਦਾ ਕਿ ਉਹ ਕਿਦਾਂ ਦਾ ਹੈ–

*–ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ।* (ਜਾਪ ਸਾਹਿਬ)

*–ਦੇਵ ਭੇਵ ਨ ਜਾਨ ਹੀ ਜਿਹ ਬੇਦ ਔਰ ਕਤੇਬ।*
*ਰੂਪ ਰੰਗ ਨ ਜਾਤਿ ਪਾਤਿ ਸੁ ਜਾਨ ਹੀ ਕਿੰਹ ਜੇਬ।*
*ਤਾਤ ਮਾਤ ਨ ਜਾਤਿ ਜਾਕਰ ਜਨਮ ਮਰਨ ਬਿਹੀਨ।*
*ਚਕ੍ਰ ਬਕ੍ਰ ਫਿਰੈ ਚਤੁਰ ਚਕ ਮਾਨ ਹੀ ਪੁਰ ਤੀਨ।*

*–ਜਾਤਿ ਪਾਤਿ ਨ ਤਾਤ ਜਾ ਕੋ ਮੰਤ੍ਰ ਮਾਤ੍ਰਿ ਨ ਮਿਤ੍ਰ।*
*ਸਰਬ ਠੌਰ ਬਿਖੈ ਰਮਯੋ ਜਿਹ ਚਕ੍ਰ ਚਿਹਨ ਨ ਚਿਤ੍ਰ।* (ਦਸਮ ਗ੍ਰੰਥ)

ਜਿਸ ਦਾ ਕੋਈ ਆਕਾਰ ਹੀ ਨਹੀ, ਉਸ ਕੂੰ ਕੋਈ ਕਿਦਾਂ ਦੇਖ ਸਕਦਾ ਹੈ।

ਕਹਿ ਸਕਦੇ ਹਾਂ ਕਿ ਪ੍ਰਭੂ ਆਪਣੇ ਅਵਤਾਰੀ ਰੂਪ ਰਾਮ, ਕ੍ਰਿਸ਼ਨ, ਵਿਚ ਭਗਤਾਂ ਨੂੰ ਦਰਸ਼ਨ ਦਿੰਦਾ ਹੈ। ਪਰ ਇਹ ਕਿਦਾਂ ਪਤਾ ਲੱਗੇਗਾ ਕਿ ਪ੍ਰਭੂ ਦਾ ਮਨੁੱਖੀ ਰੂਪ ਕਿਹੜਾ ਸੀ। ਕੀ ਅਸੀ ਮਨ ਲਈਏ ਕਿ ਉਸ ਦਾ ਜਿਹੜਾ ਰੂਪ ਚਿਤ੍ਰਾਂ ਜਾਂ ਫਿਲਮਾਂ ਵਿਚ ਦਰਸਾਇਆ ਜਾਂਦਾ ਹੈ, ਉਹ ਪ੍ਰਮਾਣਿਕ ਹੈ। ਕਿਸੇ ਚਿਤ੍ਰਕਾਰ ਨੇ ਵੀ ਅਵਤਾਰੀ ਰੂਪ ਨਹੀ ਦੇਖਿਆ। ਉਹ ਜੋ ਵੀ ਚਿਤਰਦੇ ਹਨ ਕਲਪਿਤ ਹੁੰਦਾ ਹੈ। ਇਸ ਲਈ ਜੋ

ਵੀ ਪ੍ਰਭੂ ਦਾ ਰੂਪ ਦੇਖਦਾ ਹੈ. ਉਹ ਵੀ ਚਿਤ੍ਰਿਆ ਹੋਇਆ ਰੂਪ ਹੀ ਕਲਪਿਤ ਕਰਦਾ ਹੈ। ਪ੍ਰਭੂ ਦਾ ਕੋਈ ਰੂਪ ਨਹੀ। ਜੇ ਮਨ ਵੀ ਲਈਏ ਕਿ ਉਸ ਦਾ ਕੋਈ ਰੂਪ ਹੈ, ਤਾਂ ਵੀ ਕਿਦਾਂ ਪਤਾ ਚਲੇਗਾ ਕਿ ਭਗਤ ਨੇ ਜੋ ਦੇਖਿਆ ਉਹ ਪ੍ਰਭੂ ਦਾ ਹੀ ਰੂਪ ਸੀ, ਉਸ ਦੀ ਕਲਪਨਾ ਨਹੀ ਸੀ।

ਚੇਤੇ ਰਹੇ ਕਿ ਪ੍ਰਭੂ ਨੇ ਸਾਖੀਆਂ ਵਿਚ ਬਾਲ-ਭਗਤਾਂ ਨੂੰ ਹੀ ਦਰਸ਼ਨ ਦਿੱਤੇ ਹਨ : ਨਾਮਦੇਉ, ਪ੍ਰਹਿਲਾਦ, ਧੰਨਾ। ਇਸ ਗੱਲ ਨੂੰ ਮਨੋਵਿਗਿਆਨ ਦੀ ਦ੍ਰਿਸ਼ਟੀ ਤੋਂ ਦੇਖਣ ਦੀ ਲੋੜ ਹੈ। ਬੱਚੇ ਦੀ ਕਲਪਨਾ ਸ਼ਕਤੀ ਬਹੁਤ ਜ਼ਿਆਦਾ ਹੁੰਦੀ ਹੈ। ਉਮਰ ਪਕੜ ਨਾਲ ਕਲਪਨਾ ਸ਼ਕਤੀ ਘਟਦੀ ਜਾਂਦੀ ਹੈ ਅਤੇ ਉਸ ਉਪਰ ਬੁੱਧੀ ਤੇ ਤਰਕ ਹਾਵੀ ਹੁੰਦਾ ਜਾਂਦਾ ਹੈ। ਦੇਖੀ-ਸੁਣੀ ਗੱਲ ਉਪਰ ਚਿਨਤੰਨ ਵਧਦਾ ਜਾਂਦਾ ਹੈ। ਇਸ ਲਈ ਬੱਚੇ ਵਾਸਤੇ ਪ੍ਰਭੂ ਦੇ ਦਰਸਾਏ ਚਿਤ੍ਰ ਦੀ ਕਲਪਨਾ ਕਰਨਾ ਅਤੇ ਉਸ ਦੀ ਹੋਂਦ ਉਪਰ ਵਿਸ਼ਵਾਸ ਕਰਨਾ ਆਸਾਨ ਹੋ ਜਾਂਦਾ ਹੈ।

ਇਦਾਂ ਹੀ ਹੇਮ ਕੁੰਟ ਦੀ ਯਾਤਰਾ ਸਮੇਂ ਕਈਆਂ ਦਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨਾ ਹੈ। ਮੈਂ ਕਿਸੇ ਦੇ ਵਿਸ਼ਵਾਸ ਨੂੰ ਠੇਸ ਨਹੀ ਪਹੁੰਚਾਉਣਾ ਚਾਹੁੰਦਾ ਪਰ ਮਨੋਵਿਗਿਆਨਕ ਦ੍ਰਿਸ਼ਟੀਕੋਣ ਸਮਝ ਲੈਣ ਵਿਚ ਕੋਈ ਹਰਜ਼ਾ ਨਹੀ। ਇਕਾਂਤ ਤੇ ਠੰਡ ਸੋਚਣ ਦੀ ਸ਼ਕਤੀ ਤੇ ਹਾਵੀ ਹੁੰਦੀ ਜਾਂਦੀ ਹੈ, ਚਮੱਕਦੀ ਬਰਫ ਅੱਖਾਂ ਅੱਗੇ ਕਈ ਛਲਾਵੇ ਲਿਆਂਦੀ ਜਾਂਦੀ ਹੈ, ਅਤੇ ਗੁਰੂ ਦਰਸ਼ਨ ਦੀ ਸ਼ਰਧਾ ਦਰਸ਼ਨ ਸ਼ਕਤੀ ਨੂੰ ਬਲਵਾਨ ਕਰਦੀ ਜਾਂਦੀ ਹੈ। ਇਦਾਂ ਸਾਡੀ ਬੁਧੀ ਦੀ ਸ਼ਕਤੀ ਦੀ ਪਕੜ ਕਮਜ਼ੋਰ ਹੁੰਦੀ ਜਾਂਦੀ ਹੈ ਅਤੇ ਕਲਪਨਾ ਸ਼ਕਤੀ ਵਧਦੀ ਜਾਂਦੀ ਹੈ। ਇਦਾਂ ਅਸੀ ਬਾਲ-ਮਨੋਦਸ਼ਾ ਤੱਕ ਅਪੜ ਜਾਂਦੇ ਹਾਂ। ਫਲਸਰੂਪ, ਅਸੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਚਲਿਤ ਚਿਤ੍ਰ ਜਾਂ ਬਾਜ਼ ਦਾ ਦਰਸ਼ਨ ਕਰ ਲੈਂਦੇ ਹਾਂ। ਮੈਂ ਖਿਮਾਂ ਮੰਗਦਾ ਹਾਂ ਪਰ ਇਹੀ ਮਨੋਵਿਗਿਆਨਕ ਦ੍ਰਿਸ਼ਟੀ ਹੈ।

ਗੁਰਮਤਿ ਹੈ ਕਿ ਪ੍ਰਭੂ ਸਾਡੇ ਅੰਦਰ ਹੈ ਅਤੇ ਉਸ ਨੂੰ ਬਾਹਰ ਢੂੰਡਣਾ ਮਨ-ਮਤਿ ਹੈ-

*—ਘਟ ਘਟ ਅੰਤਿਰ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ। (੪੮੫)*
*—ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ।*
*ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ। (੬੧੭)*
*—ਸਭ ਘਟ ਰਾਮੁ ਬੋਲੇ ਰਾਮਾ ਬੋਲੇ। ਰਾਮ ਬਿਨਾ ਕੋ ਬੋਲੈ ਰੇ। (੯੮੮)*
*ਤੈਸੇ ਹੀ ਹਰਿ ਬਸੈ ਨਿਰੰਤਰਿ ਘਟ ਹੀ ਖੋਜਹੁ ਭਾਈ। (੬੮੮)*
*—ਦਖਨਿ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ।*
*ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ। (੧੩੪੧ਮ੬)*

ਜੇ ਵਾਹਿਗੁਰੂ ਅੰਦਰ ਹੈ ਤਾਂ ਉਸ ਦਾ ਬਾਹਰ ਦਿਸਣਾ ਭਰਮ ਹੈ ਅਤੇ ਸਿੱਖ ਨੂੰ 'ਭਰਮ-ਨਾਸ' ਦਾ ਹੁਕਮ ਹੈ।

***੫. ਪ੍ਰਭੂ ਦਰਸ਼ਨ ਬਾਅਦ ਰਾਮਾਨੰਦ ਨੂੰ ਗੁਰੂ ਕਿਉ ਮੰਨਣਾ ?*** ਕਹਾਣੀਆਂ ਘੜਨ ਵਾਲੇ ਕਹਾਣੀ ਕਹਿਣ ਸਮੇਂ ਬਹੁਤਾ ਕਰਕੇ ਤਰਕ ਦਾ ਧਿਆਨ ਨਹੀ ਕਰਦੇ। ਕਹਾਣੀ ਕਹਿੰਦੀ ਹੈ ਕਿ ਭਗਤ ਜੀ ਨੂੰ ਇਕ ਬ੍ਰਾਹਮਣ ਦੇ ਦਿੱਤੇ ਸਾਲਗਰਾਮ ਦੀ ਪੂਜਾ ਸਮੇਂ ਆਪਣੇ ਠਾਕੁਰ ਦੇ ਦਰਸ਼ਨ ਹੋਏ। ਜਿਦਾਂ ਕਿ ਇਹ ਕਾਫੀ ਨਹੀ, ਭਗਤ ਜੀ ਨੂੰ ਇਕ ਹੋਰ ਬ੍ਰਾਹਮਣ ਸਵਾਮੀ ਰਾਮਾਨੰਦ ਨੂੰ ਆਪਣਾ ਗੁਰੂ ਬਨਾਉਣਾ ਪਿਆ। ਯਾਨੀ ਬ੍ਰਾਹਮਣ ਬਿਨਾਂ ਨਾ ਭਗਤੀ ਨਾ ਆਦਿ ਹੈ ਨਾ ਅੰਤਿ ਹੈ। ਪਰ ਜੇ ਭਗਤ ਜੀ ਨੂੰ ਮੂਰਤੀ ਰਾਹੀ ਪ੍ਰਭੂ ਮਿਲ ਗਏ ਸਨ ਤਾਂ ਫਿਰ ਉਸ ਨੂੰ ਕਿਸੇ ਹੋਰ ਬ੍ਰਾਹਮਣ ਗੁਰੂ ਦੀ ਕੀ ਲੋੜ ਸੀ। ਗੁਰੂ ਚੇਲੇ ਨੂੰ ਹਨੇਰੇ ਤੋਂ ਪ੍ਰਕਾਸ਼ ਵੱਲ ਲਿਜਾਂਦਾ ਹੈ, ਪ੍ਰਭੂ ਪ੍ਰਾਪਤੀ ਦਾ ਰਾਹ ਦਰਸਾਂਦਾ ਹੈ, ਸ਼ਿਸ਼ ਨੂੰ ਅਗੇ ਤੋਰਦਾ ਹੈ ਅਤੇ ਸਮੇਂ ਸਮੇਂ ਉਸ ਦਾ ਮਾਰਗ-ਦਰਸ਼ਨ ਕਰਦਾ ਹੈ। ਪਰ ਜਿਸ ਨੂੰ ਪ੍ਰਭੂ ਪ੍ਰਾਪਤੀ ਹੋ ਗਈ, ਉਸ ਦੀ ਯਾਤਰਾ ਤਾਂ ਉਦੋਂ ਹੀ ਸਮਾਪਤ ਹੋ ਗਈ ਜਦੋਂ ਉਹ ਪ੍ਰਭੂ ਤੱਕ ਅਪੜ ਗਿਆ । ਮੰਜਿਲ ਤੇ ਅਪੜ ਕੇ ਕੌਣ ਮੰਜਲ ਦਾ ਰਾਹ ਪੁੱਛਦਾ ਹੈ ? ਜ਼ਾਹਰ ਹੈ ਕਿ ਮੂਰਤੀ ਰਾਹੀ ਭਗਤ ਜੀ ਨੂੰ ਕੁਝ ਪ੍ਰਾਪਤ ਨਹੀ ਹੋਇਆ ਅਤੇ ਇਸੇ ਕਾਰਣ ਉਸ ਨੂੰ ਕੋਈ ਗੁਰੂ ਤਲਾਸ਼ਣਾ ਪਿਆ। ਜ਼ਾਹਰ ਹੈ ਮੂਰਤੀ ਰਾਹੀ ਪ੍ਰਭੂ ਦਰਸ਼ਨ ਕਲਪਿਤ ਸਨ ਅਤੇ ਉਹ ਦਰਸ਼ਨ ਭਗਤ ਜੀ

ਦੀ ਦਾਲ-ਚਾਵਲ ਦੀ ਲੋੜ ਵੀ ਪੂਰੀ ਨਹੀ ਕਰ ਸਕੇ। ਗੁਰਮਤਿ ਤਾਂ ਇਹ ਕਿ ਹੈ ਕਿ ਮੂਰਤੀ ਵਿਚ ਰੱਬ ਨਹੀ- ਕਬੀਰ ਜੀ ਕਹਿੰਦੇ ਹਨ :

*-ਜਿਸ ਪਾਹਨ ਕਉ ਪਾਤੀ ਤੋਰੈ ਸੋ ਪਾਹਨੁ ਨਿਰਜੀਉ।* *(੪੭੯)*
*-ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ।* *(੪੭੯)*
*-ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ।*
*ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ।* *(੧੩੭੧)*
*-ਜੋ ਪਾਥਰ ਕਉ ਕਹਤੇ ਦੇਵ। ਤਾ ਕੀ ਬਿਰਥਾ ਹੋਵੇ ਸੇਵ।* *(੧੧੬੦)*
*-ਜੋ ਮਿਰਤਕ ਕਉ ਚੰਦਨੁ ਚੜਾਵੈ। ਉਸ ਤੇ ਕਹਹੁ ਕਵਲ ਫਲ ਪਾਵੈ।(੧੧੬੦)*
*ਨਾਮਦੇਉ :*
*-ਏਕੈ ਪਾਥਰ ਕੀਜੈ ਭਾਉ। ਦੂਜੇ ਪਾਥਰ ਧਰੀਐ ਪਾਉ।*
*ਜੇ ਉਹ ਦੇਉ ਤ ਉਹੁ ਭੀ ਦੇਵਾ। ਕਹਿ ਨਾਮਦੇਉ ਹਮ ਹਰਿ ਕੀ ਸੇਵਾ। (੫੨੫)*
*ਪਹਿਲੀ ਪਾਤਸ਼ਾਹੀ :*
*-ਪਾਥਰੁ ਲੇ ਪੂਜਹਿ ਮੁਗਧ ਗਵਾਰ।*
*ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ।* *(੫੫੬)*
*-ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ।*
*ਪਾਹਣ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ।* *(੬੩੭)*

ਇਨ੍ਹਾਂ ਹਵਾਲਿਆ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਭਗਤਾਂ ਦੀ ਬਾਣੀ ਪਾਈ ਗਈ ਹੈ ਜਿਹੜੇ ਮੂਰਤੀ ਪੂਜਕ ਨਹੀ ਸਨ। ਇਸ ਲਈ ਧੰਨੇ ਭਗਤ ਨੂੰ ਵੀ ਮੂਰਤੀ ਰਾਹੀ ਕੁਝ ਪ੍ਰਾਪਤ ਨਹੀ ਹੋਇਆ ਅਤੇ ਆਪ ਜੀ ਨੂੰ ਕਿਸੇ ਗੁਰੂ ਦੀ ਤਲਾਸ਼ ਕਰਨੀ ਪਈ। ਆਪ ਜੀ ਕਬੂਲਦੇ ਹਨ ਕਿ ਪ੍ਰਭੂ ਦਾ ਗਿਆਨ ਮੈਨੂੰ ਗੁਰੂ ਨੇ ਦਿੱਤਾ 'ਗਿਆਨ ਪ੍ਰਵੇਸੁ ਗੁਰਹਿ ਧਨ ਦੀਆ, ਧਿਆਨੁ ਮਾਨੁ ਮਨ

ਏਕ ਮਏ।' ਇਸ ਰਾਹੀ ਮੇਰੀ ਸੁਰਤ ਪ੍ਰਭੂ ਵਿਚ ਜੁੜ ਗਈ ਅਤੇ ਮੇਰਾ ਮਨ ਪ੍ਰਭੂ ਨਾਲ ਇਕ–ਮਿਕ ਹੋ ਗਿਆ।

***੬. ਗੋਬਿੰਦ ਗੋਬਿੰਦ ਗੋਬਿੰਦ ਸੰਗਿ*** : ਇਹ ਸ਼ਬਦ ਧੰਨੇ ਭਗਤ ਦਾ ਹੈ ਜਾਂ 'ਮਹਲਾ ੫' ਦਾ ਰਾਗ ਆਸਾ ਵਿਚ ਧੰਨੇ ਭਗਤ ਦੇ ਤਿਨ ਸ਼ਬਦ ਹਨ। ਇਨ੍ਹਾਂ ਦਾ ਸਿਰਲੇਖ ਹੈ 'ਆਸਾ–ਬਾਣੀ ਭਗਤ ਧੰਨੇ ਕੀ।' ਪਰ ਦੂਸਰੇ ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਦਾ ਸਿਰਲੇਖ ਹੈ 'ਮਹਲਾ ੫' । ਪ੍ਰਸ਼ਨ ਇਹ ਹੈ ਕਿ ਜੇ ਇਹ ਸ਼ਬਦ ਧੰਨੇ ਭਗਤ ਦਾ ਹੈ, ਜਿਦਾਂ ਕਿ ਬਾਣੀ ਦੇ ਸ਼ੁਰੂ ਵਿਚ ਦਰਸਾਇਆ ਗਿਆ ਹੈ, ਤਾਂ ਫਿਰ ਇਸ ਸ਼ਬਦ ਦੇ ਉਪਰ "ਮਹਲਾ ੫" ਕਿਉ ਲਿਖਿਆ ਗਿਆ ਹੈ। ਅਤੇ ਜੇ ਇਹ ਸ਼ਬਦ ਪੰਜਵੀ ਪਾਤਸ਼ਾਹੀ ਦਾ ਹੈ ਤਾਂ ਇਹ ਧੰਨੇ ਭਗਤ ਦੀ ਬਾਣੀ ਥਲੇ ਕਿਦਾਂ ਲਿਖਿਆ ਗਿਆ ਹੈ।

ਬਹੁਤੇ ਲੇਖਕ ਇਸ ਸ਼ਬਦ ਨੂੰ ਧੰਨੇ ਭਗਤ ਦਾ ਹੀ ਮੰਨਦੇ ਹਨ ਅਤੇ ਇਸ ਦੇ ਉਪਰ ਲਿਖੇ ਸਿਰਲੇਖ ਅੱਖੋ ਉਲ੍ਹੇ ਕਰ ਦਿੰਦੇ ਹਨ। ਰਾਗ ਆਸਾ ਵਿਚ ਆਏ ਤਿੰਨੇ ਸ਼ਬਦ ਉਹ ਧੰਨੇ ਭਗਤ ਦੇ ਹੀ ਮੰਨਦੇ ਹਨ। ਪਰ ਭਾਈ ਸਾਹਿਬ ਸਿੰਘ ਜੀ ਤੇ ਕਈ ਹੋਰ ਲਿਖਾਰੀਆਂ ਦਾ ਵਿਚਾਰ ਹੈ ਕਿ ਉਹ ਸ਼ਬਦ ਪੰਜਵੀ ਪਾਤਸ਼ਾਹੀ ਦਾ ਹੈ। ਮੈ ਇਸ ਵਿਚਾਰ ਨਾਲ ਸਹਿਮਤ ਹਾਂ । ਕਿਉ ?

(੧) ਧੰਨਾ ਜੱਟ ਕਾਸ਼ਤਕਾਰ ਹੋਣ ਕਰਕੇ ਖੇਤੀ ਪ੍ਰਧਾਨ ਪ੍ਰਾਂਤ ਪੰਜਾਬ ਵਿਚ ਬਹੁਤ ਪ੍ਰਸਿੱਧ ਸੀ। ਪਰ ਬਹੁਤੇ ਵਿਦਵਾਨ, ਖਾਸ ਕਰਕੇ ਪੰਡਿਤ–ਪੁਜਾਰੀ, ਬ੍ਰਾਹਮਣ ਭਜਨੀਕ, ਧੰਨੇ ਜਟ ਨੂੰ ਪ੍ਰਭੂ–ਪਹੁੰਚਿਆ ਭਗਤ ਮੰਨਣ ਨੂੰ ਤਿਆਰ ਨਹੀ ਸਨ ਅਤੇ ਉਹ ਪ੍ਰਚਾਰ ਕਰਦੇ ਰਹਿੰਦੇ ਸਨ ਕਿ ਬ੍ਰਾਹਮਣ ਤੋਂ ਇਲਾਵਾ ਹੋਰ ਦੂਸਰੀ ਜਾਤੀ ਵਾਲਾ ਪ੍ਰਭੂ ਨੂੰ ਨਹੀ ਪਾ ਸਕਦਾ। ਇਸ ਵਾਦ–ਵਿਵਾਦ ਵਿਚ ਗੁਰਮਤਿ ਪ੍ਰਗਟ ਕਰਨਾ ਜ਼ਰੂਰੀ ਸੀ। ਇਸ ਸ਼ਬਦ ਵਿਚ ਗੁਰੂ ਜੀ ਨੇ ਕਈ ਨੀਵੀਆਂ ਜਾਤੀਆਂ ਦੇ ਪ੍ਰਭੂ–ਭਗਤਾਂ ਦਾ ਜ਼ਿਕਰ ਕਰਕੇ ਇਸ ਬ੍ਰਾਹਮਣੀ ਪ੍ਰਚਾਰ ਦਾ ਖੰਡਨ ਕੀਤਾ ਅਤੇ ਦ੍ਰਿੜ ਕਰਵਾਇਆ ਕਿ ਪ੍ਰਭੂ ਨਾਲ ਪ੍ਰੀਤ ਪਾ ਕੇ, ਮਾਇਆ ਦਾ ਮੋਹ ਤਿਆਗ ਕੇ, ਸਾਧ–ਸੰਗਤ ਕਰਕੇ, ਪ੍ਰਭੂ ਨੂੰ ਹਿਰਦੇ ਵਿਚ ਧਿਆ

ਕੇ, ਕੋਈ ਗੁਸਾਈ ਨੂੰ ਮਿਲ ਸਕਦਾ ਹੈ। ਇਸ ਸ਼ਬਦ ਵਿਚ ਕਈ ਨੀਵੀ ਜਾਤਾਂ ਦੇ ਭਗਤਾਂ ਦਾ ਜ਼ਿਕਰ ਕਰਕੇ ਗੁਰੂ ਜੀ ਅੰਤ ਵਿਚ ਲਿਖਦੇ ਹਨ–

***–ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ।***
***ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡ ਭਾਗਾ।੪।੨।(੪੮੮)***

ਗੁਰੂ ਜੀ ਸਪਸ਼ਟ ਸ਼ਬਦਾਂ ਵਿਚ ਗਵਾਹੀ ਦਿੰਦੇ ਹਨ ਕਿ ਧੰਨੇ ਨੇ ਪ੍ਰੇਮ–ਭਗਤੀ ਰਾਹੀ ਪ੍ਰਭੂ ਨੂੰ ਪਾਇਆ।

੨) ਪਰ ਜੇ ਇਹ ਸ਼ਬਦ ਪੰਜਵੀ ਪਾਤਸ਼ਾਹੀ ਦਾ ਹੈ ਤਾਂ ਇਸ ਨੂੰ 'ਬਾਣੀ ਭਗਤ ਧੰਨੇ ਕੀ' ਤਹਿਤ ਕਿਉ ਰਖਿਆ ਗਿਆ ਹੈ। ਇਸ ਨੂੰ ਗੁਰੂ ਜੀ ਦੀ ਰਾਗ ਆਸਾ ਵਿਚ ਉਚਾਰੇ ਹੋਰ ਸ਼ਬਦਾਂ ਨਾਲ ਕਿਉਂ ਨਹੀ ਰਖਿਆ ਗਿਆ ? ਲਿਖਣ ਦਾ ਠੀਕ ਢੰਗ ਇਹੀ ਹੈ ਕਿ ਜਦੋਂ ਕੋਈ ਵਿਚਾਰ ਇਕ ਤੋਂ ਵੱਧ ਥਾਵਾਂ ਤੇ ਰੱਖਿਆ ਜਾ ਸਕਦਾ ਹੋਏ ਤਾਂ ਉਸ ਨੂੰ ਉਥੇ ਹੀ ਰੱਖਣਾ ਚਾਹੀਦਾ ਹੈ ਜਿਥੇ ਉਹ ਜ਼ਿਆਦਾ ਢੁਕਤਾ ਹੋਏ। ਇਹ ਸ਼ਬਦ ਗੁਰੂ ਜੀ ਦੀ ਦੂਸਰੀ ਬਾਣੀ ਥਲੇ ਘੱਟ ਅਤੇ ਭਗਤ ਧੰਨੇ ਦੀ ਬਾਣੀ ਥਲੇ ਜ਼ਿਆਦਾ ਢੁਕਦਾ ਹੈ ਕਿਉਂ ਕਿ

(ੳ) ਇਹ ਧੰਨੇ ਭਗਤ ਪਰਥਾਏ ਉਚਾਰਿਆ ਗਿਆ ਹੈ।

ਅ) ਸ਼ਬਦ ਦਾ ਵਿਸ਼ਾ ਸਿਰਫ ਤੇ ਸਿਰਫ ਨੀਵੀ ਜਾਤੀ ਦੇ ਭਗਤਾ ਦੀ ਗਿਣਤੀ ਕਰਕੇ ਦਰਸਾਉਣਾ ਸੀ ਕਿ ਧੰਨੇ ਨੇ ਵੀ ਪ੍ਰਭੂ ਨੂੰ ਪਾਇਆ।

ੲ) ਸ਼ਬਦ ਧੰਨੇ ਭਗਤ ਵਿਰੁੱਧ ਪ੍ਰਚਾਰ ਦੇ ਟਾਕਰੇ ਵਿਚ ਲਿਖਿਆ ਗਿਆ ਸੀ।

ਸ) ਧੰਨੇ ਭਗਤ ਪ੍ਰਤੀ ਗੁਰਮਤਿ ਧੰਨੇ ਦੀ ਬਾਣੀ ਪੜ੍ਹਦੇ ਸਾਰ ਹੀ ਮਿਲ ਜਾਂਦਾ ਹੈ। ਇਸ ਨੂੰ ਲੱਭਣ ਲਈ ਕਿਧਰੇ ਹੋਰ ਤਲਾਸ਼ਣ ਦੀ ਲੋੜ ਨਹੀ ਰਹਿੰਦੀ।

ਹ) ਗੁਰੂ ਜੀ ਨੇ ਸੰਪਾਦਿਕੀ ਸਮੇਂ ਉਹੀ ਢੰਗ ਅਪਨਾਇਆ ਹੈ ਜਿਹੜਾ ਪ੍ਰਮਾਣਿਤ ਹੈ ਅਤੇ ਲਿਖਾਰੀਆਂ ਰਾਹੀ ਅੱਜ ਵੀ ਵਰਤਿਆ ਜਾਂਦਾ ਹੈ। ਇਸ ਢੰਗ ਦੀ ਵਰਤੋਂ ਗੁਰੂ ਜੀ ਨੇ ਹੋਰ ਵੀ ਕਈ ਥਾਵਾਂ ਤੇ ਕੀਤੀ ਹੈ। ਜੇ ਕਿਸੇ ਭਗਤ ਦੀ ਬਾਣੀ ਦਾ ਕੋਈ ਹਿੱਸਾ ਸਪਸ਼ਟ ਨਹੀ ਜਾਂ ਗੁਰਮਤਿ ਨਾਲ ਮੇਲ ਨਹੀ ਖਾਂਦਾ ਤਾਂ ਗੁਰੂ ਜੀ ਨੇ ਉਸੇ ਥਲੇ

ਆਪਣਾ ਵਿਚਾਰ ਪ੍ਰਗਟ ਕਰ ਦਿੱਤਾ ਹੈ। ਮਸਲਨ 'ਸਲੋਕ ਸੇਖ ਫਰੀਦ' ਦੀ ਬਾਣੀ ਥਲੇ ਫਰੀਦ ਜੀ ਦੇ ਕਈ ਸਲੋਕ ਹਨ। ੮੧ਵੇਂ ਸਲੋਕ ਵਿਚ ਸੇਖ ਜੀ ਕਹਿੰਦ ਹਨ ਕਿ ਸਾਰਾ ਸੰਸਾਰ ਦੁਖੀ ਹੈ 'ਦੁਖ ਸਬਾਇਐ ਜਗ।' ਪਰ ਇਸੀ ਬਾਣੀ ਥਲੇ ਅਗਲੇ ੮੨ਵੇਂ ਸਲੋਕ ਵਿਚ ਗੁਰੂ ਜੀ 'ਮਹਲਾ ੫' ਥਲੇ ਕਹਿੰਦੇ ਹਨ ਕਿ ਸੰਸਾਰ ਤਾਂ ਸੋਹਣੇ ਬਾਗ ਵਾਂਗ ਹੈ–ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲ ਬਾਗ।' ਉਹ ਸਲੋਕ ਗੁਰੂ ਜੀ ਦਾ ਹੈ ਪਰ ਇਹ ਫਰੀਦ ਜੀ ਦੀ ਬਾਣੀ ਥਲੇ ਲਿਖਿਆ ਗਿਆ ਹੈ ਕਿਉਂਕਿ ਇਹ ਫਰੀਦ ਦੇ ਵਿਚਾਰ ਪ੍ਰਤੀ ਗੁਰਮਤਿ ਵਿਚਾਰ ਪ੍ਰਗਟ ਕਰਦਾ ਹੈ। ਇਦਾਂ ਦੇ ਹੋਰ ਵੀ ਕਈ ਸ਼ਬਦ/ਸਲੋਕ ਗੁਰਬਾਣੀ ਵਿਚ ਹਨ।

ਝ) ਪਰ ਜੇ ਇਹ ਸ਼ਬਦ ਗੁਰੂ ਜੀ ਦਾ ਹੈ ਤਾਂ ਨੀਯਮ ਅਨੁਸਾਰ ਇਸ ਦੇ ਅੰਤ ਵਿਚ 'ਨਾਨਕ' ਪਦ ਕਿਉਂ ਨਹੀ ਲਿਖਿਆ ਗਿਆ ? ਇਹ ਨੀਯਮ ਹੈ ਪਰ ਇਸ ਦੇ ਉਪਵਾਦ ਵੀ ਹਨ। ਭਗਤ ਬਾਣੀ ਵਿਚ ਗੁਰਮਤਿ ਦਰਸਾਂਦੇ ਹੋਇਆ ਕਈ ਥਾਈ 'ਨਾਨਕ' ਪਦ ਦੀ ਵਰਤੋਂ ਕੀਤੀ ਗਈ ਹੈ ਅਤੇ ਕਈ ਥਾਈ ਨਹੀ ਕੀਤੀ ਗਈ ਜਿਦਾਂ–

*'ਸਲੋਕ ਸੇਖ ਫਰੀਦ ਕੇ'*

---

*ਫਰੀਦਾ : ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ।*
*ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ।੧।*
*ਮ: ੩ : ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ।*
*ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਯਤਿ ਰਾਸਿ ਕਰੇਇ।(੧0008)*
*ਮ: ੫ : ਫਰੀਦਾ ਗਰਬੁ ਜਿਨ੍ਹਾ ਵਡਿਆਈਆ ਧਨ ਜੋਬਨਿ ਆਗਾਹ।*
*ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ।੧੦੫।*
*(ਨਾਨਕ ਪਦ ਦੀ ਵਰਤੋਂ ਨਹੀ ਕੀਤੀ ਗਈ) (ਪੰਨਾ ੧੩੮੩)*

*ਸਲੋਕ ਭਗਤ ਕਬੀਰ ਜੀਉ ਕੇ :*

---

*ਕਬੀਰ : ਕਬੀਰ ਟਾਲੈ ਟੋਲੈ ਦਿਨੁ ਗਇਆ ਬਿਆਜੁ ਬਢੰਤਉ ਜਾਇ।*
*ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ।੨੦੮।*
*–ਮਹਲਾ ੫ : ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ।*
*ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ।੨੦੯। (੧੩੬੪)*
*ਮਹਲਾ ੫ : ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ।੨੧੦।*
*(ਨਾਨਕ ਪਦ ਦੀ ਵਰਤੋਂ ਨਹੀਂ ਕੀਤੀ ਗਈ)*
*ਮਹਲਾ ੩ : ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ।*
*ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰਿ ਕਰੇਇ।੨੨੦। (੧੩੭੬)*

ਇਦਾਂ ਹੀ ਧੰਨੇ ਭਗਤ ਦੀ ਬਾਣੀ ਵਿਚ ਆਏ ਸ਼ਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਵਿਚ 'ਮਹਲਾ ੫' ਦਰਸਾਇਆ ਗਿਆ ਹੈ 'ਨਾਨਕ' ਪਦ ਦੀ ਵਰਤੋਂ ਨਹੀ ਕੀਤੀ ਗਈ। ਇਹ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਿਕੀ ਦੇ ਨਿਯਮਾਂ ਅਧੀਨ ਹੀ ਹੈ। ਇਸ ਲਈ ਇਹ ਵਿਚਾਰਨਾ ਗਲਤ ਹੈ ਕਿ ਜਿਸ ਸ਼ਬਦ ਵਿਚ ਨਾਨਕ ਪਦ ਨਾ ਵਰਤਿਆ ਗਿਆ ਹੋਏ, ਉਹ ਗੁਰੂ ਬਾਣੀ ਨਹੀ ਹੋ ਸਕਦੀ।

*੭. ਗੋਪਾਲ ਤੇਰਾ ਆਰਤਾ:* ਰਾਗ ਧਨਾਸਰੀ ਵਿਚ ਧੰਨੇ ਭਗਤ ਜੀ ਦਾ ਇਕੋ ਇਕ ਸ਼ਬਦ ਹੈ ਜਿਹੜਾ 'ਗੋਪਾਲ ਤੇਰਾ ਆਰਤਾ' ਦੇ ਨਾਂ ਨਾਲ ਸ਼ੁਰੂ ਹੁੰਦਾ ਹੈ। ਆਰਤਾ ਦਾ ਅਰਥ ਹੈ 'ਮੰਗਤਾ, ਜਾਚਕ, ਭਿਖਾਰੀ।' ਭਗਤ ਜੀ ਕਹਿੰਦੇ ਹਨ ਕਿ ਹੇ ਧਰਤੀ (ਗੋ) ਦੇ ਪਾਲਕ (ਪਾਲ) ਮੈ ਤੇਰਾ ਮੰਗਤਾ ਹਾਂ। ਜਿਹੜੇ ਤੇਰੀ ਭਗਤੀ ਕਰਦੇ ਹਨ ਤੂੰ ਉਨ੍ਹਾਂ ਦਾ ਕੰਮ ਸਾਰਦਾ ਹੈ। ਇਸ ਲਈ ਹੇ ਪ੍ਰਭੂ ਮੇਰੀ ਜੀਅ–ਜਾਨ ਨੂੰ ਖੁਸ਼ੀ ਪ੍ਰਦਾਨ ਕਰਨ ਲਈ ਮੈਨੂੰ ਦਾਲ, ਆਟਾ, (ਸੀਧਾ), ਘਿਉ, (ਪੰਨੀਆ), ਕਪੜੇ (ਛਾਦਨ), ਚੰਗਾ ਅਨਾਜ (ਸਤ ਵਾਰੀ ਗਾਹੇ ਹੋਏ ਖੇਤ ਦਾ), ਲਵੇਰੀ (ਦੁਧ ਦੇਣ ਵਾਲੀ) ਗਾਂ–ਪਭੈਸ, ਅਰਬੀ ਘੋੜੀ (ਤਾਜਨਿ ਤੁਰੀ) ਅਤੇ ਚੰਗੀ ਜਿਹੀ ਵਹੁਟੀ ਬਖਸ਼ ਦੇ। ਇਹ ਭਗਤ ਜੀ ਦੀ ਮੰਗਾਂ

ਦੀ ਲਿਸਟ ਹੈ ਜਿਹੜੀ ਉਹ ਗੋਪਾਲ ਅੱਗੇ ਰੱਖਦੇ ਹਨ।

**੮. *ਆਰਤਾ ਆਰਤੀ ਨਹੀਂ*** : ਆਰਤਾ ਆਰਤੀ ਨਹੀ ਅਤੇ ਨਾ ਹੀ ਇਸ ਸ਼ਬਦ ਵਿਚ ਆਰਤੀ ਸਬੰਧੀ ਵਰਤੇ ਕੋਈ ਸ਼ਬਦ ਮਿਲਦੇ ਹਨ। ਇਸ ਵਿਚ ਧੂਪ-ਦੀਪ, ਫੁਲ-ਫਲ, ਸੰਖ-ਛੈਣੇ, ਚੰਦਨ-ਲੇਪ, ਫੁਲ-ਮਾਲਾ, ਦੀਵਾ-ਬਾਤੀ ਦਾ ਜ਼ਿਕਰ ਨਹੀ ਹੈ। ਇਸ ਲਈ ਇਹ ਆਰਤੀ ਦਾ ਸ਼ਬਦ ਨਹੀ ਹੈ। ਪਰ ਕਿਸੇ ਵਿਦਵਾਨ ਨੇ 'ਆਰਤੀ' ਲਈ ਸ਼ਬਦ ਇਕੱਠੇ ਕਰਦੇ ਸਮੇਂ ਇਹ ਸ਼ਬਦ ਵੀ ਆਰਤੀ ਦੇ ਸ਼ਬਦਾਂ ਵਿਚ ਜੋੜ ਦਿੱਤਾ ਹੈ। ਇਹ ਜੋੜ ਗਲਤ ਹੈ। 'ਆਰਤੀ' ਸਿਰਲੇਖ ਹੇਠਾਂ ਕੋਈ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਨਹੀ। ਆਰਤੀ ਦੇ ਸੰਗ੍ਰਹਿ-ਕਰਤਾ ਨੇ ਇਕ ਸ਼ਬਦ ਗੁਰੂ ਨਾਨਕ ਦੇਵ ਜੀ ਦਾ (ਗਗਨ ਮੈ ਥਾਲੁ) ਚਾਰ ਸ਼ਬਦ ਭਗਤਾਂ ਦੇ, ਅਤੇ ਚਾਰ ਸਵਯੇ ਤੇ ਇਕ ਦੋਹਰਾ ਦਸਮ ਗ੍ਰੰਥ ਵਿਚੋਂ ਲਏ ਹਨ। ਆਰਤੀ ਕਰਨਾ ਮਨਮਤਿ ਹੈ, ਖਾਸ ਕਰਕੇ ਧੂਪ-ਦੀਵੇ ਬਾਲ ਕੇ। ਪਰ ਗੁਰਦੁਆਰਿਆਂ ਵਿਚ ਇਹ ਆਰਤੀ ਦੇ ਸ਼ਬਦ ਪੜ੍ਹੇ ਜਾਂਦੇ ਹਨ। ਪਰ ਧੰਨੇ ਭਗਤ ਦਾ ਸ਼ਬਦ ਆਰਤੀ ਦੇ ਸ਼ਬਦਾਂ ਵਿਚ ਕੁਥਾਏ ਹੈ। ਵਿਦਵਾਨਾਂ ਨੂੰ ਇਸ ਪਾਸੇ ਧਿਆਨ ਹੋਣਾ ਚਾਹੀਦਾ ਹੈ।

**੯. *ਭਗਤ ਜੀ ਦੀਆਂ ਮੰਗਾਂ*** : ਇਹ ਸ਼ਬਦ ਉਸ ਸਮੇਂ ਉਚਾਰਿਆ ਲੱਗਦਾ ਹੈ ਜਦੋਂ ਆਪ ਜੀ ਨਵੇਂ ਨਵੇਂ ਭਗਤੀ ਵੱਲ ਮੁੜੇ ਸਨ। ਆਮ ਸ਼ਰਧਾਲੂਆਂ ਵਾਂਗ ਭਗਤ ਜੀ ਦੀ ਵੀ ਇਹੀ ਇਛਾ ਸੀ ਕਿ ਪ੍ਰਭੂ ਪਹਿਲਾਂ ਆਪ ਜੀ ਦੀਆਂ ਲੋੜਾਂ ਪੂਰੀਆਂ ਕਰੇ। ਇਸ ਸ਼ਬਦ ਕੋਲੋਂ ਪ੍ਰੇਰਨਾ ਲੈ ਕੇ ਕਿਸੇ ਨੇ ਲਿਖ ਦਿੱਤਾ ਹੇ ਕਿ ਭਗਤ ਜੀ ਨੇ ਸਾਲਗਰਾਮ ਦੀ ਮੂਰਤੀ ਅੱਗੇ ਆਪਣੀਆਂ ਲੋੜਾਂ ਦੀ ਮੰਗ ਰੱਖ ਦਿੱਤੀ ਅਤੇ ਇਹ ਲੋੜਾਂ ਪੂਰੀਆਂ ਹੋ ਗਈਆਂ। ਗੁਰਮਤਿ ਹੈ ਕਿ ਵਾਹਿਗੁਰੂ ਸਾਡੀਆਂ ਲੋੜਾਂ ਆਪੇ ਪੂਰੀਆਂ ਕਰੀ ਜਾਂਦਾ ਹੈ।

ਪਰ ਜਿਉ ਜਿਉ ਕੋਈ ਭਗਤੀ ਵਿਚ ਪੱਕਦਾ ਜਾਂਦਾ ਹੈ, ਉਸ ਨੂੰ ਸਪਸ਼ਟ ਹੁੰਦਾ ਜਾਂਦਾ ਹੈ ਕਿ ਵਾਹਿਗੁਰੂ ਤਾਂ ਸਾਡੀਆਂ ਲੋੜਾਂ ਬਿਨਾਂ ਮੰਗੇ ਹੀ ਪੂਰੀਆਂ ਕਰ ਦਿੰਦਾ ਹੈ। ਫਿਰ ਮੰਗਣਾ ਕਿਉ ? ਜਦੋਂ ਧੰਨੇ ਭਗਤ ਜੀ ਉਪਰ ਇਹ ਰਹਿਸ ਪ੍ਰਗਟ ਹੁੰਦਾ

ਹੈ ਤਾਂ ਆਪ ਜੀ ਇਕ ਹੋਰ ਸ਼ਬਦ ਵਿਚ ਦਸਦੇ ਹਨ ਕਿ ਉਹ ਹਰ ਸਮੇਂ ਸਾਡੀ ਪ੍ਰਤੀਪਾਲਨਾ ਕਰਦਾ ਹੈ–ਮਾਤਾ ਦੇ ਗਰਭ (ਉਦਰ) ਦੇ ਪਾਣੀ (ਉਦਕ) ਵਿਚ ਸਾਡਾ ਸਰੀਰ (ਤਨ) ਤੇ ਦਸ ਦਰਵਾਜ਼ੇ ਬਣਾਉਂਦਾ ਹੈ, ਕਛੂ–ਕੰਭੀ (ਕੁਮੀ) ਦੇ ਬੱਚਿਆਂ ਦੀ ਪਾਲਨਾ ਕਰਦਾ ਹੈ ਜਿਹੜੇ ਬਾਹਰ ਰੇਤ ਤੇ ਰਹਿੰਦੇ ਹਨ ਅਤੇ ਆਪਣੀ ਖੁਰਾਕ (ਖੀਰ ਲਈ) ਉਡ ਨਹੀ ਸਕਦੇ ਹਨ (ਪੰਖ), ਅਤੇ ਪੱਥਰ ਅੰਦਰ ਕੀੜੇ (ਪਾਖਣਿ ਕੀਟੁ) ਨੂੰ ਪਾਲਦਾ ਹੈ ਜਿਸ ਨੂੰ ਬਾਹਰ ਨਿਕਲਣ ਦਾ ਕੋਈ ਰਾਹ ਨਹੀ। ਇਸ ਲਈ ਭਗਤ ਜੀ ਕਹਿੰਦੇ ਹਨ ਕਿ ਆਪਣੀਆਂ ਲੋੜਾਂ ਦੀ ਪੂਰਤੀ ਕਾਰਣ ਡਰਣ ਦੀ ਲੋੜ ਨਹੀ। ਸ਼ਬਦ ਇਦਾਂ ਹੈ :

*–ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ।*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ।੧।*
*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ।*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ।੨।*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ।*
*ਕਹੈ ਧੰਨਾ ਪੂਰਨ ਤਾਹੂ ਕੋ, ਮਤ ਰੇ ਜੀਅ ਡਰਾਂਹੀ।੩।੩। (੪੮੮)*

'ਗੋਪਾਲ ਤੇਰਾ ਆਰਤਾ' ਵਾਲਾ ਸ਼ਬਦ ਭਗਤ ਦੇ ਮਨ ਦੀ ਪਹਿਲੀ ਦਸ਼ਾ ਦਰਸਾਂਦਾ ਹੈ ਅਤੇ ਦੂਸਰਾ ਸ਼ਬਦ 'ਮਤ ਰੇ ਜੀਅ ਡਰਾਂਹੀ।'ਮਨ ਦੀ ਗਿਆਨ ਪ੍ਰਾਪਤੀ ਦੇ ਬਾਅਦ ਦੀ। ਭਗਤ ਜੀ ਨੂੰ ਯਕੀਨ ਹੋ ਜਾਂਦਾ ਹੈ ਕਿ ਵਾਹਿਗੁਰੂ ਜੋ ਵੀ ਕਰਦਾ ਹੈ ਠੀਕ ਹੀ ਕਰਦਾ ਹੈ ਅਤੇ ਇਸ ਲਈ ਆਪਣੇ ਵਲੋਂ ਕੋਈ ਮੰਗ ਕਰਨੀ ਬਚਪਨਾ ਹੈ, ਅਗਿਆਨਤਾ ਹੈ। ਇਛਾ ਤੋਂ ਅਨ–ਇਛਾ ਦਾ, ਮੰਗ ਤੋਂ ਅਮੰਗ ਦਾ ਸਫਰ ਲੰਬਾ ਹੈ। ਇਸ ਨੂੰ ਸਮਝਣ ਦੀ ਲੋੜ ਹੈ।

**੧੦. *ਸਰੀਰ ਦੀ ਲੋੜ* :** ਸਰੀਰ ਦੀ ਲੋੜ ਹੈ, ਮਨ ਦੀ ਇਛਾ ਹੈ ਅਤੇ ਆਤਮਾ ਦੀ ਤਾਂਘ ਹੈ। ਸਰੀਰ ਦੀਆਂ ਲੋੜਾਂ ਪ੍ਰਭੂ ਪੂਰੀਆਂ ਕਰਦਾ ਹੈ, ਆਤਮਾ ਦੀ ਤਾਂਘ ਸਾਨੂੰ ਪੂਰੀ ਕਰਨੀ ਪੈਂਦੀ ਹੈ ਅਤੇ ਮਨ ਦੀਆਂ ਇਛਾਵਾਂ ਕੋਈ ਵੀ ਪੂਰੀਆਂ ਨਹੀ ਕਰ ਸਕਦਾ–ਅਸੀ ਪੂਰੀਆਂ ਕਰ ਨਹੀ ਸਕਦੇ, ਪ੍ਰਭੂ ਪੂਰੀਆਂ ਹੋਣ ਨਹੀ ਦਿੰਦਾ।

ਸਰੀਰ ਦੀਆਂ ਲੋੜਾਂ ਉਹ ਹਨ ਜਿਹੜੀਆਂ ਮਨੁੱਖ ਨੂੰ ਜੀਊਣ ਲਈ ਅਤਿਅੰਤ ਜ਼ਰੂਰੀ ਹਨ। ਰੋਟੀ ਦੀ ਲੋੜ ਪਰਮ-ਅਵਸ਼ੱਕ ਹੈ, ਕਪੜੇ ਦੀ ਲੋੜ ਅਤਿ-ਅਵਸ਼ਕ ਹੈ ਅਤੇ ਮਕਾਨ ਦੀ ਲੋੜ ਅਵਸ਼ਕ ਹੈ। ਰੋਟੀ ਬਿਨਾਂ ਮਨੁੱਖ ਜੀਊਂਦਾ ਨਹੀ ਰਹਿ ਸਕਦਾ, ਕਪੜੇ ਬਿਨਾਂ ਨੰਗਾ ਰਹਿਣ ਤੇ ਗਰਮੀ-ਸਰਦੀ ਸਹਿਣ ਦੀ ਆਦਾਤ ਮਨੁੱਖ ਪਾ ਸਕਦਾ ਹੈ ਅਤੇ ਘਾਸ-ਫੂਸ ਦੀ ਝੁੰਗੀ ਬਣਾ ਕੇ ਮਨੁੱਖ ਜੀ ਸਕਦਾ ਹੈ। 'ਰੋਟੀ, ਕੱਪੜਾ, ਮਕਾਨ' ਹੀ ਮਨੁੱਖ ਦੀ ਪ੍ਰਮੁੱਖ ਲੋੜ ਹੈ।

ਪ੍ਰਭੂ ਨੇ ਇਨ੍ਹਾਂ ਲੋੜਾਂ ਦਾ ਪੂਰਾ ਬੰਦੋਬਸਤ ਕੀਤਾ ਹੋਇਆ ਹੈ। ਪ੍ਰਭੂ ਵਲੋਂ ਅਨਾਜ ਭਰਪੂਰ ਮਿਲਦਾ ਹੈ। ਪਰ ਜੇ ਮਨੁੱਖ ਖੇਤੀ ਵਿਚ ਅਨਾਜ ਦੀ ਥਾ ਕਮਰਸ਼ਲ ਫਸਲਾਂ ਉਗਾਉਣ ਲੱਗੇ ਤਾਂ ਕਾਸ਼ਤਕਾਰ ਕੋਲ ਪੈਸਾ ਵੱਧ ਜਾਏਗਾ ਪਰ ਅਨਾਜ ਦੀ ਥੁੜ ਹੋ ਜਾਏਗੀ। ਇਦਾਂ ਹੀ ਜੇ ਵਪਾਰੀ ਉਪਜਿਆ ਅਨਾਜ ਨਸ਼ਟ ਕਰ ਦੇਵੇ ਜਾਂ ਗੁਦਾਮਾਂ ਵਿਚ ਬੰਦ ਕਰ ਦੇਵੇ (ਤਾਂ ਕਿ ਬਹੁਤਾ ਲਾਭ ਉਠਾ ਸਕੇ) ਤਾਂ ਵੀ ਅਨਾਜ ਦੀ ਉਪਲਬਧੀ ਘਟ ਜਾਂਦੀ ਹੈ। ਕਈ ਵਾਰੀ ਸਰਕਾਰ ਵਲੋਂ ਕਾਸ਼ਤਕਾਰੀ ਲਈ ਲੋੜੀਦੀ ਸਹਾਇਤਾ ਨਹੀ ਮਿਲਦੀ। ਫਲਸਰੂਪ, ਧਰਤੀ ਤੇ ਪਾਣੀ ਹੁੰਦੇ ਹੋਏ ਵੀ ਅਨਾਜ ਦੀ ਥੁੜ ਬਣੀ ਰਹਿੰਦੀ ਹੈ। ਸਾਡੇ ਦੇਸ਼ ਦੀ ੪੦ ਪ੍ਰਤੀਸ਼ਤ ਆਬਾਦੀ ਨੂੰ ਢਿੱਡ ਭਰ ਕੇ ਖਾਣਾ ਨਹੀ ਮਿਲਦਾ। ਘਟ ਖੁਰਾਕ ਕਾਰਣ ਆਦਮੀ ਕਈ ਪ੍ਰਕਾਰ ਦੀਆਂ ਬੀਮਾਰੀਆਂ ਦਾ ਸ਼ਿਕਾਰ ਹੋ ਜਾਂਦੇ ਹਨ ਅਤੇ ਮਰ ਜਾਂਦੇ ਹਨ।ਅਸੀ ਪਾਣੀ ਨੂੰ ਮੈਲਾ ਕਰ ਦੇਂਦੇ ਹਾਂ ਤੇ ਹਵਾ ਨੂੰ ਗੰਦਾ।ਇਸ ਨਕਲੀ ਥੁੜ ਲਈ ਅਤੇ ਹਾਨੀਕਾਰਕ ਵਾਤਾਵਰਣ ਲਈ ਮਨੁਖ ਜਿੰਮੇਵਾਰ ਹੈ, ਰਬ ਨਹੀ।ਉਹ ਤਾਂ ਸਭ ਦਾ ਪਾਲਨ ਕਰਦਾ ਹੈ, ਸਭ ਦੇ ਜਨਮ ਤੋਂ ਪਹਿਲਾਂ ਹੀ ਰਿਜ਼ਕ ਪਹੁੰਚਾ ਦੇਂਦਾ ਹੈ-ਸਿਰਿ ਸਿਰਿ ਰਿਜਕੁ ਸੰਬਾਹੇ ਠਾਕਰ ਕਾਹੇ ਮਨ ਭਉ ਕਰਿਆ (੧੦)

ਇਸੇ ਲਈ ਸਾਰੇ ਧਰਮਾਂ ਵਿਚ ਵਿਧਾਨ ਹੈ ਕਿ ਭੁਖੇ-ਨੰਗੇ ਨੂੰ ਦਾਨ ਦਿਉ, ਭਿਖ ਦਿਉ।ਗੁਰਮਤਿ ਵੀ ਦੇਣ ਦੀ ਸਫਾਰਸ਼ ਕਰਦੀ ਹੈ (ਘਾਲਿ ਖਾਇ ਕਿਛੁ ਹਥਹੁ ਦੇਹਿ) ਪਰ ਦਾਨ ਜਾਂ ਭਿਖ ਦੀ ਤਰ੍ਹਾਂ ਨਹੀ।ਗੁਰਮਤਿ ਹੈ ਕਿ ਗਰੀਬ ਸਾਡੀ ਖੁਸ਼ਹਾਲੀ ਦਾ ਸਾਂਝੀਵਾਲ ਹੈ, ਉਹ ਇਸ ਦਾ ਹਿਸੇਦਾਰ ਹੈ-

*—ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ (੯੭)*

ਗੁਰੂਆਂ ਵਲੋ ਚਲਾਏ ਲੰਗਰ, ਛਬੀਲਾਂ ਇਸੇ ਉਪਦੇਸ਼ ਨੂੰ ਅਮਲ ਵਿਚ ਲਿਆਣ ਲਈ ਹਨ। ਮਨੁਖੀ ਲੋੜਾ ਥੋੜੀਆਂ ਹਨ ਅਤੇ ਇਨ੍ਹਾਂ ਨੂੰ ਸਹਜੇ ਹੀ ਪੂਰਾ ਕੀਤਾ ਜਾ ਸਕਦਾ ਹੈ ਜੇ ਅਸੀ ਲਾਲਚਪੁਣਾ ਛਡ ਦੇਈਏ।

ਪਰ ਇਹ ਸਰੀਰਕ ਲੋੜਾਂ ਨ ਘਟਾਈਆਂ ਜਾ ਸਕਦੀਆਂ ਹਨ ਨਾ ਵਧਾਈਆਂ ਜਾ ਸਕਦੀਆਂ ਹਨ। ਮਸਲਨ, ਅੱਨ ਸਰੀਰ ਦੀ ਲੋੜ ਹੈ। ਜੇ ਇਸ ਦਾ ਖਾਣਾ ਘਟ ਕਰੋ ਤਾਂ ਇਹ ਸਰੀਰ ਦੀ ਚਰਬੀ ਖਾ ਕੇ ਆਪਣਾ ਨਿਰਵਾਹ ਕਰਨ ਲਗਦਾ ਹੈ। ਜੇ ਖਾਣਾ ਬਿਲਕੁਲ ਬੰਦ ਕਰ ਦਿਉ ਤਾਂ ਮਨੁਖ ਕੋਲ ਜੀਊਦੇ ਰਹਿਣ ਲਈ ਸਿਰਫ ੧੦੦ ਕੁ ਦਿਨਾਂ ਦਾ ਹੀ ਸਟਾਕ ਹੁੰਦਾ ਹੈ। ਬਿਨਾਂ ਖਾਧੇ ਕੋਈ ਆਮ ਮਨੁਖ ਇਸ ਤੋਂ ਵਧ ਨਹੀ ਜੀ ਸਕਦਾ। ਬਿਨਾਂ ਪਾਣੀ ਕੋਈ ਤਿਨ ਦਿਨ ਵੀ ਨਹੀ ਜੀ ਸਕਦਾ। ਇਸ ਲਈ ਸਰੀਰਕ ਲੋੜ ਨੂੰ ਘਟਾਣਾ, ਮੌਤ ਨੂੰ ਨਿਉਤਾ ਦੇਣਾ ਹੈ। ਇਸੇ ਲਈ ਗੁਰਬਾਣੀ ਕਹਿੰਦੀ ਹੈ ਕਿ ਅੰਨ ਨ ਛਡੋ, ਬਤਸਰ ਨ ਤਿਆਗੋ, ਨੰਗੇ ਪੈਰੀ ਨ ਫਿਰੋ, ਹਾਨੀਕਾਰਕ ਖਾਣਾ ਨ ਖਾਉ, ਆਦਿ। ਸਾਨੂੰ ਰੋਜ਼ ਆਸਾ ਦੀ ਵਾਰ ਵਿਚ ਦ੍ਰਿੜ ਕਰਵਾਇਆ ਜਾਂਦਾ ਹੈ–

*—ਅੰਨ ਨ ਖਾਇਆ ਸਾਦੁ ਗਵਾਇਆ। ਬਹੁ ਦੁਖੁ ਪਾਇਆ ਦੂਜਾ ਭਾਇਆ।*
*—ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ।*
*—ਪਗ ਉਪੇਤਾਣ ਆਪਣਾ ਕੀਆ ਕਮਾਣਾ।*
*—ਅਲੁ ਮਲੁ ਖਾਈ ਸਿਰਿ ਛਾਈ ਪਾਈ। ਮੂਰਖਿ ਅੰਧੈ ਪਤਿ ਗਵਾਈ। (੪੬੭)*

ਇਦਾਂ ਦੀ ਸਰੀਰਕ ਲੋੜਾਂ ਵਧਾਈਆ ਵੀ ਨਹੀ ਜਾ ਸਕਦੀਆਂ। ਲੋੜ ਤੋ ਵਧ ਖਾਣਾ ਰਬੀ ਨੇਮ ਦੇ ਵਿਰੁਧ ਹੈ ਅਤੇ ਦੁਖ, ਬੀਮਾਰੀ ਤੇ ਮੌਤ ਦਾ ਕਾਰਣ ਬਣਨਾ ਹੈ। ਗੁਰਮਤਿ ਸਹਿਜ ਦਾ ਉਪਦੇਸ ਕਰਦੀ ਹੈ।

੧੧ ਮਨ ਦੀਆਂ ਇਛਾਵਾਂਯ–ਇਛਾਂ ਇਕ ਸੁਪਨਾ ਹੈ ਜਿਸ ਨੂੰ ਨ ਪੂਰਾ ਕੀਤਾ ਜਾ ਸਕੀਦਾ ਹੈ ਨ ਦਬਾ ਸਕੀਦਾ। ਅਸੀ ਉਸੇ ਨੂੰ ਹੀ ਦਬਾ ਸਕਦੇ ਹਾਂ ਜਿਸ ਦਾ ਕੋਈ ਵਜੂਦ ਹੋਏ। ਅਸੀ ਹਵਾ, ਪਾਣੀ, ਦਰਬ, ਸਰੀਰ ਆਦਿ ਨੂੰ ਦਬਾ ਸਕਦੇ ਹਾਂ ਕਿਉਕਿ

ਇਨ੍ਹਾਂ ਦਾ ਵਜੂਦ ਹੈ। ਪਰ ਜਿਸ ਦਾ ਕੋਈ ਪ੍ਰਗਟ ਰੂਪ ਨਹੀ, ਉਸ ਨਾਲ ਕਿਦਾਂ ਲੜੋਗੇ ਅਤੇ ਉਸ ਨੂੰ ਕਿਦਾਂ ਦਬਾਉਗੇ। ਲੋੜ ਹੈ ਸਿਰਫ ਇਛਾਵਾਂ ਦਾ ਸੁਪਨਈ ਰੂਪ ਪਛਾਨਣਾ ਅਤੇ ਸੁਪਨੇ ਤੋ ਜਾਗਣਾ। ਵਾਸਤਿਵਤਾ ਸੁਪਨੇ ਵਿਚ ਨਹੀ ਸੁਪਨੇ ਤੋ ਜਾਗਣ ਨਾਲ ਆਂਦੀ ਹੈ। ਜਾਗਣ ਬਾਦ, ਜੋ ਸੁਪਨੇ ਵਿਚ ਦੇਖਿਆ ਸੀ ਉਸ ਨੂੰ ਨ ਪਾਣ ਦੀ ਇਛਾ ਰਹਿੰਦੀ ਹੈ ਨ ਦਬਾਣ ਸੀ। ਇਛਾਵਾਂ ਦੇ ਸੁਪਨਿਆਂ ਵਿਚ ਰਹਾਂਗੇ ਤਾਂ ਉਨ੍ਹਾਂ ਦੀ ਅਪੂਰਤੀ ਕਾਰਣ ਦੁਖੀ ਰਹਾਂਗੇ। ਇਕ ਰਾਜਾ ਸੁਪਨੇ ਵਿਚ ਭਿਖਾਰੀ ਬਣ ਜਾਂਦਾ ਹੈ ਅਤੇ ਬਹੁਤ ਦੁਖੀ ਹੁੰਦਾ ਹੈ। ਪਰ ਜਾਗਣ ਤੇ ਉਸ ਨੂੰ ਆਪਣਾ ਅਸਲੀ ਰੂਪ (ਰਾਜਾ) ਦਿਸ ਪੈਂਦਾ ਹੈ। ਫਿਰ ਉਸ ਨੂੰ ਨਾ ਭਿਖਾਰੀ ਪੁਣਾ ਮਿਟਾਲ ਲਈ ਕੁਝ ਕਰਨਾ ਪੈਂਦਾ ਹੈ ਨ ਭਿਖਾਰੀ ਪਣੇ ਦੇ ਦੁਖ ਨੂੰ ਸਹਿਣ/ਦਬਾਣ ਲਈ। ਇਸ ਕਹਾਣੀ ਦਾ ਗੁਰਬਾਣੀ ਵਿਚ ਵੀ ਜਿਕਰ ਆਂਦਾ ਹੈ–

***–ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ।***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ।*** (੬੫੭)

ਜੇ ਕੋਈ ਭਿਖਾਰੀ ਸੁਪਨੇ ਵਿਚ ਪ੍ਰਧਾਨ ਮੰਤਰੀ ਬਣ ਵੀ ਜਾਏ ਤਾਂ ਵੀ ਹਾਸਲ ਕੁਝ ਨਹੀ ਕਿਉਂਕਿ ਸੁਪਨਾ ਟੁਟਣ ਤੇ ਉਹ ਭਿਖਾਰੀ ਹੀ ਰਹੇਗਾ। ਜੀਵਨ ਦੀਆਂ ਪ੍ਰਾਪਤੀਆਂ ਵੀ ਸੁਪਨੇ ਤੋਂ ਵਧ ਕੁਝ ਨਹੀ। ਇਸ ਰਾਹੀ ਪ੍ਰਪਤ ਕੁਝ ਨਹੀ ਹੁੰਦਾ ਬਲਕਿ ਕਈ ਵਾਰੀ ਦੁਖ ਹੀ ਹੁੰਦਾ ਹੈ। ਇਕ ਲਿਖਾਰੀ ਵੋਲਟਾਇਰ (VOLTAIR) ਪ੍ਰਸਿਧੀ ਚਾਹੁੰਦਾ ਸੀ। ਰਬ ਨੇ ਉਸ ਦੀ ਸੁਣ ਲਈ। ਉਹ ਇਕ ਪ੍ਰਸਿਧ ਲਿਖਾਰੀ ਤੇ ਵਿਚਾਰਕ ਹੋ ਗਿਆ। ਫਰਾਂਸ ਵਿਚ ਮਾਨਿਤਾ ਸੀ ਕਿ ਜੇ ਕਿਸੇ ਪ੍ਰਸਿਧ ਆਦਮੀ ਦੇ ਕਪੜੇ ਦੀ ਚੀਥੜੀ ਕਿਸੇ ਬੱਚੇ ਦੇ ਕਪੜੇ ਨੂੰ ਲਾ ਦਿਤੀ ਜਾਏ ਤਾਂ ਉਹ ਬੱਚਾ ਵੀ ਪ੍ਰਸਿਧ ਹੋ ਜਾਂਦਾ ਹੈ। ਇਸ ਵਿਸ਼ਵਾਸ਼ ਅਧੀਨ ਲੋਕੀ ਵੋਲਟਾਇਰ ਦੇ ਕਪੜੇ ਪਾੜ ਦੇ ਉਸ ਨੂੰ ਨੰਗਾ ਕਰ ਦੇਂਦੇ ਸਨ। ਉਸ ਦਾ ਘਰੋਂ ਬਾਹਰ ਨਿਕਲਣਾ ਦੁਰਭਰ ਹੋ ਗਿਆ ਸੀ। ਜਦੋ ਉਹ ਪ੍ਰਸਿਧ ਨਹੀ ਸੀ ਤਾ ਦੁਖੀ ਸੀ, ਹੁਣ ਪ੍ਰਸਿਧ ਹੈ ਤਾਂ ਵੀ ਦੁਖੀ ਹੈ। ਇਦਾਂ ਹੀ, ਇਛਾਵਾਂ ਪੂਰੀਆਂ ਨ ਹੋਣ ਜਾਂ ਹੋ ਜਾਣ, ਦੋਹਾਂ ਸੂਰਤਾਂ ਵਿਚ ਉਹ ਦੁਖੀ ਹੀ ਰਹਿੰਦਾ ਹੈ। ਇਸ ਰਹਿਸ ਨੂੰ ਸਮਝ ਲੈਣ ਦੀ ਲੋੜ ਹੈ।

ਮਨ ਦੀਆਂ ਕਈ ਇਛਾਵਾਂ ਮੂਰਖਤਾਂ ਭਰੀਆਂ ਹੁੰਦੀਆਂ ਹਨ। ਕੋਈ ਗਿੱਨੀ-ਬੁੱਕ (GUINESS BOOK OF RECORD) ਵਿਚ ਆਪਣਾ ਨਾ ਲਿਖਾਣਾ ਚਾਹੁੰਦਾ ਹੈ। ਉਹ ਕੋਈ ਨਵੀ ਗਲ ਕਰਨਾ ਚਾਹੁੰਦਾ ਹੈ ਜਾਂ ਪਹਿਲਾਂ ਕਿਸੇ ਰਾਹੀ ਕਿਤੀ ਗਲ ਤੋ ਵਧ ਕਰਕੇ ਕਰਨਾ ਚਾਹੁੰਦਾ ਹੈ। ਇਕ ਆਦਮੀ ਉਲਟੇ ਪੈਰੀ ਚਲਦਾ ਹੈ ਅਤੇ ਆਪਣਾ ਉਲਟਾ ਚਲਣ ਦਾ ਨਵਾਂ ਰਿਕਾਰਡ ਬਨਾਣਾ ਚਾਹੁੰਦਾ ਹੈ। ਉਹ ਸ਼ੀਸ਼ੇ ਰਾਂਹੀ ਸੜਕ ਦੇਖ ਕੇ ਉਲਟਾ ਚਲਦਾ ਹੈ। ਕੋਈ ੩੦੦ ਜੋੜੇ ਲੰਬਾ ਚੁੰਮਣ ਦਾ ਰਿਕਾਰਡ ਬਨਾਣਾ ਚਾਹੁੰਦੇ ਹਨ। ਇਕ ਜੋੜਾ ਤੀਹ ਘੰਟੇ ਪੰਨਾਤਲੀ ਮਿੰਟ ਦਾ ਰਿਕਾਰਡ ਬਣਾਦਾ ਹੈ। ਇਹ ਕਿਦਾਂ ਦੀ ਇਛਾ ਹੈ ਅਤੇ ਇਸ ਦੀ ਕੀ ਪ੍ਰਾਪਤੀ ਹੈ! ਪਰ ਮਨ ਕਈਆਂ ਰੰਗ-ਬਿਰੰਗੀਆਂ ਇਛਾਵਾਂ ਕਰਦਾ ਜਾਂਦਾ ਹੈ।

ਪਰ ਇਹ ਛੇਤੀ ਹੀ ਪੁਰਾਣੇ ਤੋ ਉਭ ਜਾਦਾ ਹੈ ਕੁਝ ਨਵਾਂ ਚਾਹੁੰਦਾ ਹੈ। ਮਨ-ਚਾਹੀ ਚੀਜ ਮਿਲਦੇ ਹੀ ਪੁਰਾਣੀ ਹੋ ਜਾਂਦੀ ਹੈ। ਇਕ ਲਖ ਚਾਹੀਦਾ ਸੀ, ਮਿਲ ਗਿਆ ਪਰ ਮਿਲਣ ਦੀ ਖੁਸ਼ੀ ਨਹੀ। ਇਹ ਇਛਾ ਪੁਰਾਣੀ ਹੋ ਗਈ। ਫੌਰਨ ਮਨ ਪੰਜ ਲਖ ਹਾਸਲ ਕਰਨ ਲਈ ਭਜ ਪੈਂਦਾ ਹੈ। ਇਸ ਨੂੰ ਹਰ ਸਮੇ ਨਵਾਂ ਮਕਾਨ, ਨਵੀ ਕਾਰ, ਨਵਾਂ ਫਰਨੀਚਰ, ਨਵੇ ਬਰਤਨ ਚਾਹੀਦੇ ਹਨ। ਦਾਲ-ਚਾਵਲ ਕਾਫੀ ਨਹੀ, ਇਸ ਨੂੰ ਚੀਨੀ, ਇਟਲੀ, ਯੋਰਪੀ, ਵਿਲਾਇਤੀ, ਅਫਰੀਕੀ ਖਾਣੇ ਚਾਹੀਦੇ ਹਨ। ਬਚਿਆਂ ਦਾ ਕੇਸਾਂ ਦੀ ਬੇਅਦਬੀ ਕਰਨਾ ਮਨ ਦੀ ਨਵੀਨਤਾ ਦੀ ਮੰਗ ਕਾਰਣ ਹੈ। ਉਸ ਨੂੰ ਸਿਖ ਧਰਮ ਪਿਆਰਾ ਨਹੀ, ਸਿਖ ਕਲਚਰ ਪਿਆਰਾ ਨਹੀ। ਉਸ ਨੂੰ ਕੁਝ ਵੀ ਪੁਰਾਣਾ ਪਿਆਰਾ ਨਹੀ ਭਾਂਵੇ ਉਹ ਕਿਨਾ ਹੀ ਅੱਛਾ ਹੋਏ। ਸਿਖ ਧਰਮ ਦੀ ਘਟ-ਜਾਣਕਾਰੀ, ਗੈਰ-ਮੱਤੀ ਪ੍ਰਚਾਰ, ਨਵੀਨਤਾ ਦੀ ਮੰਗ, ਮਾਂ-ਪਿਉ ਦੀ ਲਾਪ੍ਰਵਾਹੀ, ਨਉ ਜਵਾਨਾਂ ਵਿਚ ਸਿਖੀ ਤੋ ਦੂਰ ਜਾਣ ਦੀ ਇਛਾ ਪ੍ਰਗਟ ਕਰਦੀ ਹੈ। ਜੇ ਇਦਾਂ ਦੀਆਂ ਕੁ-ਇਛਾਵਾਂ ਨੂੰ ਰੋਕ ਨ ਪਾਈ ਗਈ ਤਾਂ ਇਹ ਭਿਆਨਕ ਜੰਗਲੀ ਅੱਗ ਵਾਂਗ ਵੱਧਦੀ ਜਾਏਗੀ ਅਤੇ ਪੰਥ ਦਾ ਭਵਿਖ ਧੁੰਦਲਾ ਕਰ ਦੇਵੇਗੀ। ਇਕ ਸਿਆਣੇ ਅਨੁਸਾਰ ਪੰਜਾਬ ਦੀਆਂ ਵੱਡੀਆਂ ਜਮਾਤਾਂ ਦੇ ਸਿਰਫ ੨੦ ਪ੍ਰਤੀ ਸ਼ਦ ਸਿਖ ਲੜਕੇ ਹੀ ਕੇਸਾਧਾਰੀ ਹਨ।

ਮਨ ਦੀਆਂ ਇਛਾਵਾਂ ਵਧਦੀਆਂ ਜਾਂਦੀਆਂ ਹਨ। ਜਿਨੀ ਕਿਸੇ ਦੀਆਂ ਇਛਾਵਾਂ ਜਿਆਦਾ ਹੋਣ ਗੀਆਂ, ਉਹ ਉਨ੍ਹਾ ਹੀ ਮੌਤ ਤੋ ਡਰੇਗਾ। ਕਿਉਂ? ਇਛਾਵਾਂ ਦੀ ਪੂਰਤੀ ਲਈ ਸਮੇ ਚਾਹੀਦਾ ਹੈ, ਪਰ ਸਾਡੇ ਕੋਲ ਸਮਾਂ ਹਮੇਸ਼ਾ ਥੁੜ ਜਾਂਦਾ ਹੈ। ਇਛਾਵਾਂ ਅਸੀਮ ਹਨ, ਪਰ ਜੀਵਨ ਸੀਮਤ ਹੈ। ਇਸ ਜੀਵਨ ਵਿਚ ਕਿਨਾਂ ਵੀ ਭਜ-ਦੌੜ ਲਉ, ਇਛਾਵਾਂ ਅਪੂਰਨ ਹੀ ਰਹਿ ਜਾਂਦੀਆਂ ਹਨ। ਇਛਾਵਾਂ ਦੀ ਵਾਧ ਤੇ ਸਮੇ ਦੀ ਘਾਟ, ਸਾਨੂੰ ਇਨ੍ਹਾਂ ਦੀ ਜਿਆਦਾ ਤੋ ਜਿਆਦਾ ਪੂਰਤੀ ਲਈ ਭਜਾਈ ਰਖਦੀ ਹੈ। ਆਦਮੀ ਥਕ ਹਾਰ ਕੇ ਦਮ ਤੋੜ ਦੇਂਦਾ ਹੈ ਪਰ ਇਹ ਇਛਾਵਾਂ ਅਧੂਰੀਆਂ ਹੀ ਰਹਿ ਜਾਂਦੀਆਂ ਹਨ।

ਇਛਾਵਾਂ ਉਸ ਬਾਲਟੀ ਵਾਂਗ ਹਨ ਜਿਸ ਦਾ ਤਲਾ ਛਾਨਣੀ ਵਾਂਗ ਹੈ। ਸਾਡਾ ਧਿਆਨ ਇਸ ਪਾਸੇ ਜਾਂਦਾ ਨਹੀ। ਅਸੀ ਇਸ ਬਾਲਟੀ ਨੂੰ ਭਰਨ ਦੀ ਕਿਨੀ ਕੋਸ਼ਿਸ਼ ਕਰੀਏ ਇਹ ਨਹੀ ਭਰੇਗੀ। ਅਸੀ ਜੋ ਭਰਾਂਗੇ ਉਹ ਛਨਣੀ ਵਿਚੋ ਵਗ ਜਾਏਗਾ ਅਤੇ ਇਛਾ ਦੀ ਬਾਲਟੀ ਸਦਾ ਹੀ ਖਾਲੀ ਰਹੇਗੀ। ਇਸ ਦਸ਼ਾ ਨੂੰ ਗੁਰਬਾਣੀ ਵਿਚ ਮ੍ਰਿਗ-ਤ੍ਰਿਸ਼ਨਾ ਦਾ ਨਾਂ ਦਿਤਾ ਗਿਆ ਹੈ ਹਿਰਨ (ਮ੍ਰਿਗ) ਆਪਣੇ ਅੰਦਰੋ ਆਂਦੀ ਖੁਸ਼ਬੋ ਨੂੰ ਭਨਣ ਲਈ (ਤ੍ਰਿਸ਼ਨਾ) ਚਾਰੋ-ਪਾਸੇ ਭਜਦਾ ਰਹਿੰਦਾ ਹੈ ਪਰ ਇਸ ਦੀ ਇਹ ਇਛਾ ਕਦੀ-ਪੂਰੀ ਨਹੀ ਹੁੰਦੀ। ਇਹ ਆਪਣੇ ਅੰਦਰ ਝਾਤੀ ਨਹੀ ਮਾਰਦਾ। ਗੁਰਬਾਣੀ ਦਸਦੀ ਹੈ-

*-ਮ੍ਰਿਗ ਤ੍ਰਿਸਨਾ ਅਰੁ ਸੁਪਨਾ ਮਨੋਰਥ ਤਾ ਕਛੁ ਨ ਵਡਾਈ।*
*ਰਾਮ ਭਜਨ ਬਿਨੁ ਕਾਮਿਨ ਆਵਸਿ ਸੰਗਿ ਨ ਕਾਹੂ ਜਾਈ। (੬੧੫)*
*-ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ ਦ੍ਰਮ ਛਾਇਆ ਰੰਗਿ ਰਾਤ। (੧੧੨੦)*

ਪਰ ਜਿਸ ਦੀ ਨਜ਼ਰ ਬਾਲਟੀ ਦੇ ਤਲੇ ਵਲ ਚਲੀ ਗਈ, ਉਸ ਨੇ ਇਛਾਵਾਂ ਦਾ ਭਰਮ ਜਾਲ ਦੇਖ ਲਿਆ। ਉਹ ਸੁਪਨੇ ਤੇ ਜਾਗ ਗਿਆ। ਉਹ ਇਛਾਵਾ ਦੇ ਮਗਰ ਦੌੜਨਾ ਬੰਦ ਕਰ ਦੇਂਦਾ ਹੈ। ਕਿਉਂਕਿ ਉਸ ਦੀ ਇਛਾ ਨਹੀ, ਉਸ ਨੂੰ ਇਨ੍ਹਾਂ ਦੀ ਪੂਰਤੀ ਲਈ ਸਮੇ ਦੀ ਲੋੜ ਨਹੀ। ਜਿਸ ਨੂੰ ਸਮੇ ਦੀ ਲੋੜ ਨਹੀ, ਉਸ ਨੂੰ ਮੌਤ ਤੋ ਕੀ ਡਰ। ਉਹ ਜੀਵਨ ਮੁਕਤ ਹੋ ਗਿਆ। ਸਰੀਰ ਤੇ ਮਨ ਦੀ ਉਸ ਉਪਰ ਪਕੜ ਨਹੀ ਰਹਿੰਦੀ। ਉਸ ਦੀ ਯਾਤਰਾ ਸਮਾਪਤ ਹੋ ਗਈ। ਉਹ ਜਨਮ ਮਰਣ ਦੇ ਗੇੜ ਤੋ ਮੁਕਤ ਹੋਗਿਆ।

ਸਮੇ ਤੇ ਸਥਾਨ ਦੀ ਲੋੜ ਇਛਾ ਦੀ ਪੂਰਤੀ ਲਈ ਲੋੜੀਦੀ ਹੁੰਦੀ ਹੈ। ਇਛਾ ਰਹਿਤ ਇਨਾਂ (TIME AND SPACE) ਤੋ ਪਰ੍ਹੇ ਚਲਾ ਜਾਂਦਾ ਹੈ। ਇਛਾ-ਰਹਿਤ ਮਨੁਖ ਦਾ ਸਰੀਰ ਉਸ ਘੜੀ ਵਾਂਗ ਹੈ ਜਿਹੜੀ ਚਲਦੀ ਹੈ, ਪਰ ਜਿਸ ਦੀਆਂ ਵਕਤ ਦਰਸਾਣ ਵਾਲੀਆਂ ਸੂਈਆਂ ਨਹੀ। ਉਸ ਦਾ ਸਰੀਰ ਟਿਕ ਟਿਕ ਤਾਂ ਕਰਦਾ ਰਹਿੰਦਾ ਹੈ ਪਰ ਉਸ ਨੂੰ ਸਮੇਂ ਜਾਨਣ ਦੀ ਲੋੜ ਨਹੀ ਰਹਿੰਦੀ। ਉਸ ਲਈ ਸਭ ਸਮੇ ਬਰਾਬਰ ਹੈ। ਉਸ ਦਾ ਸਰੀਰ ਅਜ ਟਿਕ ਟਿਕ ਬੰਦ ਕਰ ਦੇਵੇ ਜਾਂ ਕਲ, ਉਸ ਨੂੰ ਕੋਈ ਫਰਕ ਨਹੀ ਪੈਂਦਾ ਕਿਉਂਕਿ ਉਸ ਲਈ ਸਮੇ ਦੀ ਲੋੜ ਮੁਕ ਗਈ ਹੈ।

ਇਦਾਂ ਹੀ ਮਨ ਦੀਆਂ ਇਛਾਵਾਂ ਘਟਾਈਆਂ ਵੀ ਜਾ ਸਕਦੀਆਂ ਹਨ, ਜ਼ੋਰ ਜ਼ਬਰਦਸਤੀ ਕਰਕੇ। ਪਰ ਇਹ ਠੀਕ ਢੰਗ ਨਹੀ। ਗੁਰਮਤਿ ਹੈ ਕਿ ਇਸ ਮ੍ਰਿਗ ਤ੍ਰਿਸ਼ਨਾ ਨੂੰ ਸਮਝੋ, ਮਾਇਆ ਜਾਲ ਨੂੰ ਪਛਾਣੋ, ਸੁਪਨੇ ਤੋ ਜਾਗੋ। ਇਛਾਵਾਂ ਦਬਾਉਗੇ ਤਾਂ ਉਹ ਫਿਰ ਉਭਰ ਆਉਣਗੀਆਂ। ਇਹੀ ਕਾਰਣ ਹੈ ਕਿ ਜਿਹੜੇ ਸਾਧੂ-ਸੰਤ ਜ਼ਬਰਦਸਤੀ ਕਾਮ-ਵਾਸਨਾਂ ਨੂੰ ਦਬਾਂਦੇ ਹਨ ਉਹ ਮੂੰਹ ਦੇ ਬਲ ਗਿਰਦੇ ਹਨ। ਸਾਡੇ ਧਰਮ-ਪ੍ਰਚਾਰਕ ਜਾਂਦੇ ਚ੍ਰਿਤਰ-ਹੀਨਤਾ ਦੇ ਆਏ ਦਿਨ ਸੁਨਣ-ਪੜਨ ਵਾਲੇ ਕਿੱਸੇ ਇਸੇ ਦਬਾਉ ਦਾ ਸਿੱਟਾ ਹਨ।

੧੨ ਆਤਮਾ ਦੀ ਤਾਂਘ੍ਯ-ਸਾਡੀ ਆਤਮਾ ਪ੍ਰਮਾਤਮਾ ਦਾ ਅੰਸ਼ ਹੈ, ਸਾਡੀ ਜੋਤ ਪ੍ਰਮਜੋਤ ਦਾ ਹਿੱਸਾ ਹੈ। ਅਸੀ ਮਨ ਕਾਰਣ ਪ੍ਰਭੂ ਕੋਲੋ ਵਿਛੜੇ ਹੋਏ ਹਾਂ। ਅਸੀ ਮਨ ਮਗਰ ਦੌੜਨ ਕਾਰਣ, ਆਤਮਾ ਦੀ ਆਵਾਜ਼ ਨੂੰ ਸੁਣ ਨਹੀ ਪਾ ਰਹੇ। ਇਹ ਆਵਾਜ ਨਿਤ-ਪ੍ਰਤੀ ਸਾਨੂੰ ਆਪਣੀ ਮੰਜਲ ਦੀ ਯਾਦ ਦੁਆਂਦੀ ਰਹਿੰਦੀ ਹੈ, ਆਪਣੇ ਨਿਜ-ਥਾਉ ਲਈ ਤੜਪਦੀ ਰਹਿੰਦੀ ਹੈ। ਜੀਵਨ ਦਾ ਮਨੋਰਥ ਤਾਂ ਹੀ ਪੂਰਾ ਹੋਏਗਾ ਜਦੋ ਅਸੀ ਆਪਣੀ ਆਤਮਾ ਦਾ ਪ੍ਰਮਾਤਮਾ ਨਾਲ, ਆਪਣੀ ਜੋਤ ਦਾ ਪ੍ਰਮ-ਜੋਤ ਨਾਲ, ਮਿਲਾਪ ਕਰਾ ਦਿਆਂਗੇ। ਇਸੇ ਲਈ ਗੁਰਬਾਣੀ ਸਮਝਾਂਦੀ ਹੈ-

*-ਸਰੰਜਾਮਿ ਲਾਗੁ ਭਵਜਲ ਤਰਨ ਕੈ। ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ।* (੧੨)

*-ਜਲ ਤਰੰਗੁ ਜਿਉ ਜਲਹਿ ਸਮਾਇਆ। ਤਿਉ ਜੋਤੀ ਸੰਗਿ ਜੋਤਿ ਮਿਲਾਇਆ।*

*ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ। (੧੦੨)*

ਆਪਣੇ ਅਸਲੇ ਨੂੰ ਪਛਾਨਣਾ ਹੀ ਜੀਵਨ ਦੀ ਲੋੜ ਹੈ. ਆਤਮਾ ਦੀ ਪਿਆਸ ਹੈ।ਅਤੇ ਇਹ ਪ੍ਰਭੂ ਮਿਲਾਪ ਵਿਚ ਹੀ ਤ੍ਰਿਪਤ ਹੁੰਦੀ ਹੈ।ਇਸ ਲਈ ਜਤਨ ਅਸੀ ਕਰਨੇ ਹਨ ਅਤੇ ਮਾਗਰ ਦਰਸ਼ਨ ਗੁਰੂ ਕੋਲੋ ਮਿਲਣਾ ਹੈ।

ਮਨ ਦਾ ਸ਼ੋਰ ਬੰਦ ਹੋਏਗਾ ਤਾਂ ਹੀ ਆਤਮਾ ਦਾ ਸੂਖਮ ਨਾਦ ਸੁਣੇਗਾ।ਚੁਪ-ਚਾਪ ਕਿਸੇ ਸ਼ਾਂਤ ਥਾਂ ਤੇ ਬੈਠ ਜਾਉ।ਮਨ ਦਾ ਸ਼ੋਰ ਮੱਧਮ ਹੁੰਦਾ ਜਾਏਗਾ ਅਤੇ ਅਨਹਦ ਨਾਦ ਦੀ ਭਨਣ ਜਿਹੀ ਪਏਗੀ।

ਮਨ ਨੂੰ ਸ਼ਾਂਤ ਕਰਨ ਦਾ ਇਕੋ ਇਕ ਤਰੀਕਾ ਹੈ ਸਰੀਰ ਦੀ ਲੋੜ ਤੇ ਮਨ ਦੀ ਇਛਾ ਵਿਚ ਫਰਕ ਕਰਨਾ. ਇਹ ਸਮਝਣਾ ਕਿ ਜੋ ਵੀ ਕਰਮ ਮੈਂ ਕਰ ਰਿਹਾ ਹਾਂ ਉਹ ਸਰੀਰ ਦੀ ਲੋੜ ਹੈ ਜਾਂ ਮਨ ਦੀ ਇਛਾ।ਜੇ ਇਹ ਸਰੀਰ ਦੀ ਲੋੜ ਨਹੀ ਤਾਂ ਇਸ ਦੀ ਪੂਰਤੀ ਲਈ ਪਾਗਲ ਹੋਣ ਦੀ ਲੋੜ ਨਹੀ ਕਿਉਂਕਿ ਇਹ ਕਦੀ ਵੀ ਪੂਰੀ ਨਹੀ ਹੋਏਗੀ।ਸਮੇ ਤੇ ਜਤਨ ਦੋਵੇ ਬਰਬਾਦ ਹੋਣਗੇ।ਇਨਾਂ ਨੂੰ ਆਤਮਾ ਦੀ ਤਾਂਘ ਪੁਜਾਣ ਲਈ ਵਰਤੋ. ਪ੍ਰਭੂ ਸਿਮਰਨ ਵਿਚ ਲਾਉ. ਜੋਤ ਨਾਲ ਜੋਤ ਮਿਲਾਣ ਦਾ ਜਤਨ ਕਰੋ।ਇਹੀ ਇਕ ਚਾਹ ਹੈ ਜਿਹੜੀ ਪੂਰੀ ਹੋ ਸਕਦੀ ਹੈ ਅਤੇ ਜਿਸ ਦੀ ਪੂਰਤੀ ਲਈ ਵਾਹਿਗੁਰੂ ਆਪ ਸਹਾਈ ਹੁੰਦਾ ਹੈ।ਇਹੀ ਗਲ ਧੰਨਾ ਭਗਤ ਜੀ ਆਪਣੇ ਜੀਵਨ ਦੇ ਅਨੁਭਵ ਤੋਂ ਕਹਿੰਦੇ ਹਨ।ਆਪ ਜੀ ਸਮਝਾਂਦੇ ਹਨ ਕਿ ਏ ਮਨ ਹੋਰਥ ਦੌੜਨ ਦੀ ਥਾਂ ਪ੍ਰਭੂ ਨੂੰ ਚੇਤੇ ਕਰ ਕਿਉਂਕਿ ਉਹ ਸਾਡਾ ਮਿਲਾਪ ਚਾਹੁੰਦਾ ਹੈ-

*-ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ।*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ। (੪੮੮)*



# ੧੨

# ਭਗਤ ਰਾਮਾਨੰਦ ਜੀ

---

## ਰਾਮਾਨੰਦ ਸੁਆਮੀ ਰਮਤ ਬ੍ਰਹਮ

---

ਕਤ ਜਾਈਐ ਰੇ ਘਰਿ ਲਾਗੋ ਰੰਗ।
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗ।੧।ਰਹਾਉ।

ਏਕ ਦਿਵਸ ਮਨਿ ਭਈ ਉਮੰਗ। ਘਸਿ ਚੰਦਨ ਚੋਆ ਬਹੁ ਸੁਗੰਧ।
ਪੂਜਨ ਚਾਲੀ ਬ੍ਰਹਮ ਠਾਇ। ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ।੧।
ਜਹਾ ਜਾਈਐ ਤਹ ਜਲ ਪਖਾਨ। ਤੂ ਪੂਰਿ ਰਹਿਓ ਹੈ ਸਭ ਸਮਾਨ।
ਬੇਦ ਪੁਰਾਨ ਸਭ ਦੇਖੇ ਜੋਇ। ਊਹਾਂ ਤਉ ਜਾਈਐ ਜਉ ਈਹਾਂ ਨ ਹੋਇ।੨।
ਸਤਿਗੁਰ ਮੈ ਬਲਿਹਾਰ ਤੋਰ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ।
ਰਾਮਾਨੰਦ ਸੁਆਮੀ ਰਮਤ ਬ੍ਰਹਮ ਗੁਰ ਕਾ ਸਬਦੁ ਕਾਟੈ ਕੋਟਿ ਕਰਮ।੩।

(੧੧੯੫)

## ੧੨

## ਰਾਮਾਨੰਦ ਸੁਆਮੀ ਰਮਤ ਬ੍ਰਹਮ।

੧ ***ਜੀਵਨ:*** ਆਪ ਜੀ ਦਾ ਜਨਮ ਸੰਨ ੧੩੬੬ ਵਿਚ ਪ੍ਰਯਾਗ (ਯੂ.ਪੀ.) ਵਿਖੇ ਹੋਇਆ। ਪਿਤਾ ਜੀ ਦਾ ਨਾਂ ਭੂਰਿਕਰਮਾ ਤੇ ਮਾਤਾ ਜੀ ਦਾ ਸ਼ਸ਼ੀਲਾ ਸੀ। ਜਾਤ ਦੇ ਬ੍ਰਹਮਣ ਸਨ । ਗੁਰੂ ਪ੍ਰੰਪਰਾ ਅਨੁਸਾਰ ਰਾਮਾਨੁਜ ਸੰਪ੍ਰਦਾਯ ਦੇ ਚੇਲੇ ਸਨ ਅਤੇ ਇਸੀ ਗੱਦੀ ਦੇ ਚੌਥੇ ਅਚਾਰਯਾ ਸਨ–ਰਾਮਾਨੁਜ, ਦੇਵਾਨੰਦ, ਹਰਿਆਨੰਦ, ਰਾਘਵਨੰਦ ਤੇ ਰਾਮਾਨੰਦ। ਬਚਪਨ ਦਾ ਨਾਂ ਰਾਮਦੱਤ ਸੀ। ਸੰਨਿਆਸ ਲੈਣ ਬਾਅਦ ਨਾਂ ਰਾਮਾਨੰਦ ਰਖਿਆ ਗਿਆ।

ਆਪ ਜੀ ਦੀ ਸੰਪ੍ਰਦਾਯ ਵਾਲੇ ਲਛਮੀ–ਨਾਰਾਯਣ ਦੀ ਮੂਰਤੀ ਦੀ ਪੂਜਾ ਕਰਦੇ ਸਨ, ਛੂਆ–ਛਾਤ ਨੂੰ ਮੰਨਦੇ ਸਨ, ਖਾਣ–ਪੀਣ ਵਿਚ ਭਿੱਟ ਨੂੰ ਮੰਨਦੇ ਸਨ। ਪਰ ਗੁਰੂ ਰਾਘਵਾਨੰਦ ਦੇ ਖੁਲ੍ਹੇ ਵਿਚਾਰਾਂ ਦਾ ਆਪ ਉਪਰ ਬਹੁਤ ਪ੍ਰਭਾਵ ਪਇਆ। ਇਸਲਾਮ ਧਰਮ ਦਾ ਵੀ ਬਹੁਤ ਅਸਰ ਹੋਇਆ ਜਿਹੜੇ ਮੂਰਤੀ–ਪੂਜਕ ਨਹੀ ਸਨ, ਉੱਚੀ ਨੀਵੀ ਜਾਤ ਨੂੰ ਨਹੀ ਮੰਨਦੇ ਸਨ ਅਤੇ ਸੁੱਚ–ਜੂਠ ਨੂੰ ਨਾ ਮੰਨਦੇ ਹੋਏ ਸਾਂਝਾ ਖਾਂਦੇ–ਪੀਦੇ

ਸਨ। ਆਪ ਜੀ ਨੇ ਇਨ੍ਹਾਂ ਗਲਾਂ ਨੂੰ ਆਪਣੇ ਪ੍ਰਚਾਰ ਵਿਚ ਜੋੜਿਆ ਅਤੇ ਨਵੇ ਵੈਰਾਗੀ ਮਤ ਦੀ ਨੀਹ ਰਖੀ। ਨਿਰਾਕਾਰ ਬ੍ਰਹਮ ਨੂੰ ਪ੍ਰਚਾਰਿਆ ਅਤੇ ਲੋਕਾਂ ਨੂੰ ਫੋਕਟ ਕਰਮ-ਕਾਂਡਾ ਤੋ ਛੁਟਕਾਰਾ ਦੁਆਇਆ। ਕਬੀਰ, ਸੈਨ ਤੇ ਪੀਪਾ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਆਪ ਜੀ ਦੇ ਚੇਲੇ ਸਨ। ਆਪ ਜੀ ਨੇ ਸੰਨ ੧੪੬੭ ਵਿਚ ੧੦੧ ਸਾਲ ਦੀ ਉਮਰ ਵਿਚ ਸਮਾਧੀ ਲਈ।

***ਬਾਣੀ:*** ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਇਕੋ ਇਕ ਸ਼ਬਦ ਆਪ ਜੀ ਦੀ ਸੋਚਣੀ ਦੀ ਪੂਰੀ ਖਬਰ ਦੇਂਦਾ ਹੈ। ਆਪ ਜੀ ਨੇ ਕਿਹਾ ਕਿ ਮੇਰਾ ਮਨ ਭਟਕਣ ਤੋਂ ਰਹਿ ਗਿਆ ਹੈ ਕਿਉਂਕਿ ਮੈਨੂੰ ਬ੍ਰਹਮ ਆਪਣੇ ਅੰਦਰ ਹੀ ਮਿਲ ਗਿਆ ਹੈ ਅਤੇ ਮੈ ਗੁਰੂ ਕਿਰਪਾ ਦੁਆਰਾ ਮੂਰਤੀ ਪੂਜਾ, ਤੀਰਥ-ਇਸ਼ਨਾਨਾ, ਵੇਦ-ਪੁਰਾਣ ਪੜ੍ਹਣ ਦੇ ਭਰਮਾਂ ਤੋਂ ਮੁਕਤ ਹੋ ਗਿਆ ਹਾਂ। ਇਨ੍ਹਾਂ ਗਲਾਂ ਤੇ ਵਿਚਾਰ ਕਰਦੇ ਹਾਂ।

***੨) ਮਨ ਦੀ ਭਟਕਣ ਦੂਰ ਹੋ ਗਈ ਹੈ*** : ਭਗਤ ਜੀ ਕਹਿੰਦੇ ਹਨ ਕਿ ਮੇਰੇ ਮਨ ਦੀ ਬਾਹਰ ਦੀ ਭਟਕਣ ਦੂਰ ਹੋ ਗਈ ਹੈ ਕਿਉਂਕਿ ਮੈਨੂੰ ਅੰਦਰਲੇ ਅਨੰਦ ਦੀ ਪਹਿਚਾਣ ਹੋ ਗਈ ਹੈ। ਮੈਨੂੰ ਕਿਤੇ ਹੋਰ ਜਾਣ ਦੀ ਲੋੜ ਨਹੀ ਰਹੀ, ਕਿਉਂਕਿ ਮੈਨੂੰ ਆਪਣੇ ਅੰਦਰ (ਘਰ) ਹੀ ਮੌਜ (ਰੰਗ) ਲਭ ਪਈ ਹੈ। ਮੇਰਾ ਮਨ ਹੁਣ ਡੋਲਦਾ ਨਹੀ ਕਿਉਂਕਿ ਇਹ ਥਿਰ (ਪੰਗੁ) ਹੋ ਗਿਆ ਹੈ-

***-ਕਤ ਜਾਈਐ ਰੇ ਘਰਿ ਲਾਗੋ ਰੰਗੁ।***
***ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ।*** *(੧੧੯੫)*

***ਚਿਤ ਤੇ ਮਨ ਦਾ ਫਰਕ ਸਮਝੀਏ।***

ਸਾਡੇ ਮਨ ਦੇ ਕਈ ਭਾਗ ਹਨ। ਇਕ, ਭਾਗ ਹੈ ਜਿਹੜਾ ਇਛਾਵਾਂ ਕਰਦਾ ਰਹਿੰਦਾ ਹੈ। ਇਸ ਨੂੰ ਮਨ ਕਰਕੇ ਦਸਿਆ ਗਿਆ ਹੈ। ਦੂਸਰਾ, ਭਾਗ ਹੈ ਜਿਹੜਾ ਮਨ ਦੀਆਂ ਇਛਾਵਾਂ ਨੂੰ ਸੋਚਦਾ, ਵਿਚਾਰਦਾ ਤੇ ਸਮਝਦਾ ਹੈ। ਇਸ ਹਿੱਸੇ ਨੂੰ ਚਿੱਤ ਕਿਹਾ ਜਾਂਦਾ ਹੈ। ਬਹੁਤਾ ਕਰਕੇ ਸਾਡਾ ਚਿਤ (ਇਸ ਨੂੰ ਬੁਧੀ ਵੀ ਕਿਹਾ ਜਾਂਦਾ ਹੈ) ਮਨ ਅਧੀਨ ਕੰਮ ਕਰਦਾ ਹੈ। ਮਨ ਜੋ ਇਛਾ ਕਰਦਾ ਹੈ, ਚਿਤ ਉਸ ਦੀ ਹਾਮੀ ਵਿਚ

ਦਲੀਲ ਦੇਂਦਾ ਹੈ। ਮਸਲਨ, ਮੈਂ ਹੇਮਕੁੰਟ ਦੇ ਰਾਹ ਵਿਚ ਵਸਦੇ ਚੰਬੋਲੀ ਤੇ ਰੁਦਰਪ੍ਰਯਾਗ ਦੇ ਜ਼ਿਲਿਆਂ ਵਿਚ ਆਏ ਭੂਚਾਲ ਕਾਰਣ ਪੀੜਤ ਲੋਕਾਂ ਦੀ ਸਹਾਇਤਾ ਦੀ ਇਛਾ ਕੀਤੀ ਅਤੇ ਮੇਰੀ ਬੁੱਧੀ ਨੇ ਮੇਰੀ ਇਸ ਇਛਾਂ ਦੀ ਸਿਫਾਰਸ਼ ਵਿਚ ਕਈ ਤਰਕ ਜੁਟਾਏ। ਜਦੋ ਮੈਂ ਮਦਦ ਲਈ ਤਰਕ-ਸੰਗਤ ਅਪੀਲ ਕੀਤੀ ਤਾਂ ਕਈਆਂ ਨੇ ਇਸ ਦਾ ਵਿਰੋਧ ਕੀਤਾ। ਜਿਨ੍ਹਾਂ ਨੇ ਵਿਰੋਧ ਕਰਨਾ ਚਾਹਿਆ ਉਨ੍ਹਾ ਦੀ ਬੁਧੀ ਨੇ ਮਦਦ ਨ ਕਰਣ ਲਈ ਕਈ ਤਰਕ ਜੁਟਾਏ-ਪਹਿਲਾਂ ਸਿਖਾਂ ਦੀ ਮਦਦ ਕਰੋ ਫਿਰ ਹੋਰਨਾਂ ਬਾਰੇ ਸੋਚਣਾ, ਅਸੀ ਇਨ੍ਹਾਂ ਦੀ ਮਦਦ ਕਰਦੇ ਹਾਂ ਅਤੇ ਇਹੀ ਸਾਨੂੰ ਲੁਟਦੇ-ਮਾਰਦੇ ਹਨ, ਹੇਮ-ਕੁੰਟ ਦੀ ਯਾਤਰਾ ਸਮੇ ਇਨ੍ਹਾਂ ਦੀ ਵੈਸੇ ਹੀ ਮਦਦ ਹੋ ਜਾਂਦੀ ਹੈ, ਮਦਦ ਦੀ ਲੋੜ ਨਹੀ ਕਿਉਂਕਿ ਪੀੜਤਾਂ ਤਕ ਧਨ ਪਹੁੰਚਦਾ ਨਹੀ, ਪੀੜਤਾਂ ਨੇ ਸਾਡੇ ਕੋਲੋ ਕੋਈ ਮਦਦ ਨਹੀ ਮੰਗੀ, ਯੂ ਪੀ ਦੇ ਗੁਰਦੁਆਰੇ ਮਦਦ ਲਈ ਬਹੁਤ ਹਨ ਆਦਿ। ਬੁਧੀ ਮਨ ਅਧੀਨ ਹੈ, ਉਹ ਜਿਦਾਂ ਚਾਹੁੰਦਾ ਹੈ ਬੁਧੀ ਦੀ ਵਰਤੋਂ ਉਦਾਂ ਹੀ ਹੁੰਦੀ ਹੈ। ਬੁਧੀ ਗੁਲਾਮ ਹੈ।

ਇਦਾਂ ਬੁਧੀ ਤੇ ਸਰੀਰ ਦੋਵੇਂ ਮਨ ਦੇ ਅਧੀਨ ਹੋ ਜਾਂਦੇ ਹਨ। ਮਨ ਕਹਿੰਦਾ ਹੈ ਸ਼ਰਾਬ ਖਾਨੇ ਚਲੀਏ, ਬੁਧੀ ਕਹਿੰਦੀ ਹੈ ਪੀਣ ਵਿਚ ਕੋਈ ਹਰਜ ਨਹੀ ਤੇ ਸਰੀਰ ਸ਼ਰਾਬਖਾਨੇ ਵਲ ਤੁਰ ਪੈਂਦਾ ਹੈ। ਮਨ ਕਹਿੰਦਾ ਹੈ ਕਿ ਚੋਰੀ ਕਰ ਲਉ, ਬੁਧੀ ਕਹਿੰਦੀ ਹੈ ਕੋਈ ਹਰਜ ਨਹੀ ਕਿਉਂਕਿ ਹੋਰ ਵੀ ਕਰ ਰਹੇ ਹਨ ਅਤੇ ਸ਼ਰੀਰ ਚੋਰੀ ਕਰਨ ਤੁਰ ਪੈਂਦਾ ਹੈ। ਇਸ ਹਾਲਤ ਨਾਲ ਨਜਿਠਣ ਦੇ ਦੋ ਰਾਹ ਹਨ-ਜਾਂ ਤਾਂ ਮਨ ਨੂੰ ਕਮਜੋਰ ਕਰ ਲਿਆ ਜਾਏ ਤਾਂ ਕਿ ਇਹ ਬੁਧੀ ਅਧੀਨ ਚਲੇ ਜਾਂ ਬੁਧੀ ਨੂੰ ਬਲਵਾਨ ਕਰ ਲਿਆ ਜਾਏ ਤਾਂ ਕਿ ਇਹ ਮਨ ਨੂੰ ਕਾਬੂ ਵਿਚ ਰਖ ਸਕੇ। ਗੁਰਮਤਿ ਦੋਵੇਂ ਤਰੀਕੇ ਅਪਨਾਉਣ ਦੀ ਸ਼ਿਫਾਰਸ਼ ਕਰਦੀ ਹੈ।

ਮਨ ਨੂੰ ਜਿਤਣ ਲਈ ਗੁਰਬਾਣੀ ਵੀ ਇਸ ਦੀ ਇਛਾਵਾਂ ਨੂੰ ਘਟਾਉਣ ਲਈ ਕਹਿੰਦੀ ਹੈ ਤੇ ਸੰਤੋਖ ਦਾ ਸਬਕ ਦਿੰਦੀ ਹੈ। ਦੂਸਰੇ ਪਾਸੇ ਗੁਰੂ ਦੀ ਮਤ ਲੈਣ ਲਈ ਕਿਹਾ ਗਿਆ ਹੈ ਤਾਂਕਿ ਇਹ ਬਲਵਾਨ ਹੋ ਕੇ ਮਨ ਤੇ ਕਾਬੂ ਪਾ ਸਕੇ। ਗੁਰਬਾਣੀ

ਕਹਿੰਦੀ ਹੈ ਕਿ ਮਨ ਨੂੰ ਸੰਤੋਖੋਵਲ ਤੇ ਬੁਧੀ ਨੂੰ ਪ੍ਰਭੂ ਵਲ ਲਾਉ. ਮਨ ਨੂੰ ਸੰਤੋਖ ਦਿਉ ਤੇ ਬੁਧੀ ਨੂੰ ਨਾਮ ਜਪਣ ਵਿਚ ਲਾਉ–

*–ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ।* (੨੯੮)

*–ਮਨਿ ਸੰਤੋਖੁ ਨਾਮ ਜਪਿ ਲੀਨੇ।* (੨੯੮)

*–ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ।* (੫੧੯)

*ਮਨਿ ਸੰਤੋਖੁ ਸਬਦਿ ਗੁਰ ਰਾਜੇ।ਜਪਿ ਗੋਬਿਦੁ ਪੜਦੇ ਸਭਿ ਕਾਜੇ।* (੮੯੭)

ਸਾਡਾ ਜੀਵਨ ਭਰ ਦਾ ਅਨੁਭਵ ਹੈ ਕਿ ਜੋ ਵੀ ਪਾਣਾ ਹੋਏ ਉਸ ਲਈ ਨਸੁ ਭਜ ਕਰਨੀ ਪੈਂਦੀ ਹੈ। ਧਨ ਕਮਾਣਾ ਹੈ. ਪਦ ਪਾਣਾ ਹੈ. ਕੁਝ ਪ੍ਰਾਪਤੀ ਕਰਨੀ ਹੈ. ਸਭ ਲਈ ਦੌੜ ਭਜ ਜਰੂਰੀ ਹੈ। ਇਸ ਤਰਕ ਰਾਹੀ ਅਸੀ ਸਮਝਦੇ ਹਾਂ ਕਿ ਅਸੀ ਪ੍ਰਭੂ ਨੂੰ ਵੀ ਦੌੜ ਕੇ ਪਾ ਲਵਾਂਗੇ। ਪਰ ਧਰਮ ਦੀ ਯਾਤਰਾ ਸੰਸਾਰ ਦੀ ਯਾਤਰਾ ਦੇ ਉਲਟ ਹੁੰਦੀ ਹੈ। ਸੰਸਾਰ ਨੂੰ ਦੌੜ ਕੇ ਪਾਇਆ ਜਾਂਦਾ ਹੈ ਤੇ ਪ੍ਰਭੂ ਨੂੰ ਠਹਿਰ ਕੇ. ਥਿਰ ਹੋ ਕੇ. ਪੰਗ ਹੋ ਕੇ। ਦੌੜ ਉਸ ਲਈ ਕਰਨੀ ਪੈਂਦੀ ਹੈ ਜਿਹੜਾ ਸਾਡੇ ਕੋਲੋ ਦੂਰ ਹੋਏ। ਮੁੰਬਈਓ ਦਿੱਲੀ ਜਾਣ ਲਈ ਜਾਂ ਲੰਡਨ ਜਾਣ ਲਈ ਹਵਾਈ ਜਹਾਜ ਰਾਹੀ ਦੌੜਨਾ ਪੈਂਦਾ ਹੈ. ਕਈ ਸੌ ਮੀਲ ਪ੍ਰਤੀ ਘੰਟੇ ਦੀ ਸਪੀਡ ਨਾਲ ਉਧਰ ਚਲਣਾ ਲਾਜ਼ਮੀ ਹੈ। ਪਰ ਰੱਬ ਤਾਂ ਸਾਡੇ ਅੰਦਰ ਹੈ ਨੇੜੇ ਤੋਂ ਨੇੜੇ ਘਟ (ਹਿਰਦੇ) ਅੰਦਰ ਹੈ. ਘਰ (ਸਰੀਰ) ਅੰਦਰ ਹੈ–

*–ਘਟ ਅੰਤਰਿ ਪਾਰਬ੍ਰਹਮੁ ਪਰਮੇਸਰੁ ਤਾ ਕਾ ਅੰਤੁ ਨ ਪਾਇਆ।* (੪੪੮)

*–ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ।* (੭੦੩)

*–ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ।* (੬੩੨)

*–ਘਰ ਹੀ ਅੰਦਰਿ ਸਾਚਾ ਸੋਈ। ਗੁਰਮੁਖਿ ਵਿਰਲਾ ਬੂਝੈ ਕੋਈ।* (੧੦੬੦)

*–ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ।* (੬੧)

ਦੌੜਨ ਵਿਚ ਬੇਚੈਨੀ ਹੈ. ਘਬਰਾਹਟ ਹੈ। ਅਤੇ ਪ੍ਰਭੂ ਨੂੰ ਬੇਚੈਨ ਤੇ ਘਬਰਾਏ ਮਨ ਨਾਲ ਨਹੀ ਪਾਇਆ ਜਾ ਸਕਦਾ। ਇਸ ਲਈ ਦੌੜਣਾ ਪ੍ਰਭੂ ਵਲ ਨਹੀ ਲਿਜਾ

ਸਕਦਾ। ਜਦੋਂ ਕੋਈ ਕਹਿੰਦਾ ਹੈ ਕਿ ਮੈਂ ਜਪੁਜੀ ਸਾਹਿਬੁ ਦੇ ਲਖਾਂ ਪਾਠ ਕਰ ਲਏ, ਸੁਖਮਨੀ ਸਾਹਿਬ ਦੇ ਹਜਾਰਾਂ ਪਾਠ ਕਰ ਲਏ, ਨਾਮ ਦੀਆਂ ਸੈਕੜਿਆਂ ਮਾਲਾ ਫੇਰ ਲਈਆਂ, ਤਾਂ ਉਹ ਮਨ ਨੂੰ ਦੌੜਾਉਣ ਦੀ ਗਲ ਕਰ ਰਿਹਾ ਹੈ, ਮਨ ਠਹਿਰਾਉਣ ਦੀ ਨਹੀ, ਮਨ ਨੂੰ ਬੇਚੈਨ ਕਰਨ ਦੀ ਗੱਲ ਕਰ ਰਿਹਾ ਹੈ ਸ਼ਾਂਤ ਕਰਨ ਦੀ ਨਹੀ, ਮਨ ਨੂੰ ਅਸੰਤੋਖੀ ਬਣਾ ਰਿਹਾ ਹੈ ਸੰਤੋਖੀ ਨਹੀ। ਇਹ ਵਹੀ-ਖਾਤੇ, ਇਹ ਹਿਸਾਬ-ਕਿਤਾਬ, ਪਿਆਰ ਦੇ ਪ੍ਰਤੀਕ ਨਹੀ। ਮਨ ਦਾ ਰੁਕਣਾ ਹੀ ਪ੍ਰਭੂ ਨੂੰ ਪਾਉਣਾ ਹੈ, ਮਨ ਦਾ ਪੰਗ ਹੋਣਾ ਹੀ ਪ੍ਰਭੂ ਦਾ ਰੰਗ ਪਾਉਣਾ ਹੈ। ਮਨ ਇਕ ਛਿਨ ਲਈ ਵੀ ਰੁਕ ਜਾਏ ਤਾਂ ਉਸ ਦੀ ਝਲਕ ਮਿਲ ਜਾਂਦੀ ਹੈ। ਪਰ ਇਕ ਛਿਨ ਲਈ ਵੀ ਮਨ ਨੂੰ ਟਿਕਾਉਣਾ ਔਖਾ ਹੈ।

ਮਨ ਨੂੰ ਸੰਤੋਖੀ ਬਣਾ ਕੇ ਤੇ ਬੁਧੀ ਨੂੰ ਗੁਰੂ ਅਧੀਨ ਕਰਕੇ, ਅਸੀ ਇਸ ਨੂੰ ਜਿਤਣਾ ਹੈ (ਮਨਿ ਜੀਤੈ ਜਗੁ ਜੀਤ), ਇਸ ਨੂੰ ਥਿਰ (ਪੰਗ) ਕਰਨਾ ਹੈ।

3) ***ਮੂਰਤੀ ਪੂਜਾ ਖੰਡਨ:*** ਮੂਰਤੀਆਂ ਉਨ੍ਹਾਂ ਦੇਵੀ ਦੇਵਤਿਆਂ ਦੀਆਂ ਹਨ ਜਿਨ੍ਹਾਂ ਨੇ ਪ੍ਰਭੂ ਭਗਤੀ ਕਰਕੇ ਆਪਣੀਆਂ ਬਹੁਤ ਸਾਰੀਆਂ ਇਛਾਵਾਂ ਦੀ ਪੂਰਤੀ ਕਰ ਲਈ ਹੈ ਅਤੇ ਉਹ ਸ਼ਕਤੀ ਵੀ ਪ੍ਰਾਪਤ ਕਰ ਲਈ ਹੈ ਜਿਸ ਰਾਹੀ ਇਹ ਆਪਣੇ ਭਗਤਾਂ ਦੀਆਂ ਇਛਾਵਾਂ ਦੀ ਪੂਰਤੀ ਵੀ ਕਰ ਸਕਦੇ ਹਨ।

ਪਹਿਲੀ ਗਲ, ਇਹ ਦੇਵਤੇ ਆਪ ਇਛਾਵਾਂ ਦੇ ਗੁਲਾਮ ਹਨ। ਇਹ ਸੰਤੋਖੀ ਨਹੀ, ਇਸ ਲਈ ਇਹ ਸੰਤੋਖ ਦਾ ਸਬਕ ਨਹੀ ਦੇ ਸਕਦੇ।

ਦੂਸਰੇ, ਇਛਾਵਾਂ ਦੀ ਮੰਗ ਪ੍ਰਭੂ ਵਲ ਨਹੀ ਲਿਜਾਂਦੀ। ਇਸ ਲਈ ਇਹ ਦੇਵਤੇ ਪ੍ਰਭੂ ਵਲ ਜਾਣ ਦਾ ਰਾਹ ਨਹੀ ਦਸ ਸਕਦੇ। ਮਨਿਆ ਜਾਂਦਾ ਹੈ ਕਿ ਮੰਦੀਆਂ ਇਛਾਵਾਂ ਸਾਨੂੰ ਪਸ਼ੂ ਜੂਨ ਵਲ ਲਿਜਾਂਦੀਆਂ ਹਨ ਤੇ ਚੰਗੀਆਂ ਇਛਾਵਾਂ ਦੇਵੀ-ਦੇਵਤਿਆਂ ਦੀ ਜੂਨ ਵਲ। ਪਰ ਇਛਾਵਾਂ ਲਿਜਾਂਦੀਆਂ ਕੁਰਾਹੇ ਹੀ ਹਨ। ਪ੍ਰਭੂ ਵਲ ਜਾਣ ਲਈ ਪਸ਼ੂ ਤੇ ਦੇਵਤੇ ਦੋਹਾਂ ਨੂੰ ਮਨੁਖਾ ਜੂਨ ਦੀ ਲੋੜ ਹੈ। ਪਸ਼ੂ ਜੂਨ ਵਾਲੇ ਨੂੰ ਮੰਦੀ ਇਛਾ ਤਿਆਗ ਕੇ ਤੇ ਦੇਵਤੇ ਜੂਨ ਨੂੰ ਚੰਗੀ ਇਛਾ ਤਿਆਗ ਕੇ, ਮਨੁਖੀ ਜੂਨ ਵਿਚ ਆਉਣਾ ਪਵੇਗਾ ਤਾਂ ਕਿ ਉਹ ਪ੍ਰਭੂ ਵਲ ਦੀ ਯਾਤਰਾ ਕਰ ਸਕਣ। ਇਸੇ ਲਈ ਗੁਰਬਾਣੀ ਦਸਦੀ ਹੈ

ਕਿ ਦੇਵਤੇ ਵੀ ਮਨੁਖਾ ਜੂਨ ਲਈ ਤਰਸਦੇ ਹਨ 'ਇਸ ਦੇਹੀ ਕਉ ਸਿਮਰਹਿ ਦੇਵ ਸੋ ਦੇਹੀ ਭਜ ਰਹਿ ਕੀ ਸੇਵਾ'।

ਤੀਸਰੇ, ਇਛਾਵਾਂ ਹਮੇਸ਼ਾ ਬੇਚੈਨ ਕਰਦੀਆਂ ਹਨ। ਇਛਾ ਪੂਰੀ ਨ ਹੋਏ ਤਾਂ ਬੇਚੈਨੀ। ਪੂਰੀ ਹੋ ਜਾਏ ਤਾਂ ਖੁਸਣ ਦੀ ਬੇਚੈਨੀ। ਇੰਦਰ ਨੂੰ ਦੇਵਤਿਆਂ ਦੇ ਰਾਜੇ ਦਾ ਪਦ ਮਿਲ ਗਿਆ ਹੈ। ਹੁਣ ਉਸ ਨੂੰ ਇਸ ਪਦ ਦੇ ਖੁਸ ਜਾਣ ਦੀ ਬੇਚੈਨੀ ਖਾਈ ਜਾਂਦੀ ਹੈ। ਜਿਸ ਦਾ ਮਨ ਬੇਚੈਨ ਹੈ, ਉਹ ਪ੍ਰਭੂ ਦੇ ਦਰਸ਼ਨ ਕਿਦਾਂ ਕਰ ਸਕਦਾ ਹੈ। ਇਸ ਲਈ ਦੇਵਤਿਆਂ ਦੀ ਪਦਵੀ ਪ੍ਰਭੂ ਪਿਆਰਿਆਂ ਤੋਂ ਹੇਠਲੇ ਪਦ ਦੀ ਮੰਨੀ ਜਾਂਦੀ ਹੈ। ਦੇਵਤਿਆਂ ਕੋਲ ਸੁੱਖ ਹੈ ਪਰ ਆਤਮਿਕ ਸੁੱਖ ਨਹੀ ਹੈ। ਇਛਾ ਪੂਰਤੀ ਦਾ ਸੁੱਖ ਹੈ ਪਰ ਪ੍ਰਭੂ ਮਿਲਾਪ ਦਾ ਪਰਮ-ਸੁੱਖ ਨਹੀ ਹੈ।

ਚੌਥੇ, ਪਸ਼ੂ ਤੇ ਦੇਵਤੇ ਦੋਵੇਂ ਅਗਿਆਨ ਕਾਰਣ ਦੁੱਖ ਪਾਉਂਦੇ ਹਨ। ਦੋਹਾਂ ਨੇ ਆਪਣੇ ਅਗਿਆਨ ਨਾਲ ਸਮਝੋਤਾ ਕਰ ਲਿਆ ਹੈ। ਪਸ਼ੂ ਅਗਿਆਨ ਕਾਰਣ ਦੁੱਖ ਭੋਗ ਰਿਹਾ ਹੈ ਪਰ ਉਹ ਇਸ ਨੂੰ ਦੂਰ ਕਰਨ ਦਾ ਰਾਹ ਨਹੀ ਜਾਣਦਾ। ਦੇਵਤੇ ਆਪਣੇ ਸੁੱਖ ਨੂੰ ਅਨੰਦ ਵਿਚ ਬਦਲ ਸਕਦੇ ਹਨ ਪਰ ਉਹ ਆਪਣੀ ਇਸ ਅਗਿਆਨ ਦੀ ਅਵਸਥਾ ਵਿਚ ਮਸਤ ਹਨ। ਦੋਵੇ ਆਪਣੀ ਮੌਜੂਦਾ ਸਥਿਤੀ ਵਿਚ ਸੰਤੁਸ਼ਟ ਹਨ। ਇਸੇ ਲਈ ਪ੍ਰਭੂ ਕੋਲੋਂ ਦੂਰ ਹਨ।

ਗੁਰਮਤਿ ਹੈ ਕਿ ਦੇਵਤਿਆਂ ਨਾਲ ਨ ਉਲਝ ਕੇ ਉਸ ਪ੍ਰਭੂ ਨਾਲ ਪਿਆਰ ਪਾਉ ਜਿਸ ਨੇ ਦੇਵਤਿਆਂ ਨੂੰ ਬਣਾਇਆ ਹੈ, ਦੇਵਤਿਆਂ ਨੂੰ ਇਛਾ-ਪੂਰਕ ਸ਼ਕਤੀ ਦਿਤੀ ਹੈ। ਇਹ ਪ੍ਰਭੂ ਨੂੰ ਨਹੀ ਜਾਣਦੇ-

*-ਬ੍ਰਹਮਾ ਬਿਸਨੁ ਮਹੇਸੁ ਉਪਾਇਨੁ ਹੁਕਮਿ ਕਮਾਵਨਿ ਕਾਰਾ।* (੯੪੮)

*-ਬ੍ਰਹਮਾ ਬਿਸਨ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ।* (੯੦੮)

*-ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ।* (੧੨੭੯)

*-ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ।* (੧੧੩੮)

*-ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ।* (੧੨੦੩)

*—ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ।* (੧੨੭੯)

*—ਅਵਤਾਰ ਨ ਜਾਨਹਿ ਅੰਤੁ। ਪਰਮੇਸਰੁ ਪਾਰਬ੍ਰਹਮ ਬੇਅੰਤ।* (੮੯੪)

*—ਭਰਮੇ ਸੁਰਿ ਨਰ ਦੇਵੀ ਦੇਵਾ।ਭਰਮੇ ਸਿਧ ਸਾਧਿਕ ਬ੍ਰਹਮੇਵਾ।* (੨੫੮)

ਜੇ ਦੇਵਤੇ ਖੁਦ ਰਾਹ ਨਹੀ ਜਾਣਦੇ ਤਾਂ ਉਨ੍ਹਾਂ ਦੀਆਂ ਮੂਤਰੀਆਂ ਕੀ ਰਾਹ ਦਰਸਾਉਣਗੀਆਂ। ਇਸੇ ਕਾਰਣ ਗੁਰਮਤਿ ਮੂਰਤੀ-ਪੂਜਕ ਨਹੀ-

*—ਪਾਖਾਨ ਗਢਿਕੈ ਮੂਰਤਿ ਕੀਨੀ ਦੇ ਕੇ ਛਾਤੀ ਪਾਉ।*
*ਜੇ ਇਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ।* (੪੭੯)

*—ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰ।* (੪੭੯)

*—ਏਕੈ ਪਾਥਰ ਕੀਜੈ ਭਾਉ । ਦੂਜੈ ਪਾਥਰ ਧਰੀਐ ਪਾਉ।*
*ਜੇ ਓਹੁ ਦੇਉ ਤ ਓਹੁ ਭੀ ਦੇਵਾ। ਕਹਿ ਨਾਮਦੇਉ ਹਮ ਹਰਿ ਕੀ ਸੇਵਾ।* (੫੨੫)

*—ਦੇਵੀ ਦੇਵਾ ਪੂਜੀਐ। ਭਾਈ ਕਿਹਾ ਮਾਗਉ ਕਿਆ ਦੇਹਿ।*
*ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ।* (੬੩੭)

*—ਜੋ ਪਾਥਰ ਕਉ ਕਹਤੇ ਦੇਵ। ਤਾ ਕੀ ਬਿਰਥਾ ਹੋਵੈ ਸੇਵ।* (੧੧੬੦)

ਗੁਰਮਤਿ ਪੂਜਾ ਦੇ ਕਰਮ ਕਾਂਡ ਨੂੰ ਵੀ ਨਹੀ ਸਵੀਕਾਰਦੀ। ਪੂਜਾ ਸਮੇਂ ਨਾਰੀਅਲ, ਪਤੇ, ਫੁੱਲ, ਫਲ ਅਤੇ ਸੁਗੰਧੀ ਵਰਤੀ ਜਾਂਦੀ ਹੈ। ਇਹ ਪ੍ਰਤੀਕ ਹਨ ਜਿਸ ਨੂੰ ਭਗਤ ਭੁਲ ਗਏ ਹਨ ਅਤੇ ਸਿਰਫ ਕਰਮ-ਕਾਂਡ ਵਿਚ ਉਲਝ ਗਏ ਹਨ। ਅਸਲ ਵਿਚ ਪੂਜਾ ਆਪਣੇ ਆਪ ਨੂੰ ਅਰਪਨ ਕਰਨ ਨਾਲ ਹੁੰਦੀ ਹੈ, ਫੁਲ-ਪਤਿਆਂ ਰਾਹੀ ਨਹੀ। ਨਾਰੀਅਲ ਪ੍ਰਤੀਕ ਹੈ ਤਨ ਦਾ, ਪਤੇ ਧਨ ਦਾ, ਫੁਲ ਮਨ ਦਾ, ਫਲ ਬੁੱਧੀ ਦਾ ਤੇ ਖੁਸ਼ਬੋ ਬਿਬੇਕ ਬੁਧੀ ਦਾ। ਸਿਆਣਿਆਂ ਦਾ ਮਤ ਹੈ ਕਿ ਆਪਣੇ ਈਸ਼ਟ ਅੱਗੇ ਆਪਣਾ ਤਨ, ਮਨ, ਧਨ, ਬੁੱਧੀ ਅਰਪਣ ਕਰੋ। ਜੋ ਵੀ ਤੁਹਾਡਾ ਹੈ ਉਹ ਗੁਰੂ ਨੂੰ ਅਰਪਨ ਕਰ ਦਿਉ। ਗੁਰਮਤਿ ਫੁਲ-ਪਤੇ ਦੀ ਭੇਟ ਪੂਜਾ ਨਹੀ ਮੰਨਦੀ। ਗੁਰਮਤਿ ਕੁਦਰਤਿ ਦੀ ਰਾਖੀ ਹੈ। ਇਹ ਗੁਰਮਤਿ ਨਹੀ ਕਿ ਲੋਕੀ ਸ਼ਾਖਾ ਨਾਲੋਂ ਫੁੱਲ, ਫਲ, ਪਤੇ ਤੋੜ ਕੇ ਚੜਾਉਣ ਕਿਉਂਕਿ ਇਦਾਂ ਉਹ ਕੁਦਰਤ ਨੂੰ ਅਤੇ ਉਸ ਦੀ ਸੁੰਦਰਤਾ ਨੂੰ

ਨਸ਼ਟ ਕਰਦੇ ਹਨ। ਕਬੀਰ ਜੀ ਕਹਿੰਦੇ ਹਨ ਕਿ ਪਤੇ ਬ੍ਰਹਮ ਦੇਵਾ ਹਨ, ਡਾਲੀਆਂ ਬਿਸ਼ਨ ਦੇਵਤਾ ਹਨ ਅਤੇ ਫੁਲ ਸ਼ੰਕਰ ਦੇਵਤਾ ਹਨ। ਇਨ੍ਹਾਂ ਨੂੰ ਤੋੜ ਕੇ ਭਗਤ ਕਿਹੜੇ ਦੇਵਤੇ ਦੀ ਪੂਜਾ ਕਰਨ ਜਾ ਰਿਹਾ ਹੈ।

*–ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰ ਦੇਉ।*
*ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ।* (੪੭੯)
*–ਤੋਰਉ ਨ ਪਾਤੀ ਪੂਜਉ ਨ ਦੇਵਾ। ਰਾਮ ਭਗਤਿ ਬਿਨੁ ਨਿਹਫਲ ਸੇਵਾ।* (੧੧੫੮)

ਅਸਲੀ ਪੂਜਾ ਪ੍ਰਕ੍ਰਿਤੀ ਨੂੰ ਚੜ੍ਹਾਉਣਾ ਨਹੀ ਬਲਕਿ ਆਪਣਾ ਤਨ, ਮਨ, ਧਨ, ਬੁੱਧ ਅਰਪਨ ਕਰਨਾ ਹੈ–

*–ਤਨੁ ਮਨੁ ਅਰਪਉ ਪੂਜ ਚਰਾਵਉ। ਗੁਰ ਪ੍ਰਸਾਦਿ ਨਿਰੰਜਨੁ ਪਾਵਉ।* (੫੨੫)
*–ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ।* (੨੫੬)
*–ਤਨ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।* (੯੧੮)
*–ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਇ।* (੨੧੪)

ਤਨ, ਮਨ, ਧਨ, ਬੁੱਧੀ ਕਿਉ ਅਰਪਨ ਕਰਨੀ ਪੈਂਦੀ ਹੈ ? ਕਿਉਂਕਿ ਜਿਸ ਨੂੰ ਪਾਉਣਾ ਹੋਵੇ ਉਸੇ ਵਰਗਾ ਬਣਨਾ ਪੈਂਦਾ ਹੈ। ਸ਼ਰਾਬੀ ਦੀ ਸੰਗਤ ਪਾਣੀ ਹੋਵੇ ਤਾਂ ਸ਼ਰਾਬੀ ਬਣਨਾ ਪੈਂਦਾ ਹੈ, ਸਾਧ ਦੀ ਸੰਗਤ ਕਰਨੀ ਹੋਏ ਤਾਂ ਭਜਨ–ਕੀਰਤਨ–ਧਿਆਨ ਕਰਨਾ ਪੈਂਦਾ ਹੈ। ਇਦਾਂ ਹੀ ਜੇ ਵਾਹਿਗੁਰੂ ਦਾ ਮਿਲਾਪ ਚਾਹੀਦਾ ਹੋਏ ਤਾਂ ਤਨ, ਮਨ, ਧਨ, ਬੁੱਧ ਹੀਣ ਹੋਣਾ ਪੈਂਦਾ ਹੈ ਕਿਉਂਕਿ ਵਾਹਿਗੁਰੂ ਕੋਲ ਇਹ ਸਭ ਨਹੀ ਹਨ। ਉਹ ਇਨ੍ਹਾਂ ਦਾ ਕਰਤਾ ਹੈ ਪਰ ਇਨ੍ਹਾਂ ਦਾ ਸੰਗੀ–ਸਾਥੀ ਨਹੀ ਹੈ। ਵਾਹਿਗੁਰੂ ਕੋਲ ਤਨ ਨਹੀ, ਮਨ ਨਹੀ, ਬੁੱਧ ਨਹੀ। ਇਹ ਸਭ ਬਾਹਰਲੇ ਸਰੂਪ ਹਨ। ਸਾਨੂੰ ਇਨ੍ਹਾਂ ਸਭਨਾ ਵਲੋਂ ਧਿਆਨ ਹਟਾ ਕੇ ਇਕ ਨਿਰ–ਆਕਾਰ ਵੱਲ ਜਾਣਾ ਹੈ ਜਿਹੜਾ ਸਾਡੇ ਅੰਦਰ ਹੈ। ਇਸੇ ਲਈ ਰਾਮਾਨੰਦ ਜੀ ਕਹਿੰਦੇ ਹਨ ਕਿ ਮੈਂ ਪੂਜਾ ਦਾ ਸਾਮਾਨ– ਚੰਦਨ, ਇਤਰ

(ਚੋਆ) ਤੇ ਕਈ ਸੁਗੰਧਾਂ ਸਜਾ ਕੇ ਆਪਣੇ ਬ੍ਰਹਮ ਦੀ ਪੂਜਾ ਕਰਨ ਜਾ ਰਿਹਾ ਸਾਂ ਪਰ ਗੁਰੂ ਨੇ ਉਸੇ ਬ੍ਰਹਮ ਨੂੰ ਮੇਰੇ ਅੰਦਰ ਦਰਸਾ ਕੇ ਬਾਹਰ ਦੇ ਕਰਮ-ਕਾਂਡ ਤੋਂ ਰੋਕ ਲਿਆ-

*-ਏਕ ਦਿਵਸ ਮਨ ਭਈ ਉਮੰਗ। ਘਸਿ ਚੰਦਨ ਚੋਆ ਬਹੁ ਸੁਗੰਧਿ।*
*ਪੂਜਨ ਚਾਲੀ ਬ੍ਰਹਮ ਠਾਇ। ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ। (੧੧੯੫)*

ਮੇਰਾ ਚਾਅ (ਉਮੰਗ) ਪੂਰਾ ਹੋ ਗਿਆ ਅੰਦਰਲੇ ਬ੍ਰਹਮ ਨੂੰ ਪੂਜਣ ਨਾਲ। ਬਾਹਰਲੇ ਕਰਮ-ਕਾਂਡ ਦੀ ਲੋੜ ਨਹੀ ਰਹੀ।

*੪) ਤੀਰਥ-ਇਸ਼ਨਾਨ ਦਾ ਖੰਡਨ :*

ਲੋਕੀ ਨਦੀਆਂ ਤੇ ਤੀਰਥਾਂ ਤੇ ਇਸ਼ਨਾਨ ਲਈ ਜਾਂਦੇ ਹਨ, ਪਹਾੜਾ ਤੇ ਤੀਰਥਾਂ ਲਈ ਜਾਂਦੇ ਹਨ। ਕਿਉ? ਪਹਿਲੀ ਗੱਲ, ਵਗਦੇ ਦਰਿਆ ਤੇ ਉਚੇ ਪਹਾੜ ਸਾਨੂੰ ਪ੍ਰਭੂ ਦੀ ਵਿਸ਼ਾਲਤਾ ਦਰਸਾਂਦੇ ਹਨ ਅਤੇ ਉਸ ਵੱਲ ਸਾਡਾ ਧਿਆਨ ਖਿੱਚਦੇ ਹਨ । ਜੇ ਇਨ੍ਹਾਂ ਸਥਾਨਾਂ ਉਪਰ ਲਗਾਤਾਰ ਧਿਆਨ-ਕੀਰਤਨ ਹੁੰਦਾ ਰਹੇ ਤਾਂ ਉਥੇ ਦੀ ਧਰਤੀ ਤੇ ਪਾਣੀ ਪ੍ਰਭਾਵਿਤ ਹੋ ਜਾਂਦਾ ਹੈ (SPIRITULARY CHARGED) ਜੇ ਉਥੇ ਲਾਗਤਾਰ ਧਿਆਨ-ਕੀਰਤਨ ਹੁੰਦਾ ਰਹੇ ਅਤੇ ਇਸ ਵਿਚ ਕੋਈ ਹੋਰ ਮੰਦੀਆਂ ਤਰੰਗਾਂ ਸ਼ਾਮਲ ਨ ਹੋ ਜਾਣ, ਤਾਂ ਇਨ੍ਹਾਂ ਸਥਾਨਾਂ ਦੀ ਯਾਤਰਾ ਕਰਨ ਵਾਲੇ ਦੇ ਮਨਾਂ ਨੂੰ ਸ਼ਾਂਤੀ ਮਿਲਦੀ ਹੈ ਅਤੇ ਉਹ ਛੇਤੀ ਹੀ ਧਿਆਨ-ਕੀਰਤਨ ਵਿਚ ਲੀਨ ਹੋ ਜਾਂਦੇ ਹਨ। ਗੁਰਦੁਆਰਿਆਂ ਨਾਲ ਲਗਦੇ ਸਰੋਵਰਾਂ ਵਿਚ ਇਹ ਗੁਣ ਪੈਦਾ ਹੁੰਦਾ ਹੈ ਪਰ ਬੀਮਾਰ ਤੇ ਇਛਾਵਾਂ ਭਰੇ ਮਨ ਇਨ੍ਹਾਂ ਦਾ ਪ੍ਰਭਾਵ ਨਸ਼ਟ ਕਰ ਦਿੰਦੇ ਹਨ। ਧਿਆਨ-ਕੀਰਤਨ ਦੀਆਂ ਤਰੰਗਾਂ ਨੂੰ ਧਨ, ਮਨ, ਸਿਹਤ ਮੰਗਣ ਵਾਲੀਆਂ ਤਰੰਗਾਂ ਨਸ਼ਟ ਕਰ ਦਿੰਦੀਆਂ ਹਨ ਜਾਂ ਉਨ੍ਹਾਂ ਦਾ ਪ੍ਰਭਾਵ ਘਟ ਕਰ ਦਿੰਦੀਆਂ ਹਨ। ਹਜ਼ਾਰਾਂ ਸ਼ਰਧਾਲੂ ਰੋਜ਼ ਆਪਣੀਆਂ ਇਛਾਵਾਂ ਦੀ ਪੋਟਲੀ ਲੈ ਕੇ ਫਿਰਦੇ ਰਹਿੰਦੇ ਹਨ। ਇਸ ਮਨੋ ਦਸ਼ਾ ਵਾਲਿਆਂ ਉਪਰ ਧਿਆਨ-ਕੀਰਤਨ ਦੀਆਂ ਤਰੰਗਾਂ ਦਾ ਅਸਰ ਨਹੀ ਹੁੰਦਾ ਕਿਉਂ ਕਿ ਇਨ੍ਹਾਂ ਲੋਕਾਂ ਕਾਰਣ ਇਹ

ਤਰੰਗਾਂ ਕਮਜ਼ੋਰ ਹੋ ਗਈਆਂ ਹਨ ਅਤੇ ਇਨ੍ਹਾਂ ਦਾ ਗੰਦਾ-ਮਨ ਇਨ੍ਹਾਂ ਸ਼ੁਭ ਤਰੰਗਾਂ ਨੂੰ ਕਬੂਲਣ ਲਈ ਤਿਆਰ ਨਹੀ ਹੁੰਦਾ। ਇਸੇ ਕਾਰਣ ਤੀਰਥ ਸਥਾਨ ਹੁਣ ਸ਼ਕਤੀ ਸਥਾਨ ਨਹੀ ਰਹੇ ।

ਦੂਸਰੇ, ਇਨ੍ਹਾਂ ਤੀਰਥ ਸਥਾਨਾਂ ਤੇ ਜਾ ਕੇ ਘਟੋ ਘਟ ੪੦ ਦਿਨਾਂ ਤਕ ਸਿਮਰਨ-ਧਿਆਨ ਜਾਂ ਕੀਰਤਨ ਕਰਨਾ-ਸੁਨਣਾ ਪੈਂਦਾ ਹੈ ਤਾਂ ਹੀ ਸਾਡੇ ਮਨ ਵਿਚ ਬਦਲਾਹਟ ਹੋ ਸਕਦੀ ਹੈ। ਦੌੜਦੇ ਭਜਦੇ ਗਏ, ਡੁਬਕੀ ਮਾਰੀ ਤੇ ਪਰਤ ਆਏ। ਇਦਾਂ ਮਨ ਅਭਿਜਿਆ ਹੀ ਰਹਿ ਜਾਂਦਾ ਹੈ।

ਇਹੀ ਗੱਲ ਪ੍ਰਬਤ-ਪਹਾੜਾ ਦੀ ਹੈ। ਜੈਨੀਆਂ ਦੇ ੨੪ ਤੀਰਥੰਕਰ (ਗੁਰੂ) ਹੋਏ ਹਨ ਅਤੇ ਇਨ੍ਹਾਂ ਵਿਚੋਂ ਬਾਈਆਂ (੨੨) ਨੇ ਗੁਜਰਾਤ ਦੇ ਇਕੋ ਇਕ ਪਹਾੜ ਪਾਰਸ਼ਵਨਾਥ ਤੇ ਜਾ ਕੇ ਆਪਣੇ ਪ੍ਰਾਣ ਤਿਆਗੇ ਹਨ। ਮੰਨਿਆ ਜਾਂਦਾ ਹੈ ਕਿ ਜਦੋਂ ਕੋਈ ਆਤਮ-ਦਰਸ਼ੀ ਕਿਸੇ ਸਥਾਨ ਤੇ ਸਰੀਰ ਤਿਆਗਦਾ ਹੈ ਤਾਂ ਉਸ ਦੇ ਸਰੀਰ ਵਿਚੋਂ ਨਿਕਲਦੀ ਸ਼ਕਤੀ ਸਾਰੇ ਪਹਾੜ ਨੂੰ ਮੁਤਾਸਰ ਕਰਦੀ ਹੈ । ਪਹਾੜ ਦਾ ਅਣੂੰ ਅਣੂੰ ਉਸ ਸ਼ਕਤੀ ਨਾਲ ਭਰ ਜਾਂਦਾ ਹੈ। ਜੈਨ ਗੁਰੂਆਂ ਨੇ ਜਾਣ-ਬੁਝ ਕੇ ਉਸ ਪਹਾੜ ਤੇ ਜਾ ਕੇ ਪ੍ਰਾਣ ਤਿਆਗੇ ਤਾਂ ਕਿ ਉਹ ਪਹਾੜ ਉਨ੍ਹਾਂ ਸਾਰਿਆਂ ਦੀ ਸ਼ਕਤੀ ਨਾਲ ਪ੍ਰਭਾਵਿਤ ਹੋ ਸਕੇ ਅਤੇ ਆਤਮ-ਅਭਿਲਾਖੀਆਂ ਨੂੰ ਧਿਆਨ ਵਿਚ ਜੋੜ ਸਕੇ। ਪਰ ਲੋਕੀ ਰੁਕਦੇ ਨਹੀ। ਮਥਾ ਟੇਕ ਕੇ ਦੌੜਨ ਦੀ ਕਰਦੇ ਹਨ। ਇਹੀ ਹਾਲ ਹੇਮਕੁੰਟ ਸਾਹਿਬ ਦਾ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਪਿਛਲੇ ਜਨਮ ਵਿਚ ਤਪ ਕੀਤਾ ਸੀ। ਹੋਰ ਵੀ ਕਈ ਰਿਸ਼ੀਆਂ ਮੁਨੀਆਂ ਨੇ ਇਥੇ ਤੱਪ ਕੀਤਾ ਸੀ। ਪਰ ਲੋਕੀ ਜਾਂਦੇ ਹਨ ਆਪਣੇ ਮਨ ਦੀਆਂ ਇਛਾਵਾਂ ਲੈ ਕੇ ਕੋਈ ਵਿਰਲਾ ਹੀ ਧਿਆਨ-ਸਿਮਰਨ ਦੀ ਮੰਗ ਲੈ ਕੇ ਜਾਂਦਾ ਹੈ। ਫਿਰ ਉਹ ਉਥੇ ਇਕ ਅੱਧੇ ਘੰਟੇ ਤੋਂ ਵੱਧ ਰੁਕਦੇ ਨਹੀ ਜਾਂ ਦੁਬਾਰਾ ਉਥੇ ਦੀਆਂ ਤਰੰਗਾਂ ਦਾ ਪ੍ਰਭਾਵ ਲੈਣ ਲਈ ਨਹੀ ਜਾਂਦੇ।

ਇਸ ਕਾਰਣ ਤੀਰਥ-ਇਸ਼ਨਾਨ ਇਕ ਪ੍ਰਕਾਰ ਦਾ ਕਰਮ-ਕਾਂਡ ਬਣ ਕੇ ਰਹਿ ਗਿਆ ਹੈ। ਸਾਡੇ ਮੈਲੇ-ਮਨ ਨੇ ਉਥੇ ਦਾ ਵਾਤਾਵਰਣ ਖਰਾਬ ਕਰ ਦਿੱਤਾ ਹੈ। ਇਸ

ਲਈ ਗੁਰਮਤਿ ਇਦਾਂ ਦੇ ਤੀਰਥ-ਇਸ਼ਨਾਨ ਦੀ ਸਿਫਾਰਸ਼ ਨਹੀ ਕਰਦੀ। ਇਦਾਂ ਕਰਨ ਨਾਲ ਮਨ ਦੀ ਮੈਲ ਨਹੀ ਉਤਰਦੀ-

*-ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ।* (੬੧)

*-ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ।*

*ਇਕੁ ਭਾਉ ਲਥੀ ਨਾਤਿਆ ਦੁਹਿ ਭਾ ਚੜੀਅਸੁ ਹੋਰ।* (੭੮੯)

*-ਪਾਪ ਕਰਹਿ ਪੰਚਾਂ ਕੇ ਬਸਿ ਰੇ। ਤੀਰਥਿ ਨਾਇ ਕਹਹਿ ਸਭਿ ਉਤਰੇ।* (੧੩੪੮)

ਗੁਰਮਤਿ ਹੈ ਕਿ ਸੱਚਾ ਤੀਰਥ ਅੰਦਰਲਾ ਗਿਆਨ ਤਲਾਸ਼ਣਾ ਹੈ, ਪ੍ਰਭੂ ਦਾ ਨਾਮ ਜਪਣਾ ਹੈ, ਗੁਰੂ ਤੋਂ ਗਿਆਨ ਲੈਣਾ ਹੈ-

*-ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ।* (੫੮੭)

*-ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ।* (੬੮੭)

*-ਗੁਰ ਸਮਾਨਿ ਤੀਰਥੁ ਨਹੀ ਕੋਇ।* (੧੩੨੮)

ਇਸੇ ਲਈ ਭਗਤ ਜੀ ਕਹਿੰਦੇ ਹਨ ਕਿ ਤੀਰਥਾਂ (ਜਲ) ਤੇ ਪਹਾੜਾ (ਪਖਾਣ) ਤੇ ਜੋ ਦਰਸਾਇਆ ਜਾਂਦਾ ਹੈ ਉਹ ਤਾਂ ਤੇਰੇ ਅੰਦਰ ਹੀ ਹੈ, ਜਿਹੜਾ ਪ੍ਰਭੂ ਉਥੇ ਦਿਸਦਾ ਹੈ ਉਹ ਤਾਂ ਹਰ ਥਾਂ ਤੇ ਵਸਦਾ ਹੈ, ਜਿਹੜਾ ਬਾਹਰ ਹੈ ਉਹੀ ਮੇਰੇ ਅੰਦਰ ਵੀ ਹੈ-

*-ਜਹਾ ਜਾਈਐ ਤਹ ਜਲ ਪਖਾਨ। ਤੂ ਪੂਰਿ ਰਹਿਓ ਹੈ ਸਭ ਸਮਾਨ।* (੧੧੯੫)

ਇਹ ਵੀ ਨਹੀ ਹੈ ਕਿ ਉਹ ਤੀਰਥਾਂ ਤੇ ਜ਼ਿਆਦਾ ਹੈ ਤੇ ਹੋਰਥੇ ਘੱਟ। ਉਹ ਸਭ ਥਾਂ ਬਰਾਬਰ (ਸਮਾਨ) ਹੈ ਤੇ ਪੂਰਾ ਹੀ ਹੈ (ਪੂਰਿ ਰਹਿਓ ਹੈ) । ਇਸ ਲਈ ਉਸ ਦੀ ਤਲਾਸ਼ ਬਾਹਰ ਕਰਨ ਨਾਲੋਂ ਅੰਦਰ ਕਰਨਾ ਹੀ ਠੀਕ ਹੈ।

***੫) ਧਰਮ ਗ੍ਰੰਥ ਪੜ੍ਹਨੇ ਕਾਫੀ ਨਹੀ*** : ਭਗਤ ਜੀ ਕਹਿੰਦੇ ਹਨ ਕਿ ਬੇਦ-ਪੁਰਾਨ ਵੀ ਉਹੀ ਦਸਦੇ ਹਨ ਜਿਹੜਾ ਮੇਰਾ ਗੁਰੂ ਦਸਦਾ ਹੈ: 'ਬੇਦ ਪੁਰਾਨ ਸਭ ਦੇਖੇ ਜੋਇ। ਊਹਾਂ ਤਉ ਜਾਈਐ ਜਉ ਈਹਾਂ ਨ ਹੋਇ।' (੧੧੯੫) ਇਸ ਲਈ ਇਨ੍ਹਾਂ ਪੁਸਤਕਾਂ ਨਾਲ ਕਿਉ ਬੋਲੀਏ। ਬੇਦ ਕਹਿੰਦੇ ਹਨ ਗਿਆਨ ਨੂੰ। ਬੇਦ ਉਨ੍ਹਾਂ ਧਰਮ ਗ੍ਰੰਥਾਂ ਨੂੰ ਵੀ ਕਹਿੰਦੇ ਹਨ ਜਿਨ੍ਹਾਂ ਵਿਚ ਇਹ ਗਿਆਨ ਦਰਜ ਹੈ। ਪਰ ਸਿਰਫ ਗਿਆਨ ਬਾਰੇ

ਪੜ੍ਹਨ ਨਾਲ ਕੋਈ ਗਿਆਨੀ ਨਹੀ ਹੋ ਜਾਂਦਾ । ਅਮਰੀਕਾ ਬਾਰੇ ਪੜ੍ਹਨ ਨਾਲ ਕੋਈ ਅਮਰੀਕਾ ਨਹੀ ਪਹੁੰਚ ਜਾਂਦਾ। ਸਿਰਫ ਪੜ੍ਹਨਾ ਬੇਅਰਥ ਹੈ ਜੇ ਅਸੀ ਉਸ ਨੂੰ ਨਾ ਜਾਣ ਸਕੀਏ ਜਿਸ ਬਾਰੇ ਗ੍ਰੰਥ ਇਸ਼ਾਰਾ ਕਰਦੇ ਹਨ। ਧਰਮ ਗ੍ਰੰਥ ਪ੍ਰੇਰਨਾ ਦਿੰਦੇ ਹਨ, ਰਾਹ ਦਰਸਾਂਦੇ ਹਨ, ਮੰਜ਼ਿਲ ਬਾਰੇ ਜਾਣਕਾਰੀ ਦਿੰਦੇ ਹਨ, ਯਾਤਰਾ ਲਈ ਤਿਆਰੀ ਕਰਵਾਂਦੇ ਹਨ ਪਰ ਅਸੀ ਮੰਜਲ ਤੇ ਤਾਂ ਹੀ ਅਪੜਾਂਗੇ ਜੇ ਪੈਂਡਾ ਤਹਿ ਕਰਾਂਗੇ। ਡਾਕਟਰੀ ਨੁਸਕਿਆਂ ਦਾ ਲਾਭ ਤਾਂ ਹੀ ਹੋਏਗਾ ਜੇ ਕੋਈ ਉਸ ਨੁਸਖੇ ਦੀ ਵਰਤੋਂ ਕਰੇਗਾ। ਪਰ ਲੋਕੀ ਡਾਕਟਰਾਂ ਦੇ ਨੁਸਖਿਆ ਬਾਰੇ ਲੜ ਰਹੇ ਹਨ। ਹਿੰਦੂ ਕਹਿੰਦਾ ਹੈ ਵੇਦ ਤੋਂ ਵੱਡਾ ਹੋਰ ਕੋਈ ਗ੍ਰੰਥ ਨਹੀ, ਇਸਲਾਮ ਕਹਿੰਦਾ ਹੈ ਕੁਰਾਨ ਅਲਾਹ ਨੇ ਆਪ ਉਚਾਰਿਆ ਹੈ, ਇਹ ਸਰਵੋਤਮ ਹੈ, ਇਸਾਈ ਬਾਈਬਲ ਨੂੰ ਰੱਬ ਦਾ ਪਹਿਲਾ ਤੇ ਪੂਰਨ ਗਿਆਨ ਦੱਸਦੇ ਹਨ ਤੇ ਸਿੱਖ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਨਵੀਨ ਹੈ ਤੇ ਧੁਰ ਦੀ ਬਾਣੀ ਦਰਸਾਂਦਾ ਹੈ। ਇਸ ਲਈ ਇਹ ਸਭ ਤੋਂ ਵੱਡਾ ਹੈ। ਹਰ ਕੋਈ ਆਪਣੇ ਧਰਮ ਗ੍ਰੰਥਾਂ ਰਾਹੀ ਆਪਣੇ ਆਪ ਨੂੰ ਵੱਡਾ ਦਰਸਾਂਦਾ ਹੈ ਹਰ ਕਿਸੇ ਦਾ ਦਾਅਵਾ ਹੈ ਕਿ ਮੇਰੇ ਡਾਕਟਰ ਦਾ ਨੁਸਖਾ ਹੀ ਸਭ ਤੋਂ ਵਧੀਆ ਹੈ। ਇਕ ਦੂਸਰੇ ਦੇ ਧਰਮ ਗ੍ਰੰਥ ਸਾੜੇ ਜਾਂਦੇ ਹਨ, ਇਕ ਦੂਸਰੇ ਦੇ ਸਿਰ ਭੰਨ੍ਹੇ ਜਾਂਦੇ ਹਨ ਪਰ ਇਨ੍ਹਾਂ ਗ੍ਰੰਥਾਂ ਵਿਚ ਦਰਸਾਏ ਸਤਿ ਨੂੰ ਕੋਈ ਅਨੁਭਵ ਕਰਨਾ ਨਹੀ ਚਾਹੁੰਦਾ। ਕੋਈ ਧਰਮ ਨੂੰ ਧਾਰਨ ਕਰਨ ਨੂੰ ਤਿਆਰ ਨਹੀ । ਪਰ ਇਦਾਂ ਨਿਰਾ ਪੜ੍ਹਨ ਨਾਲ ਕੁਝ ਸੰਵਰਦਾ ਨਹੀ । ਭਾਈ ਗੁਰਦਾਸ ਜੀ ਆਪਣੀ ਕਬਿਤ ਵਿਚ ਬਹੁਤ ਸੁੰਦਰ ਲਿਖਦੇ ਹਨ–

*–ਖਾਂਡ ਖਾਂਡ ਕਹੈ ਜਿਹਬਾ ਨ ਸਵਾਦ ਮੀਠੋ ਆਵੈ। ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ।*

*ਬੈਦ ਬੈਦ ਕਹੈ ਰੋਗ ਮਿਟਤ ਨ ਕਾਹੂ ਕੋ। ਦ੍ਰਬ ਦ੍ਰਬ ਕੋਊ ਦ੍ਰਬਹਿ ਨ ਬਿਲਾਸ ਹੈ।*

*ਚੰਦਨ ਚੰਦਨ ਕਹੈ ਪ੍ਰਗਟੈ ਨ ਸੁਬਾਸ ਬਾਸ। ਚੰਦ ਚੰਦ ਕਹੈ ਉਜਿਆਰੋ ਨ ਪ੍ਰਕਾਸ ਹੈ।*

–ਪੂਛਤ ਪਥਿਕ, ਤਿਹ ਮਾਰਗ ਨ ਧਾਰੈ ਪਗਿ। ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ।
ਪੂਛਤ ਹੈ ਬੈਦ, ਖਾਤ ਔਖਧਿ ਨ ਸੰਜਮ ਸੈ। ਕੈਸੇ ਮਿਟੈ ਰੋਗ ਸੁਖ ਸਹਿਜ ਸਮਾਈਐ।
ਪੂਛਤਿ ਸੁਹਾਗਨਿ, ਹੈ ਕਰਮਿ ਦੁਹਾਗਨਿ ਕੈ। ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ।
ਗਾਇ ਸੁਨੇ ਆਂਖੇ ਮੀਚੈ ਪਾਈਐ ਨ ਪਰਮ ਪਦ। ਗੁਰ ਉਪਦੇਸ ਗਹਿ ਜੌ ਲੌ ਨ ਕਮਾਈਐ। (੪੩੯)

ਅਸੀ ਇਦਾਂ ਹੀ ਕਰ ਰਹੇ ਹਾਂ। ਅੱਖਾਂ ਮੀਟ ਕੇ ਬੜੇ ਚਾਹ ਨਾਲ ਗਾਣ–ਕੀਰਤਨ ਸੁਣ ਰਹੇ ਹਾਂ। ਭਾਰੀ ਕੀਰਤਨ ਦਰਬਾਰ ਲਗ ਰਹੇ ਹਨ। ਰੈਣ–ਸਬਾਈ ਕੀਰਤਨ ਹੋ ਰਹੇ ਹਨ, ਮਹਿੰਗੇ ਮਹਿੰਗੇ ਕੀਰਤਨੀਏ ਬੁਲਾਏ ਜਾ ਰਹੇ ਹਨ, ਟੀ. ਵੀ. ਤੇ ਕੀਰਤਨ ਹੋ ਰਿਹਾ ਹੈ, ਬਜ਼ਾਰਾਂ ਵਿਚ ਕੀਰਤਨ ਦੇ ਔਡੀਓ ਤੇ ਟੀ. ਵੀ. ਕੈਸਿਟ ਵਿਕ ਰਹੇ ਹਨ। ਬੜਾ ਵੱਡਾ ਵਾਪਾਰ ਚਲ ਰਿਹਾ ਹੈ ਪਰ ਇਸ ਵਪਾਰੀ ਕੀਰਤਨ ਵਿਚ ਦਰਸਾਏ ਧਰਮ ਦੀ ਗੱਲ ਗੁੰਮ ਹੋ ਗਈ ਹੈ। ਕੀਰਤਨ ਸੁਨਣਾ ਹੀ ਧਰਮ ਦਾ ਅੰਤ ਸਮਝ ਲਿਆ ਗਿਆ ਹੈ। ਕੋਈ ਨਹੀ ਦਸਦਾ ਕਿ ਧਰਮ ਕਮਾਉਣਾ ਹੈ, ਕੋਈ ਧਰਮ ਕਮਾਉਣ ਲਈ ਅੱਗੇ ਚਲ ਕੇ ਰਾਹ ਦਰਸਾਨ ਲਈ ਤਿਆਰ ਨਹੀ। ਇਦਾਂ ਹੀ ਪਾਠਾਂ ਤੇ ਜ਼ੋਰ ਦਿੱਤਾ ਜਾ ਰਿਹਾ ਹੈ। ਪਾਠਾਂ ਦੀ ਗਿਣਤੀ ਦਾ ਹਿਸਾਬ ਲਾਇਆ ਜਾ ਰਿਹਾ ਹੈ। ਜਿਹੜਾ ਜ਼ਿਆਦਾ ਪਾਠ ਕਰੇ/ਕਰਾਵੇ, ਉਹੀ ਵੱਡਾ ਧਰਮੀ, ਕੀਰਤਨ ਸੁਨਣਾ ਤੇ ਪਾਠ ਕਰਵਾਉਣਾ ਧਰਮ ਦਾ ਅਖੀਰਲਾ ਪੜਾਅ ਮਨ ਲਿਆ ਗਿਆ ਹੈ। ਗੁਰਬਾਣੀ ਬਾਰ ਬਾਰ ਦਸਦੀ ਹੈ ਕਿ ਸਿਰਫ ਗਾਉਣਾ ਕਾਫੀ ਨਹੀ ਜੇ ਗੁਰੂ ਦੀ ਆਗਿਆ ਨ ਮਨੀ ਜਾਏ –

–ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ।
ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ

*ਸਤਿ ਸਤਿ ਕਰ ਮਾਨੀ।੧। (੬੬੯)*

***੬) ਗੁਰ-ਸ਼ਬਦ :*** ਭਗਤ ਜੀ ਕਹਿੰਦੇ ਹਨ ਕਿ ਗੁਰੂ ਦੇ ਸ਼ਬਦ ਨੇ ਮੇਰੇ ਮਨ ਨੂੰ ਸਥਿਰਤਾ ਦੇ ਦਿੱਤੀ ਹੈ, ਜਟਿਲ ਭਰਮ (ਬਿਕਲ ਭ੍ਰਮ) ਮਿਟਾ ਦਿੱਤੇ ਹਨ ਅਤੇ ਕਰਮ ਕਾਂਡਾਂ ਤੋਂ ਛੁਟਕਾਰਾ ਦੁਆ ਦਿੱਤਾ ਹੈ।

*-ਸਤਿਗੁਰ ਮੈ ਬਲਿਹਾਰ ਤੋਰ। ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ।*
*ਰਾਮਾਨੰਦ ਸੁਆਮੀ ਰਮਤ ਬ੍ਰਹਮ। ਗੁਰ ਕਾ ਸਬਦੁ ਕਾਟੈ ਕੋਟਿ ਕਰਮ।*
*(੧੧੯੫)*

ਗੁਰਬਾਣੀ ਵੀ ਗੁਰੂ ਸ਼ਬਦ ਦੀ ਸ਼ਕਤੀ ਦੀ ਪੁਸ਼ਟੀ ਕਰਦੀ ਹੈ-

*-ਗੁਰ ਸਬਦੀ ਅਸਥਿਰ ਘਰਿ ਬਹੈ।* *(੧੨੬੨)*
*-ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ।* *(੧੦੮੩)*
*-ਗੁਰ ਸਬਦੀ ਏਕ ਪਛਾਨਿਆ ਏਕੋ ਸਾਚਾ ਸੋਇ।* *(੧੨੮੫)*
*-ਗੁਰ ਸਬਦੀ ਸਹਸਾ ਦੂਖ ਚੁਕਾਏ।* *(੧੨੮)*

ਗੁਰੂ ਕਰੇ ਅਸੀ ਵੀ ਆਪਣਾ ਮੂਲ ਪਛਾਣੀਐ, ਮਨ ਵਿਚ ਸਥਿਰਤਾ ਲਿਆਈਏ, ਗੁਰ ਸ਼ਬਦ ਕਮਾਈਏ ਤੇ ਫੋਕਟ ਕਰਮ ਕਾਂਡਾਂ ਤੋਂ ਬਚੀਏ।



## ੧੩

# ਭਗਤ ਭੀਖਨ ਜੀ

---

ਗੁਰਪ੍ਰਸਾਦਿ ਕਹੈ ਜਨੁ ਭੀਖਨੁ।

---

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ।
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ।੧।

*ਰਾਮਰਾਇ ਹੋਹਿ ਬੈਦ ਬਨਵਾਰੀ। ਅਪਨੇ ਸੰਤਹ ਲੇਹੁ ਉਬਾਰੀ।੧।ਰਹਾਉ।*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ।*
*ਐਸੀ ਬੇਦਨ ਉਪਜਿ ਖਰੀ ਪਈ ਵਾ ਕਾ ਅਉਖਧੁ ਨਾਹੀ।੨।*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ।*
*ਗੁਰਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ।੩।* *(੬੫੯)*

## ੧੩
## ਗੁਰ ਪਰਸਾਦਿ ਕਹੈ ਜਨੁ ਭੀਖਨੁ

**੧. *ਜੀਵਨ :*** ਸ਼ੇਖ ਭੀਖਨ ਜੀ ਦਾ ਜਨਮ ਸੰਨ ੧੪੮੦ ਵਿਚ ਪਿੰਡ ਪਕੇਣੀ, ਤਹਿਸੀਲ ਕਾਕੋਹੀ, ਜ਼ਿਲ੍ਹਾ ਲਖਨਊ ਵਿਚ ਹੋਇਆ ਦੱਸਿਆ ਜਾਂਦਾ ਹੈ। ਪੀਰ ਸਯੱਦ ਇਬਰਾਹੀਮ ਗੁਰੂ ਮੰਨਦੇ ਸਨ। ਇਸਲਾਮ ਧਰਮ ਦੇ ਵੱਡੇ ਵਿਦਵਾਨ ਸਨ ਅਤੇ ਪੂਰਾ ਕੁਰਾਨ ਸ਼ਰੀਫ ਜਬਾਨੀ ਯਾਦ ਸੀ। ਸੂਫੀ ਮਤ ਦੇ ਪ੍ਰਚਾਰਕ ਸਨ, ਪਰ ਰਹਿਸ ਦੀ ਗੱਲ ਗੁਪਤ ਤੌਰ ਤੇ ਹੀ ਦਸਦੇ ਸਨ। ਆਪ ਜੀ ਦਾ ਵਿਸ਼ਵਾਸ ਸੀ ਕਿ ਰਹਿਸ ਦੀਆਂ ਗੱਲਾਂ ਖੁਲ੍ਹੇਆਮ ਨਹੀ ਕਰਨੀਆਂ ਚਾਹੀਦੀਆਂ। ਆਪ ਜੀ ਨੇ ੧੦੫ ਸਾਲ ਦੀ ਲੰਬੀ ਉਮਰ ਵਿਚ ਸਨ ੧੫੮੩ ਵਿਚ ਸਰੀਰ ਤਿਆਗਿਆ।

ਮੈਨੂੰ ਲੱਗਦਾ ਹੈ ਕਿ ਇਹ ਭੀਖਨ ਉਹ ਭਗਤ ਨਹੀ ਜਿਸ ਦੇ ਦੋ ਸ਼ਬਦ ਰਾਗ ਸੋਰਠਿ ਵਿਚ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਇਨ੍ਹਾਂ ਸ਼ਬਦਾਂ ਵਿਚ ਸੂਫੀ ਮਤ ਦੀ ਕੋਈ ਗੱਲ ਨਹੀ, ਅਲਾਹ ਜਾਂ ਕੁਰਾਨ ਦਾ ਕੋਈ ਜ਼ਿਕਰ ਨਹੀ ਜਾਂ ਫਾਰਸੀ ਦਾ ਵੀ ਕੋਈ ਸ਼ਬਦ ਨਹੀ । ਆਪਣੇ ਦੋ ਸ਼ਬਦਾਂ ਵਿਚ ਭਗਤ ਜੀ ਹਿੰਦੀ ਜਾਂ ਸਾਧੂਆਂ ਦੀ ਭਾਸ਼ਾ ਦੀ ਵਰਤੋਂ ਕਰਦੇ ਹਨ, ਹਿੰਦੂ ਅਵਤਾਰਾਂ ਰਾਮ ਰਾਏ, ਬਨਵਾਰੀ (ਕ੍ਰਿਸ਼ਨ) ਤੇ ਹਰੀ ਦੀ ਗੱਲ ਕਰਦੇ ਹਨ ਅਤੇ ਹਿੰਦੂ ਵਿਸ਼ਵਾਸਾਂ ਅੰਮ੍ਰਿਤ ਜਲ, ਗੁਰ ਪ੍ਰਸਾਦਿ, ਮੋਖ ਦੁਆਰ, ਨਾਮ ਰਤਨ ਆਦਿ ਦਾ ਜ਼ਿਕਰ ਕਰਦੇ ਹਨ। ਉਪਰ ਦਸੇ ਭੀਖਨ ਹਰੀ ਦੇ

ਰਹਿਸ ਦੀ ਗੱਲ ਛੁਪਾਂਦੇ ਸਨ ਪਰ ਗੁਰਬਾਣੀ ਵਾਲਾ ਭੀਖਨ ਇਦਾਂ ਨਹੀ ਕਰਦਾ। ਉਹ ਤਾਂ ਕਹਿੰਦਾ ਹੈ 'ਅਨਿਕ ਜਤਨ ਕਰ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ।' ਇਹ ਤਾਂ ਕੁਝ ਵੀ ਛੁਪਾਉਣਾ ਨਹੀ ਚਾਹੁੰਦੇ। ਬਲਕਿ ਇਹ ਤਾਂ ਕਹਿੰਦੇ ਹਨ ਕਿ ਛੁਪਾਉਣਾ ਚਾਹੀਏ ਤਾਂ ਵੀ ਨਹੀ ਛੁਪਾ ਸਕਦੇ। ਆਪ ਜੀ ਦੀ ਵਿਚਾਰਧਾਰਾ ਹਿੰਦੂ ਸਾਧੂਆਂ ਨਾਲ ਰਲਦੀ ਹੈ। ਆਪ ਜੀ ਸ਼ਾਇਦ ਹਿੰਦੂ ਸਨ।

ਕਿਸੇ ਵੀ ਭਗਤ ਬਾਰੇ ਸਾਡੇ ਕੋਲ ਇਤਿਹਾਸਕ ਨੁਕਤੇ ਤੋਂ ਕੋਈ ਬਾਇਤਬਾਰ ਜਾਣਕਾਰੀ ਨਹੀ ਹੈ। ਇਸ ਦਾ ਮੁੱਖ ਕਾਰਣ ਇਹੀ ਹੈ ਕਿ ਪ੍ਰਭੂ ਤਕ ਪੁਹੰਚੇ ਭਗਤ ਸ਼ਰੀਰ ਦੀ ਬੰਦਸ਼ ਤੋਂ ਆਜ਼ਾਦ ਹੁੰਦੇ ਹਨ। ਉਹ ਜਾਣਦੇ ਹਨ ਕਿ ਭਾਵੇਂ ਦੀਵਿਆਂ ਦਾ ਆਕਾਰ ਅਲੱਗ ਅਲੱਗ ਹੁੰਦਾ ਹੈ ਪਰ ਸਭਨਾ ਵਿਚ ਜੋਤੀ ਉਹੀ ਹੁੰਦੀ ਹੈ। ਗਿਆਨ ਦਾ ਪ੍ਰਕਾਸ਼ ਹਰ ਸਰੀਰ ਰੂਪੀ ਦੀਵੇ ਵਿਚ ਇਕੋ ਜਿਹਾ ਹੀ ਹੁੰਦਾ ਹੈ। ਇਸ ਲਈ ਕੋਈ ਵੀ ਸੰਤ ਆਪ ਆਪਣੇ ਸਰੀਰ ਬਾਰੇ ਗੱਲ ਕਰਦਾ ਹੈ ਨਾ ਕਿਸੇ ਨੂੰ ਕਰਨ ਦਿੰਦਾ ਹੈ। ਉਨ੍ਹਾਂ ਦਾ ਯਤਨ ਉਸ ਨੂੰ ਸਮਝਾਉਣਾ ਹੈ ਜਿਹੜਾ ਸਰੀਰ ਤੋਂ ਪਰ੍ਹੇ ਹੈ, ਸਦੀਵੀ ਹੈ ਤੇ ਪ੍ਰਭੂ ਅੰਸ਼ ਹੈ। ਇਹੀ ਕਾਰਣ ਹੈ ਕਿ ਬਹੁਤ ਧਰਮ ਗ੍ਰੰਥਾਂ ਦੇ ਕਰਤੇ ਦੇ ਨਾਂ ਦਾ ਪਤਾ ਨਹੀ ਚਲਦਾ। ਉਨ੍ਹਾਂ ਲਈ ਕਹਿਣ ਵਾਲਾ ਨਹੀ ਬਲਕਿ ਜੋ ਕਿਹਾ ਗਿਆ ਹੈ ਉਹ ਪ੍ਰਮੁੱਖ ਹੈ। ਸਭਨਾਂ ਕੋਲੋ ਕਹਿਲਵਾਣ ਵਾਲਾ ਤਾਂ ਇਕੋ ਪ੍ਰਭੂ ਹੀ ਹੈ। ਇਹੀ ਕਾਰਣ ਹੈ ਕਿ ਸਾਰੀ ਗੁਰਬਾਣੀ 'ਨਾਨਕ' ਦੇ ਨਾਂ ਥਲੇ ਲਿਖੀ ਗਈ ਹੈ। ਜੇ ਗੁਰੂ ਅਰਜਨ ਦੇਵ ਜੀ ਸ਼ਬਦ ਉਪਰ ਮਹਲਾ ਦਾ ਜ਼ਿਕਰ ਨ ਕਰਨ ਤਾਂ ਸ਼ਬਦ ਦੇ ਕਰਤਾ ਦਾ ਨਾਂ ਦਾ ਪਤਾ ਨਹੀ ਲੱਗ ਸਕਦਾ। ਧਰਮ ਦੀ ਦ੍ਰਿਸ਼ਟੀ ਤੋਂ ਆਤਮਾ-ਪਰਮਾਤਮਾ ਨੂੰ ਜਾਨਣਾ ਜੀਵਨ ਦਾ ਉਦੇਸ਼ ਹੈ ਅਤੇ ਪ੍ਰਮਾਤਮਾ ਨੂੰ ਜਾਨਣ ਵਾਲਿਆਂ ਦਾ ਸੰਸਾਰੀ ਨਾਂ ਖਤਮ ਹੋ ਜਾਂਦਾ ਹੈ।

*੨. ਬਾਣੀ :* ਆਪ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਦੋ ਸ਼ਬਦ ਹਨ। ਅਸੀ ਭਗਤ ਜੀ ਦੇ ਪਹਿਲੇ ਸ਼ਬਦ 'ਨੈਨਹੁ ਨੀਰੁ ਬਹੈ' ਨੂੰ ਸਮਝਣ ਦਾ ਯਤਨ ਕਰਦੇ ਹਾਂ। ਆਪ ਜੀ ਕਹਿੰਦੇ ਹਨ ਕਿ ਬੁਢਾਪਾ ਆਣ ਕਰਕੇ ਅੱਖਾਂ ਵਿਚੋਂ ਪਾਣੀ ਵਗਦਾ ਹੈ, ਸਰੀਰ

ਕਮਜ਼ੋਰ ਹੋ ਗਿਆ ਹੈ, ਵਾਲ ਚਿੱਟੇ ਹੋ ਗਏ ਹਨ ਅਤੇ ਗਲੇ ਵਿਚੋਂ ਆਵਾਜ਼ ਕੱਢਣੀ ਮੁਸ਼ਕਿਲ ਹੋ ਗਈ ਹੈ। ਆਪ ਜੀ ਪੁਛਦੇ ਹਨ ਕਿ ਐਸੀ ਹਾਲਤ ਵਿਚ ਪ੍ਰਾਣੀ ਹੁਣ ਕੀ ਕਰੇ। ਸ਼ਬਦ ਦਾ ਪਹਿਲਾ ਬੰਦ ਹੈ-

*-ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ।*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ।* (੬੫੯)

ਭਗਤ ਜੀ ਪੁੱਛਦੇ ਹਨ ਕਿ ਇਸ ਦੁਖਦਾਈ ਹਾਲਤ ਵਿਚ ਜਦੋਂ ਸਰੀਰ ਕੰਮ ਨਹੀ ਕਰਦਾ ਤੇ ਮੌਤ ਸਾਹਮਣੇ ਨਜ਼ਰ ਆਉਂਦੀ ਹੈ, ਮਨੁੱਖ ਕੀ ਕਰੇ।

***੩. ਦੁੱਖ ਤੋਂ ਛੁਟਕਾਰਾ ਪਾਉਣ ਲਈ ਪ੍ਰਭੂ ਦੀ ਯਾਦ ਸਹਾਈ ਹੋ ਸਕਦੀ*** : ਆਮ ਮਨੁੱਖ ਇਹੀ ਚਾਹੁੰਦਾ ਹੈ ਕਿ ਪ੍ਰਭੂ ਮੇਰਾ ਦੁੱਖ ਕੱਟ ਦੇਵੇ। ਅਸੀ ਮਰਨ ਨੂੰ ਤਿਆਰ ਨਹੀ, ਬੁਢਾਪੇ ਦੀਆਂ ਕਮਜ਼ੋਰੀਆਂ ਨੂੰ ਕਬੂਲਣ ਨੂੰ ਤਿਆਰ ਨਹੀ। ਸਾਡੀ ਇਛਾ ਇਹੀ ਹੈ ਕਿ ਬੁਢਾਪੇ ਦੇ ਦੁੱਖ ਦੂਰ ਹੋ ਜਾਣ ਅਤੇ ਸਾਨੂੰ ਸੁੱਖ ਮਿਲਦਾ ਰਹੇ।

ਇਦਾਂ ਚਾਹ ਕੇ ਅਸੀ ਇਕ ਬੁਨਿਆਦੀ ਭੁਲ ਕਰਦੇ ਹਾਂ। ਦੁੱਖ ਤੇ ਸੁੱਖ ਇਕੋ ਸਿੱਕੇ ਦੇ ਦੋ ਪਾਸੇ ਹਨ। ਦੁੱਖ ਆਇਆ ਹੈ ਤਾਂ ਦੇਰ-ਸਵੇਰ ਜਾਏਗਾ ਤੇ ਇਸ ਦੀ ਥਾਂ ਸੁੱਖ ਆ ਜਾਏਗਾ। ਪਰ ਸੁੱਖ ਵੀ ਟਿਕੱਣ ਵਾਲੀ ਸ਼ੈ ਨਹੀ। ਛੇਤੀ ਹੀ ਇਹ ਜਾਏਗਾ ਅਤੇ ਇਸ ਦੀ ਥਾਂ ਮੁੜ ਦੁੱਖ ਲੈ ਲਏਗਾ। ਇਹ ਚੱਕਰ ਚਲਦਾ ਰਹਿੰਦਾ ਹੈ ਕਿਉਂਕਿ 'ਦੁਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖੁ।੧।' ਜੀਵਨ-ਮੌਤ, ਧੁਪ-ਛਾਂ, ਰਾਤ-ਦਿਨ, ਦੁੱਖ-ਸੁੱਖ ਇਹ ਨਾਲ-ਨਾਲ ਜੁੜੇ ਹਨ। ਇਕ ਨੂੰ ਦੂਸਰੇ ਨਾਲੋਂ ਨਿਖੇੜਿਆ ਨਹੀ ਜਾ ਸਕਦਾ। ਜੀਵਨ ਹੈ ਤਾਂ ਮੌਤ ਵੀ ਹੈ, ਦੁਖ ਹੈ ਤਾਂ ਸੁੱਖ ਵੀ ਹੈ। ਸਿਰਫ ਸੁੱਖ ਨੂੰ ਨਹੀ ਪਕੜਿਆ ਜਾ ਸਕੀਦਾ। ਜਾਂ ਸੁੱਖ-ਦੁੱਖ ਦੋਵੇਂ ਅਪਨਾ ਲਵੋ ਜਾਂ ਦੋਹਾਂ ਤੋਂ ਪਾਰ ਦੀ ਮਨੋ-ਦਸ਼ਾ ਬਣਾ ਲਉ। ਜੀਵਨ ਦਾ ਚੱਕਰ ਇਦਾਂ ਹੀ ਚੱਲਦਾ ਹੈ। ਸਾਡੇ ਦੇਸ਼ ਦੇ ਕੌਮੀ ਝੰਡੇ ਤੇ ਸਰਕਾਰੀ ਮੁਹਰ ਵਿਚ 'ਚਕ੍ਰ' ਇਸੀ ਵਿਚਾਰਧਾਰਾ ਨੂੰ ਦਰਸਾਂਦਾ ਹੈ। ਕ੍ਰਿਸ਼ਨ ਦਾ ਸੁਦਰਸ਼ਨ ਚੱਕਰ ਇਸੇ ਸਤਿ ਨੂੰ ਦਰਸਾਂਦਾ ਹੈ। ਸਾਡਾ ਖੰਡਾ ਵੀ ਇਹੀ ਦਰਸਾਂਦਾ ਹੈ ਬਲਕਿ ਇਸ ਵਿਚਾਰ ਹੋਰ ਨੂੰ ਹੋਰ ਸਪਸ਼ਟ ਕਰਕੇ ਦਰਸਾਂਦਾ ਹੈ। ਖੰਡਾ

ਸੁਖ ਤੇ ਦੁੱਖ ਦੀਆਂ ਦੋ ਕਿਰਪਾਨਾ ਦਾ ਮੇਲ ਹੈ ਜਾਂ ਮੀਰੀ ਤੇ ਪੀਰੀ ਦੀਆਂ ਕਿਰਪਾਨਾ ਦਾ ਮੇਲ ਹੈ–ਮੀਰੀ ਧਨ–ਪਦ ਦੀ ਚਾਹ ਤੇ ਪੀਰੀ ਇਨ੍ਹਾਂ ਦੀ ਅਨਚਾਹ ਦੀ ਪ੍ਰਤੀਕ ਹੈ। ਫਿਰ ਖੰਡੇ ਦੇ ਦੁਆਲੇ ਚੱਕਰ ਸੁੱਖ–ਦੁੱਖ ਦੇ ਆਣ–ਜਾਣ ਦਾ ਪ੍ਰਤੀਕ ਹੈ। ਸਿੱਖ ਨੇ ਖੰਡੇ ਵਾਂਗ ਦੁੱਖ ਤੇ ਸੁੱਖ ਨੂੰ ਇਕੋ ਸਮਾਨ ਸਮਝਣਾ ਹੈ। ਸਿਰਫ ਸੁੱਖ ਦੀ ਮੰਗ ਕਰਨਾ ਸਿੱਖੀ ਨਹੀ ਕਿਉਂ ਕਿ–

*–ਸੁਖੁ ਮਾਂਗਤ ਦੁਖੁ ਆਗਲ ਹੋਇ।* (੨੨੨)

*–ਸੁਖੁ ਮਾਂਗਤ ਦੁਖੁ ਆਗੈ ਆਵੈ। ਸੋ ਸੁਖੁ ਹਮਹੁ ਨ ਮਾਂਗਿਆ ਭਾਵੈ।* (੩੩੦)

*–ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ।* (੫੬੬)

ਸਿੱਖੀ ਹੈ ਦੁੱਖ–ਸੁੱਖ, ਮਾਨ–ਅਪਮਾਨ, ਹਰਖ–ਸੋਕ, ਸਭ ਵਿਚ ਮਨ ਦੀ ਸਮਾਨਤਾ ਬਣਾਈ ਰੱਖਣੀ, ਉਸ ਦੇ ਹੁਕਮ ਨੂੰ ਮਿਠਾ ਕਰਕੇ ਮਨਣਾ, ਦੁੱਖ ਨੂੰ ਦੁੱਖ ਨ ਮੰਨਣਾ ਤੇ ਸੁੱਖ ਨਾਲ ਸਨੇਹ ਨ ਪਾਉਣਾ। ਗੁਰਬਾਣੀ ਸਮਝਾਂਦੀ ਹੈ–

*–ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ।*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ।੧।*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ।*
*ਜਨ ਨਾਨਕ ਇਹੁ ਖੇਲੁ ਕਠਨਿ ਹੈ ਕਿਨਹੂ ਗੁਰਮੁਖਿ ਜਾਨਾ।੨।* (੨੧੯)

*–ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ।* (੫੭)

*–ਸੁਖ ਦੁਖ ਸਮ ਕਰਿ ਨਾਮੁ ਨ ਛੋਡਉ ਆਪੇ ਬਖਸਿ ਮਿਲਾਵਣਹਾਰਾ ।* (੪੧੬)

ਦੁੱਖ ਦੀ ਚਾਹ ਛਡੋਗੇ ਤਾਂ ਸੁੱਖ ਮਿਲੇਗਾ ਅਤੇ ਜਦੋਂ ਸੁੱਖ ਦੀ ਚਾਹ ਵੀ ਛਡ ਦਿਉ ਗੇ ਤਾਂ ਮਹਾਂ–ਸੁੱਖ ਮਿਲੇਗਾ ਜਿਸ ਨੂੰ ਗੁਰਬਾਣੀ ਵਿਚ ਆਨੰਦ ਕਿਹਾ ਗਿਆ ਹੈ। ਸੁੱਖ–ਦੁੱਖ ਤੋਂ ਪਾਰ ਦੀ ਦਸ਼ਾ ਨੂੰ ਆਨੰਦ ਕਿਹਾ ਜਾਂਦਾ ਹੈ। ਪਰ ਅਸੀ ਸਿਰਫ ਸੁੱਖ ਪਕੜੇ ਰਹਿਣਾ ਚਾਹੁੰਦੇ ਹਾਂ–ਦੁੱਖ ਨੂੰ ਛੱਡਣਾ ਚਾਹੁੰਦੇ ਹਾਂ ਤੇ ਮਹਾਂ ਸੁਖ ਨੂੰ ਲਭਣਾ ਨਹੀ ਚਾਹੁੰਦੇ। ਪਰ ਸੁੱਖ ਸਦਾ ਰਹਿ ਨਹੀ ਸਕਦਾ। ਜੀਵਨ ਭਰ ਅਸੀ ਸੁੱਖ–ਦੁੱਖ ਦੇ ਚਕਰ ਨੂੰ ਅਨੁਭਵ ਕਰਦੇ ਰਹਿੰਦੇ ਹਾਂ ਪਰ ਫਿਰ ਵੀ ਨਹੀ ਸਮਝਦੇ ਕਿ ਸੁੱਖ ਸਦੀਵੀ ਨਹੀ

ਰਹਿ ਸਕਦਾ। ਸਥਿਰਤਾ ਇਸ ਦਾ ਸੁਭਾਅ ਨਹੀ। ਪਰ ਅਸੀ ਆਪਣੇ ਆਪ ਨੂੰ ਧੋਖਾ ਦੇਈ ਜਾਂਦੇ ਹਾਂ ਕਿ ਅੱਜ ਨਹੀ ਤਾਂ ਕਲ ਅਸੀ ਜ਼ਰੂਰ ਸੁੱਖ ਨੂੰ ਕਾਬੂ ਕਰ ਲਵਾਂਗੇ। ਇਹ ਭਰਮ ਹੈ, ਮ੍ਰਿਗ ਤ੍ਰਿਸ਼ਨਾ ਹੈ, ਸੁਪਨਾ ਹੈ ਜਿਹੜਾ ਸੱਚ ਨਹੀ ਹੋ ਸਕਦਾ। ਸੁੱਖ ਕਦੀ ਬਣਿਆ ਨਹੀ ਰਹਿ ਸਕਦਾ। ਪਰ ਮਨ ਦਾ ਸੁਭਾਅ ਹੈ ਕਿ ਖੁਲ੍ਹੀ ਅੱਖ ਦਾ ਸੁਪਨਾ ਦੇਖਦਾ ਹੈ। ਜੋ ਨਹੀ ਹੈ, ਇਹ ਉਸ ਨੂੰ ਯਥਾਰਥ ਕਰਕੇ ਮਨਦਾ ਹੈ ਅਤੇ ਜੋ ਹੈ ਉਸ ਨੂੰ ਝੁਠਲਾਂਦਾ ਹੈ। ਬੁਢਾਪਾ ਹੈ ਪਰ ਮਨੁੱਖ ਪ੍ਰਭੂ ਅੱਗੇ ਅਰਦਾਸ ਕਰਕੇ ਇਸ ਤੋਂ ਛੁਟਕਾਰਾ ਚਾਹੁੰਦਾ ਹੈ ਅਤੇ ਜਿਹੜੀ ਜੁਆਨੀ ਨਹੀ ਹੈ ਉਸ ਦੀ ਚਾਹ ਕਰਦਾ ਹੈ।

ਇਸੇ ਲਈ ਮਨੁੱਖ ਨੂੰ ਬੁਢਾਪੇ ਵਿਚ ਪ੍ਰਭੂ ਨੂੰ ਪਾਉਣ ਲਈ ਹੀ ਅਰਦਾਸ ਕਰਨੀ ਚਾਹੀਦੀ ਹੈ, ਕੱਦੇ ਸੁੱਖ ਲਈ ਪ੍ਰਭੂ ਅੱਗੇ ਅਰਦਾਸ ਨਹੀ ਕਰਨੀ ਚਾਹੀਦੀ। ਜਿਦਾਂ ਨੌਂਕਰੋਚ ਨੂੰ ਮਾਰਨ ਲਈ ਪਿਸਤੌਲ ਦੀ ਵਰਤੋਂ ਨਹੀ ਕੀਤੀ ਜਾਂਦੀ ਇਦਾਂ ਹੀ ਨਿਕਾ ਜਿਹਾ ਦੁੱਖ ਗ੍ਰਹਿਣ ਲਈ ਪ੍ਰਭੂ ਦੀ ਵਰਤੋਂ ਨਹੀ ਕਰਨੀ ਚਾਹੀਦੀ। ਉਸ ਕੋਲੋਂ ਤਾਂ ਮਹਾਂ-ਸੁੱਖ ਦੀ ਮੰਗ ਕਰਨੀ ਚਾਹੀਦੀ ਹੈ, ਆਨੰਦ ਲਈ ਅਰਦਾਸ ਕਰਨੀ ਚਾਹੀਦੀ ਹੈ।

### *8. ਦੁਖ ਵਿਚ ਪ੍ਰਭੂ ਦੀ ਯਾਦ ਨਹੀਂ ਹੋ ਸਕਦੀ :*

ਪ੍ਰਭੂ ਨੂੰ ਯਾਦ ਕਰਨ ਲਈ ਕੇਸਾਂ ਦੇ ਦੁਧਵਾਨੀ ਹੋਣ ਜਾਂ ਨ ਹੋਣ ਦਾ ਕੋਈ ਸਬੰਧ ਨਹੀ ਹੈ। ਲੋੜ ਹੈ ਮਨ ਦੇ ਸ਼ਾਂਤ ਹੋਣ ਦੀ। ਜਦੋਂ ਫਰੀਦ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੇ ਜੁਆਨੀ ਵਿਚ ਪ੍ਰਭੂ ਨੂੰ ਯਾਦ ਨਹੀ ਕੀਤਾ ਉਹ ਬੁਢਾਪੇ ਵਿਚ ਕਿਦਾਂ ਯਾਦ ਕਰਨਗੇ ਤਾਂ ਗੁਰੂ ਜੀ ਇਸ ਵਿਚਾਰ ਨਾਲ ਅਸਹਿਮਤੀ ਪ੍ਰਗਟ ਕਰਦੇ ਹਨ। ਆਪ ਜੀ ਕਹਿੰਦੇ ਹਨ ਕਿ ਪ੍ਰਭੂ ਹਰ ਸਮੇਂ ਨਾਲ ਹੈ ਤੇ ਹਰ ਅਵਸਥਾ ਵਿਚ ਯਾਦ ਕੀਤਾ ਜਾ ਸਕਦਾ ਹੈ। ਗੁਰਬਾਣੀ ਸਪਸ਼ਟ ਕਰਦੀ ਹੈ-

***ਫਰੀਦ ਜੀ :***

---

***ਫਰੀਦਾ ਕਾਂਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ।*** ***(੧੩੭੮)***

*—ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ।* (੧੩੭੮)

ਸਵਾਲ ਉਮਰ ਦਾ ਨਹੀ ਬਲਕਿ ਚਿਤ ਦੀ ਦਸ਼ਾ ਦਾ ਹੈ। ਦੁੱਖ ਵਿਚ ਦੋ ਕਾਰਣਾਂ ਕਰਕੇ ਪ੍ਰਭੂ ਯਾਦ ਨਹੀ ਹੁੰਦਾ। ਪਹਿਲਾ ਅਸੀ ਪ੍ਰਭੂ ਨੂੰ ਪ੍ਰਭੂ ਦੀ ਖਾਤਰ ਯਾਦ ਨਹੀ ਕਰਦੇ, ਅਸੀ ਉਸ ਨੂੰ ਪਿਆਰ ਵਿਚ ਯਾਦ ਨਹੀ ਕਰਦੇ। ਅਸੀ ਪ੍ਰਭੂ ਦੀ ਵਰਤੋਂ ਕਰਦੇ ਹਾਂ ਆਪਣਾ ਕੰਮ ਸੁਵਾਰਨ ਲਈ, ਆਪਣਾ ਦੁੱਖ ਮਿਟਾਉਣ ਲਈ। ਇਸ ਵਿਚ ਪ੍ਰਭੂ ਭਗਤੀ, ਪ੍ਰਭੂ ਪਿਆਸ, ਪ੍ਰਭੂ ਚਾਹ ਸ਼ਾਮਲ ਨਹੀ। ਦੂਸਰਾ ਪ੍ਰਭੂ ਨੂੰ ਯਾਦ ਕਰਨ ਲਈ ਸ਼ਾਂਤ ਚਿਤ ਦੀ ਲੋੜ ਹੈ। ਸਿਮਰਨ ਸਮੇਂ ਸਰੀਰ ਤੇ ਮਨ ਦਾ ਦਖਲ ਘਟਦਾ ਘਟਦਾ ਬੰਦ ਹੋ ਜਾਣਾ ਚਾਹੀਦਾ ਹੈ। ਜੇ ਬੀਮਾਰੀ ਹੈ ਤਾਂ ਸਰੀਰਕ ਦੁੱਖ ਧਿਆਨ ਵਿਚ ਦਖਲ ਦਿੰਦਾ ਰਹਿੰਦਾ ਹੈ। ਜੇ ਪ੍ਰੇਸ਼ਾਨੀ ਹੈ ਤਾਂ ਮਨ ਬਾਰ ਬਾਰ ਉਚਾਟ ਹੋ ਜਾਂਦਾ ਹੈ, ਧਿਆਨ ਟਿਕਣ ਨਹੀ ਦਿੰਦਾ। ਪਰ ਸਾਨੂੰ ਉਸ ਦੀ ਯਾਦ ਹੀ ਬੀਮਾਰੀ ਜਾਂ ਪ੍ਰੇਸ਼ਾਨੀ ਵਿਚ ਆਂਦੀ ਹੈ। ਇਦਾਂ ਸਿਮਰਨ ਨਹੀ ਹੋ ਸਕਦਾ। ਸੁੱਖ ਵਿਚ ਸਰੀਰ ਚੁਸਤ ਹੁੰਦਾ ਹੈ ਮਨ ਖੇੜੇ ਵਿਚ ਹੁੰਦਾ ਹੈ, ਬੁਲਾਂ ਤੇ ਮੁਸਕਰਾਹਟ ਹੁੰਦੀ ਹੈ, ਅੱਖਾਂ ਵਿਚ ਚਮਕ ਹੁੰਦੀ ਹੈ, ਸਰੀਰ ਤੇ ਮਨ ਹੌਲਾ ਤੇ ਸੌਖਾ ਮਹਿਸੂਸ ਕਰਦਾ ਹੈ, ਉਦੋਂ ਅਸੀ ਸਿਮਰਨ ਕਰਦੇ ਨਹੀ। ਇਸੇ ਲਈ ਗੁਰਬਾਣੀ ਸਮਝਾਉਂਦੀ ਹੈ ਕਿ ਦੁੱਖ ਵਿਚ ਸਭ ਸਿਮਰਦੇ ਹਨ ਪਰ ਇਦਾਂ ਪ੍ਰਭੂ ਦੀ ਯਾਦ ਨਹੀ ਬਣਦੀ ਅਤੇ ਸੁੱਖ ਵਿਚ ਜਦੋਂ ਸਿਮਰਨ ਹੋ ਸਕਦਾ ਹੈ ਕੋਈ ਯਾਦ ਨਹੀ ਕਰਦਾ ਬਲਕਿ ਸੁੱਖ ਨੂੰ ਬਣਾਈ ਰੱਖਣ ਦਾ ਯਤਨ ਕਰਦਾ ਹੈ (ਜਿਹੜਾ ਬਣਿਆ ਨਹੀ ਰਹਿ ਸਕਦਾ।)

ਫਿਰ ਵੀ ਪ੍ਰਭੂ ਸਿਮਰਨ ਜਿੰਨੀ ਜਲਦੀ ਸ਼ੁਰੂ ਹੋ ਸਕੇ ਉਨਾਂ ਚੰਗਾ ਹੈ। ਜੁਆਨੀ ਵਿਚ, ਛੋਟੀ ਉਮਰ ਵਿਚ, ਸ਼ਕਤੀ ਜ਼ਿਆਦਾ ਹੁੰਦੀ ਹੈ ਤੇ ਸੰਸਾਰੀ ਝਮੇਲੇ ਘਟ ਹੁੰਦੇ ਹਨ। ਇਸ ਉਮਰ ਵਿਚ ਪ੍ਰਭੂ ਨੂੰ ਯਾਦ ਕੀਤਿਆ ਯਾਤਰਾ ਛੇਤੀ ਤੇ ਸਫਲ ਹੁੰਦੀ ਹੈ। ਇਹੀ ਕਾਰਣ ਹੈ ਕਿ ਸਾਡੇ ਸਾਰੇ ਗੁਰੂ (ਸਿਵਾਏ ਗੁਰੂ ਅਮਰਦਾਸ ਜੀ ਦੇ) ਛੋਟੀ ਜਾਂ

ਜੁਆਨੀ ਵਿਚ ਗੁਰਤਾਂ ਨੂੰ ਪ੍ਰਾਪਤ ਹੋ ਗਏ। ਧਰੂ ਭਗਤ, ਪ੍ਰਹਲਾਂਦ ਭਗਤ, ਧੰਨਾ ਭਗਤ, ਨਾਮਦੇਉ ਸਭ ਬਚਪਨ ਵਿਚ ਹੀ ਪ੍ਰਭੂ ਨਾਲ ਜੁੜ ਗਏ। ਇਸ ਅਵਸਥਾ ਵਿਚ ਪ੍ਰਭੂ ਨਾਲ ਜੁੜਨਾ ਆਸਾਨ ਹੈ। ਬੁਢਾਪੇ ਵਿਚ ਵੀ ਯਾਦ ਹੋ ਸਕਦੀ ਹੈ ਪਰ ਉਸ ਸਮੇਂ ਦੀ ਸਰੀਰਕ ਤੇ ਮਾਨਸਿਕ ਕਮਜ਼ੋਰੀ, ਅਪੂਰਨ ਇਛਾਵਾਂ ਦਾ ਬੋਝ ਤੇ ਮੌਤ ਦੀ ਨੇੜਤਾ, ਰਾਹ ਦੀਆਂ ਰੁਕਾਵਟਾਂ ਬਣ ਜਾਂਦੀਆਂ ਹਨ।

ਸਾਨੂੰ ਆਪਣੀ ਪਹਿਲ (PRIORITY) ਠੀਕ ਕਰਨੀ ਚਾਹੀਦੀ ਹੈ। ਲੋੜਾਂ ਦੀ ਲਿਸਟ ਵਿਚ ਪ੍ਰਭੂ ਸਿਮਰਨ ਅਖੀਰ ਵਿਚ ਨਹੀ ਹੋਣਾ ਚਾਹੀਦਾ। ਅਸੀ ਬੀਮਾਰੀ ਸਮੇਂ ਪਹਿਲਾਂ ਅੰਗ੍ਰੇਜ਼ੀ ਡਾਕਟਰ, ਫਿਰ ਵੈਦ, ਫਿਰ ਹੋਮਿਓਪੈਥੀ, ਫਿਰ ਨੈਚਰੋਪੈਥੀ ਤੇ ਫਿਰ ਅਖੀਰ ਵਿਚ ਪ੍ਰਭੂ ਦੀ ਲੋੜ ਰੱਖਦੇ ਹਾਂ। ਸਾਨੂੰ ਆਪਣਾ ਪਹਿਲ–ਕਰਮ ਬਦਲਣਾ ਚਾਹੀਦਾ ਹੈ। ਇਸ ਲਈ ਸਾਨੂੰ ਰਹਿਰਾਸ ਸਾਹਿਬ ਵਿਚ ਰੋਜ਼ ਯਾਦ ਦੁਆਇਆ ਜਾਂਦਾ ਹੈ ਕਿ ਮਨੁੱਖੀ ਸਰੀਰ ਸਾਨੂੰ ਪ੍ਰਭੂ ਨਾਲ ਮਿਲਾਪ ਦਾ ਅਉਸਰ ਪ੍ਰਦਾਨ ਕਰਦਾ ਹੈ ਅਤੇ ਇਸ ਲਈ ਸਾਨੂੰ ਸਾਧ–ਸੰਗਤ ਵਿਚ ਕੇਵਲ ਨਾਮ ਹੀ ਜਾਪਣਾ ਚਾਹੀਦਾ ਹੈ ਕਿਉਂਕਿ ਇਸੇ ਢੰਗ ਨਾਲ ਮਨੁੱਖ ਮਾਇਆ ਦੇ ਸਮੁੰਦਰ ਤੋਂ ਪਾਰ ਲੰਘ ਸਕਦਾ ਹੈ–

***–ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।***
***ਅਵਰਿ ਕਾਜ ਤੇਰੈ ਕਿਤੈ ਨ ਕਾਮ। ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ।***
***(੧੨)***

ਫਿਰ ਮੌਤ ਦਾ ਕੀ ਭਰੋਸਾ ਹੈ, ਅਗਲਾ ਸਾਹ ਆਏ ਨਾ ਆਏ। ਜੇ ਟਾਲ ਮਟੋਲ ਕਰਦਿਆਂ ਮੌਤ ਨੇ ਆ ਘੇਰਿਆ ਤਾਂ ਕੀ ਬਣੇਗਾ 'ਲੋਕ ਤੇ ਪਰਲੋਕ' ਦੋਵੇਂ ਗੁਆਂਚ ਜਾਣਗੇ। ਇਸ ਲਈ ਅੱਜ ਦਾ ਸਮਾਂ ਹੀ ਪ੍ਰਭੂ ਯਾਦ ਵਿਚ ਜੁੜਨ ਦਾ ਸ਼ੁਭ ਮਹੂਰਤ ਹੈ। ਜਦੋਂ ਭਗਤ ਜੀ ਕਹਿੰਦੇ ਹਨ ਕਿ 'ਅਬ ਕਿਆ ਕਰਹਿ ਪਰਾਨੀ' ਤਾਂ ਆਪ ਜੀ ਝਟ ਸਿਰਮਨ ਕਰਨ ਲਈ ਕਹਿੰਦੇ ਹਨ, ਸਰੀਰ ਦੀ ਦਸ਼ਾ ਦੀ ਪ੍ਰਵਾਹ ਕੀਤੇ ਬਗੈਰ। ਆਪ ਜੀ ਭਰੋਸਾ ਦੁਆਂਦੇ ਹਨ ਕਿ ਇਦਾਂ ਕਰਨ ਵਾਲੇ ਨੂੰ ਪ੍ਰਭੂ ਆਪ ਸੰਭਾਲ ਲੈਂਦਾ ਹੈ 'ਅਪਨੇ ਸੰਤਹ ਲੇਹੁ ਉਬਾਰੀ।'

*੫. ਮੌਤ ਤੋਂ ਭਰਕੇ ਪ੍ਰਭੂ ਦੀ ਯਾਦ ਨਹੀਂ ਹੋ ਸਕਦੀ* : ਜਦੋਂ ਸਰੀਰ ਜ਼ਰ-ਜ਼ਰਾ ਹੋਣ ਲੱਗਦਾ ਹੈ ਤਾਂ ਸਾਨੂੰ ਮਹਿਸੂਸ ਹੁੰਦਾ ਹੈ ਕਿ ਇਹ ਹੁਣ ਸਾਥ ਛੱਡਣ ਵਾਲਾ ਹੈ ਤੇ ਮੌਤ ਨੇੜੇ ਹੈ। ਮੌਤ ਇਕ ਐਸਾ ਸਤਿ ਹੈ ਜਿਸ ਨੂੰ ਅਸੀ ਉਮਰ ਭਰ ਅੱਖੋ ਓਹਲੇ ਹੀ ਰੱਖਿਆ ਹੈ। ਬਚਪਨ ਵਿਚ ਸਾਨੂੰ ਮੁਰਦਾ ਦੇਖਣ ਨਹੀ ਦਿੰਦੇ ਤੇ ਸ਼ਮਸ਼ਾਨ ਘਾਟ ਜਾਣ ਨਹੀ ਦਿੰਦੇ। ਜੁਆਨੀ ਅਸੀ ਦੂਸਰਿਆਂ ਦੀ ਅਰਥੀ ਚੁਕਣ ਤੇ ਜਲਾਣ ਵਿਚ ਬਤੀਤ ਕਰ ਦਿੰਦੇ ਹਾਂ। ਮ੍ਰਿਤਕ ਨੂੰ ਕੋਈ ਅੱਧੀ ਘੜੀ ਵੀ ਘਰ ਰੱਖਣ ਨੂੰ ਤਿਆਰ ਨਹੀ, ਪ੍ਰੇਤ-ਪ੍ਰੇਤ ਕਹਿ ਕੇ ਘਰੋ ਕੱਢਣ ਦੀ ਛੇਤੀ ਹੁੰਦੀ ਹੈ। ਅਸੀ ਮੌਤ ਸ਼ਬਦ ਦੀ ਵਰਤੋਂ ਕਰਨ ਤੋਂ ਵੀ ਕਤਰਾਂਦੇ ਹਾਂ। ਮਰੇ ਪ੍ਰਾਣੀ ਨੂੰ ਕਹਿੰਦੇ ਹਾਂ ਕਿ ਉਹ ਅਕਾਲ ਚਲਾਣਾ ਕਰ ਗਿਆ, ਉਹ ਸੁਰਗਵਾਸ ਹੋ ਗਿਆ, ਉਹ ਵਾਹਿਗੁਰੂ ਦੇ ਚਰਨਾਂ ਵਿਚ ਜਾ ਬਿਰਾਜਿਆ। ਸ਼ਮਸ਼ਾਨ ਘਾਟ ਦੇ ਦੁਆਲੇ ਉਚੀ ਦੀਵਾਰ ਹੁੰਦੀ ਹੈ ਤਾਂ ਕਿ ਕਿਸੇ ਨੂੰ ਬੇ ਲੜੋ ਨ ਦਿਸੇ ਕਿ ਅੰਦਰ ਮੁਰਦਾ ਸਾੜਿਆ/ਦਫਨਾਇਆ ਜਾ ਰਿਹਾ ਹੈ। ਕਿਸੇ ਨੇ ਕਿਹਾ ਸੀ ਕਿ ਇਦਾਂ ਦੀ ਦੀਵਾਰ ਦੀ ਲੋੜ ਨਹੀ-ਜੋ ਅੰਦਰ ਹਨ (ਮੁਰਦੇ) ਉਹ ਬਾਹਰ ਆ ਨਹੀ ਸਕਦੇ ਅਤੇ ਜੋ ਬਾਹਰ ਹਨ (ਜੀਊਂਦੇ) ਉਹ ਆਪਣੀ ਮਰਜ਼ੀ ਨਾਲ ਅੰਦਰ ਜਾਣਾ ਨਹੀ ਚਾਹੁੰਦੇ । ਫਿਰ ਦੀਵਾਰ ਤੇ ਪਰਦਾ ਕਿਉ ? ਮੌਤ ਤੋਂ ਮੂੰਹ ਛੁਪਾਉਣ ਦੀ ਲੋੜ ਨਹੀ। ਮੌਤ ਨੂੰ ਅੱਖਾਂ ਵਿਚ ਅੱਖਾਂ ਗਡ ਕੇ ਦੇਖਣ ਦੀ ਲੋੜ ਹੈ। ਜਿਸ ਨੂੰ ਦੇਖਣੋ ਬਚਿਆ ਨਹੀ ਜਾ ਸਕਦਾ, ਉਸ ਨਾਲ ਹੁਣੇ ਤੋਂ ਹੀ ਦੋਸਤੀ ਕਿਉਂ ਨਾ ਪਾ ਲਈ ਜਾਵੇ। ਜਦੋ ਪੰਜ ਪਿਆਰਿਆਂ ਨੇ ਸੀਸ ਭੇਟਾ ਕੀਤਾ ਸੀ ਤਾਂ ਉਨ੍ਹਾਂ ਨੇ ਮੌਤ ਦੇ ਰਹਿਸ ਨੂੰ ਸਮਝ ਲਿਆ ਸੀ। ਉਨ੍ਹਾਂ ਨੇ ਸਰੀਰ ਦੀ ਨਾਸਵੰਤਤਾ ਨੂੰ ਸਮਝ ਲਿਆ ਸੀ। ਇਸ ਲਈ ਜਦੋ ਮੌਤ ਸਾਹਮਣੇ ਆਈ ਤਾਂ ਉਨ੍ਹਾਂ ਨੇ ਮੈਦਾਨ ਛੱਡਣ ਦੀ ਥਾਂ ਸਰੀਰ ਨੂੰ ਪੁਰਜ਼ੇ-ਪੁਰਜ਼ੇ ਕਰਵਾਉਣਾ ਹੀ ਠੀਕ ਸਮਝਿਆ । ਕਬੀਰ ਜੀ ਕਹਿੰਦੇ ਹਨ-

*-ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ।*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ।੧।*
*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ।*

*ਪੁਰਜਾ ਪੁਰਾ ਕਟਿ ਮਰੈ ਕਬਹੂ ਨ ਛਾਡੈ ਖੇਤੁ।* (੧੧੦੫)

*–ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ।*

*ਮਰਨੈ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ।* (੧੩੬੮)

ਜੇ ਚੁਣੇ ਹੀ ਮੌਤ ਦੀ ਪਹਿਚਾਣ ਨ ਕੀਤੀ ਤਾਂ ਅੰਤ ਸਮੇਂ ਬਹੁਤ ਦੁੱਖ ਹੋਏਗਾ। ਜੀਵਨ ਭਰ ਦਾ ਕਮਾਇਆ ਧਨ-ਪਦ ਛੁੱਟਣ ਲਗੇਗਾ, ਭਵਿੱਖ ਦੀਆਂ ਆਸ਼ਾਵਾਂ ਟੁੱਟਣ ਲੱਗਣਗੀਆਂ, ਅਣ-ਪਛਾਤੀ ਰਾਹ ਦੀ ਯਾਤਰਾ ਡਰਾਉਣੀ ਲਗੇਗੀ। ਅਸੀ ਮਰਨਾ ਨਹੀ ਚਾਹਵਾਂਗੇ ਤੇ ਮੌਤ ਸਾਨੂੰ ਛੱਡਣਾ ਨਹੀ ਚਾਹੇਗੀ। ਇਸ ਦੁਰਦਸ਼ਾ ਤੋਂ ਬਚਣ ਦਾ ਇਕੋ ਇਕ ਤਰੀਕਾ ਹੈ ਮੌਤ ਨੂੰ ਚੇਤੇ ਰੱਖਣਾ ਤੇ ਸਦਣਹਾਰੇ ਨੂੰ ਯਾਦ ਕਰਨਾ। ਇਸੇ ਲਈ ਸੌਣ ਸਮੇਂ ਦੀ ਬਾਣੀ 'ਸੋਹਿਲਾ' ਵਿਚ ਸਾਨੂੰ ਯਾਦ ਕਰਵਾਇਆ ਜਾਂਦਾ ਹੈ–

*–ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ।*

*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ।* (੧੨)

*–ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ।*

*ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ।* (੧੩)

ਮਨੋਵਿਗਿਆਨ ਦਾ ਤੱਤ ਹੈ ਕਿ ਜਿਹੜਾ ਵਿਚਾਰ ਸੌਣ ਸਮੇਂ ਮਨ ਨੂੰ ਦੇ ਦਿੱਤਾ ਜਾਏ, ਮਨ ਉਸ ਉਪਰ ਸਾਰੀ ਰਾਤ ਵਿਚਾਰ ਕਰਦਾ ਰਹਿੰਦਾ ਹੈ ਅਤੇ ਅਗਲੀ ਸਵੇਰ ਇਹੀ ਵਿਚਾਰ ਸਾਡਾ ਪਹਿਲਾ ਵਿਚਾਰ ਬਣਦਾ ਹੈ। ਸੌਣ ਸਮੇਂ ਮੌਤ ਨੂੰ ਤੇ ਪ੍ਰਭੂ ਨੂੰ ਯਾਦ ਕਰਦੇ ਸੋਵਾਂਗੇ ਤਾਂ ਸਾਰੀ ਰਾਤ ਸਾਡੇ ਅਚੇਤ ਮਨ ਵਿਚ ਇਹ ਵਿਚਾਰ ਦ੍ਰਿੜ ਹੁੰਦਾ ਜਾਏਗਾ। ਇਹੀ ਸਵੇਰ ਦਾ ਵਿਚਾਰ ਬਣੇਗਾ ਅਤੇ ਸਾਡੀ ਦਿਨ ਭਰ ਦੀ ਉਲਝਣ ਵਿਚ ਮੌਤ ਨੂੰ ਯਾਦ ਦੁਆਈ ਰੱਖੇਗਾ। ਲੰਬੇ ਅਭਿਆਸ ਮਗਰੋਂ ਸਾਡੀ ਅਚਨਚੇਤ ਹੀ ਮੌਤ ਦੇ ਹਲਕਾਰੇ ਨਾਲ ਜਾਣ ਪਛਾਣ ਹੋ ਜਾਏਗੀ ਅਤੇ ਮੌਤ ਸਮੇਂ ਇਹ ਕੋਈ ਅਣਪਛਾਤਾ ਜਾਂ ਡਰਾਉਣ ਨਹੀ ਲਗੇਗਾ। ਸੋਹਿਲੇ ਦੇ ਪਾਠ ਪਿਛੇ ਇਹੀ ਮਨੋਵਿਗਿਆਨ

ਹੈ। ਪਰ ਇਸ ਦਾ ਲਾਭ ਤਾਂ ਹੀ ਹੋ ਸਕਦਾ ਹੈ ਜਦੋਂ ਅਸੀ ਪਾਠ ਦੀਆਂ ਇਨ੍ਹਾਂ ਪੰਗਤੀਆਂ ਉਪਰ ਵਿਚਾਰ ਕਰਦੇ ਕਰਦੇ ਸੌਂ ਜਾਈਐ।

ਜਿਉ ਜਿਉ ਮੌਤ ਨਾਲ ਨੇੜਤਾ ਵਧੇਗੀ ਸਾਡੇ ਸੁਪਨਿਆਂ ਦੀ ਕੱਚਤਾ ਵੀ ਸਾਫ ਹੁੰਦੀ ਜਾਏਗੀ। ਸਾਨੂੰ ਸਪਸ਼ਟ ਹੁੰਦਾ ਜਾਏਗਾ ਕਿ ਧਨ-ਪਦ ਦੀ ਦੌੜ ਵੀ ਸੁਪਨੇ ਮਾਤਰ ਹੈ। ਮੌਤ ਸਮੇਂ ਇਹ ਸੁਪਨਾ ਟੁਟੇਗਾ ਅਤੇ ਹੱਥ ਵਿਚ ਕੁਝ ਨਹੀ ਬਚੇਗਾ। ਜੋ ਧਨ-ਪਦ ਕਮਾਇਆ ਹੈ ਉਸ ਦੀ ਪਕੜ ਢਿੱਲੀ ਹੁੰਦੀ ਜਾਏਗੀ ਅਤੇ ਮੌਤ ਸਮੇਂ ਇਨ੍ਹਾਂ ਦੇ ਛੁੱਟਣ ਦਾ ਡਰ ਨਹੀ ਰਹੇਗਾ। ਇਦਾਂ ਮੌਤ ਦਾ ਭੈ ਨਹੀ ਰਹੇਗਾ । ਚੇਤੇ ਰਹੇ ਕਿ ਡਰ ਮੌਤ ਦਾ ਨਹੀ ਹੁੰਦਾ ਬਲਕਿ ਉਨ੍ਹਾਂ ਚੀਜਾਂ ਦੇ ਛੁੱਟਣ ਦਾ ਹੁੰਦਾ ਹੈ ਜਿਹੜੀਆਂ ਸਾਡੇ ਜੀਵਨ ਭਰ ਦੀ ਕਮਾਈ ਹੁੰਦੀ ਹੈ। ਸਿਮਰਨ ਬਾਅਦ ਸਾਫ ਹੋ ਜਾਂਦਾ ਹੈ ਕਿ ਇਹ ਚੀਜਾਂ ਸਭ ਅਨਿਸ਼ਚਿਤ ਹਨ ਸਿਰਫ਼ ਮੌਤ ਹੀ ਨਿਸ਼ਚਿਤ ਹੈ ਕਿਉਂਕਿ ਜਨਮ ਦਿਨ ਦੇ ਨਾਲ ਨਾਲ ਮੌਤ ਦਿਨ ਵੀ ਲਿਖ ਦਿੱਤਾ ਜਾਂਦਾ ਹੈ।

ਇਸੇ ਲਈ ਇਹ ਸਵਾਲ ਉਠਾ ਕੇ 'ਅਬ ਕਿਆ ਕਰਹਿ ਪਰਾਨੀਂ' ਭਗਤ ਜੀ ਕਹਿੰਦੇ ਹਨ ਕਿ ਬੁਢਾਪੇ ਦੀ ਬੀਮਾਰੀ ਤੇ ਮੌਤ ਦੇ ਡਰ ਦਾ ਇਲਾਜ ਹੈ ਪ੍ਰਭੂ (ਬਨਵਾਰੀ-ਫੁਲਮਾਲਾ ਪਹਿਨਣ ਵਾਲਾ ਵਿਸ਼ਨੂੰ) ਨੂੰ ਆਪਣਾ ਹਕੀਮ ਬਨਾਉਣਾ ਜਿਹੜਾ ਨਿਸ਼ਚੇ ਹੀ ਆਪਣੇ ਭਗਤਾਂ ਦੀ ਸਹਾਇਤਾ ਕਰਦਾ ਹੈ-

-ਰਾਮ ਰਾਇ ਹੋਹਿ ਬੈਦ ਬਨਵਾਰੀ। ਅਪਨੇ ਸੰਤਹ ਲੇਹੁ ਉਬਾਰੀ। (੬੫੯)

***੬. ਪ੍ਰੇਮ ਦੀ ਪੀੜਾ*** : ਇਸੇ ਸ਼ਬਦ ਦੇ ਦੂਸਰੇ ਬੰਦ ਵਿਚ ਭਗਤ ਜੀ ਮਾਨਸਿਕ ਪੀੜਾ ਦੀ ਗੱਲ ਕਰਦੇ ਹਨ। ਪਹਿਲੇ ਬੰਦ ਵਿਚ ਬੁਢਾਪੇ ਕਾਰਣ ਵਿਆਪੀ ਸਰੀਰਕ ਪੀੜਾ ਦੀ ਗੱਲ ਕੀਤੀ ਸੀ। ਇਸ ਬੰਧ ਵਿਚ ਪ੍ਰਭੂ ਪਿਆਰ ਵਿਚ ਉਠੀ ਮਾਨਸਿਕ ਪੀੜਾ ਦੀ ਗੱਲ ਕਰਦੇ ਹਨ।

ਆਤਮਾ ਦੇ ਦਰਸ਼ਨ ਕਰਨ ਲਈ ਸਰੀਰ ਤੇ ਮਨ ਦਾ ਸਨਮੋਹਨ ਤੋੜਨਾ ਪੈਂਦਾ ਹੈ। ਸਰੀਰ ਸਬੰਧੀ ਐਸੇ ਅਭਿਆਸ ਦਸੇ ਜਾਂਦੇ ਹਨ ਜਿਨ੍ਹਾਂ ਕਾਰਣ ਸਰੀਰ ਦੁਖੀ ਹੁੰਦਾ ਰਹੇ ਪਰ ਅਭਿਆਸੀ ਆਪਣੇ ਆਪ ਨੂੰ ਸਰੀਰਕ ਕਸ਼ਟਾਂ ਤੋਂ ਅਭਿਜ ਜਾਣਦਾ ਰਹੇ।

ਇਸ ਲਈ ਜੈਨ ਧਰਮ ਵਿਚ ਲੰਬੇ ਸਮੇਂ ਤੱਕ ਸਰੀਰ ਨੂੰ ਅੰਨ-ਪਾਣੀ ਨਹੀ ਦਿੱਤਾ ਜਾਂਦਾ, ਜੋਗੀ ਸਰੀਰ ਨੂੰ ਕਸ਼ਟ ਦੇ ਦੇ ਕੇ ਦੁਖਾਂਦੇ ਹਨ ਅਤੇ ਆਪਣੇ ਆਪ ਨੂੰ ਇਸ ਸਰੀਰਕ ਦੁੱਖ ਤੋਂ ਅਲੱਗ ਸਮਝਦੇ ਰਹਿੰਦੇ ਹਨ। ਇਦਾਂ ਕਰਨ ਨਾਲ ਸਰੀਰ ਕਮਜ਼ੋਰ ਹੁੰਦਾ ਜਾਂਦਾ ਹੈ ਅਤੇ ਮਨੁੱਖ ਆਪਣੇ ਆਪ ਨੂੰ ਅਸਹਾਇ ਜਾਣ ਕੇ ਸਭ ਪ੍ਰਭੂ ਉਪਰ ਛੱਡ ਦਿੰਦਾ ਹੈ। ਮਹਾਤਮਾ ਬੁੱਧ ਸਰੀਰਕ ਕਸ਼ਟਾਂ ਕਾਰਣ ਐਸਾ ਦੁਰਬਲ ਹੋ ਗਿਆ ਸੀ ਕਿ ਇਕ ਦਿਨ ਉਹ ਇਸ਼ਨਾਨ ਕਰਕੇ ਨਦੀ ਤੋਂ ਬਾਹਰ ਨਹੀ ਨਿਕਲ ਸਕਿਆ। ਉਸ ਬੇਬੱਸੀ ਵਿਚ ਉਸ ਨੇ ਆਪਣੇ ਆਪ ਨੂੰ ਪ੍ਰਭੂ ਤੇ ਛੱਡ ਦਿੱਤਾ ਤੇ ਕਿਹਾ 'ਰਾਖ ਭਾਵੇ ਮਾਰ' । ਉਸੇ ਘੜੀ ਉਸ ਦਾ ਕਰਤਾ-ਭਾਵ ਮਰ ਗਿਆ ਅਤੇ ਉਸ ਨੂੰ ਉਸ਼ੇ ਛਣ ਗਿਆਨ ਹੋ ਗਿਆ। ਮਹਾਰਿਸ਼ੀ ਰਮਣ ਦਾ ਵੀ ਇਹੀ ਹਾਲ ਦੱਸਿਆ ਜਾਂਦਾ ਹੈ। ਛੋਟੀ ਉਮਰ ਵਿਚ ਹੀ ਲੰਬੇ ਅਭਿਆਸ ਕਾਰਣ ਉਹ ਐਨਾ ਨਿਰਬਲ ਹੋ ਗਿਆ ਕਿ ਇਕ ਦਿਨ ਉਹ ਨੀਮ-ਬਿਹੋਸ਼ੀ ਦੀ ਹਾਲਤ ਵਿਚ ਇਕ ਦਰਖ਼ਤ ਥਲੇ ਡਿਗ ਪਿਆ। ਉਸ ਅਸਹਾਇ ਹਾਲਤ ਵਿਚ ਉਸ ਕਿਹਾ 'ਰਾਖ ਭਾਵੇਂ ਮਾਰ' ਅਤੇ ਉਹ ਗਿਆਨ ਨੂੰ ਪ੍ਰਾਪਤ ਹੋ ਗਿਆ।

ਪਰ ਸਰੀਰਕ ਕਸ਼ਟ ਦੇਣਾ ਗੁਰਮਤਿ ਵਿਚ ਪ੍ਰਵਾਨ ਨਹੀ । ਇਸ ਸਬੰਧ ਵਿਚ ਸਾਨੂੰ ਰੋਜ ਆਸਾ ਦੀ ਵਾਰ ਵਿਚ ਚਿਤਾਵਨੀ ਦਿੱਤੀ ਜਾਂਦੀ ਹੈ-

*-ਬਹੁ ਭੇਖ ਕੀਆ ਦੇਹੀ ਦੁਖੁ ਦੀਆ। ਸਹੁ ਵੇ ਜੀਆ ਆਪਣਾ ਕੀਆ।*
*ਅੰਨੁ ਨ ਖਾਇਆ ਸਾਦੁ ਗਵਾਇਆ। ਬਹੁ ਦੁਖੁ ਪਾਇਆ ਦੂਜਾ ਭਾਇਆ।*
*ਬਸਤ੍ਰ ਨ ਪਹਿਰੈ. ਅਹਿਨਿਸਿ ਕਹਰੈ। ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ।*
*ਪਗ ਉਪੇਤਾਣਾ ਆਪਣਾ ਕੀਆ ਕਮਾਣਾ।*
*ਅਲੁ ਮਲੁ ਖਾਈ ਸਿਰਿ ਛਾਈ ਪਾਈ। ਮੂਰਖਿ ਅੰਧੈ ਪਤਿ ਗਵਾਈ। (੪੬੭)*

ਸਰੀਰ ਨਾਲੋਂ ਮਨ ਦਾ ਸਨਮੋਹਨ ਤੋੜਨਾ ਬਹੁਤ ਔਖਾ ਹੈ ਕਿਉਂ ਕਿ ਮਨ ਮਰਨ ਬਾਅਦ ਵੀ ਨਹੀ ਮਰਦਾ। ਮਰਨ ਉਪਰੰਤ ਸਰੀਰ ਸਾੜ ਦਿੱਤਾ ਜਾਂਦਾ ਹੈ ਅਤੇ

ਸਾਡਾ ਉਸ ਨਾਲ ਸਬੰਧ ਟੁੱਟ ਜਾਂਦਾ ਹੈ ਪਰ ਮਨ ਸਰੀਰ ਦੇ ਬਾਅਦ ਵੀ ਜੀਉਂਦਾ ਰਹਿੰਦਾ ਹੈ। ਬਲਕਿ ਸਾਡੇ ਦੁਬਾਰਾ ਜਨਮ ਲੈਣ ਤੇ ਦੁੱਖ ਸੁੱਖ ਸਹਿਣ ਦਾ ਕਾਰਣ ਹੀ ਮਨ ਹੈ। ਇਸ ਲਈ ਸਾਡਾ ਮਨ ਨਾਲ ਰਿਸ਼ਤਾ ਅਟੁਟ ਹੈ। ਇਸੇ ਕਾਰਣ ਇਸ ਰਿਸ਼ਤੇ ਨੂੰ ਤੋੜਨ ਵਿਚ ਸਿਮਰਨ ਅਭਿਆਸੀ ਨੂੰ ਬਹੁਤ ਕਠਿਨਾਈ ਹੁੰਦੀ ਹੈ। ਇਸ ਸਬੰਧ ਨਿਛੇਦ ਦਾ ਪ੍ਰਭਾਵ ਸਾਡੇ ਮਸਤਕ (ਮਾਥੇ ਪੀਰ), ਸਰੀਰ (ਸਰੀਰਿ ਜਲਨਿ ਹੈ) ਤੇ ਹਿਰਦੇ (ਕਰਕ ਕਰੇਜੇ ਮਾਹੀ) ਉਪਰ ਹੁੰਦਾ ਹੈ ਪਰ ਇਹ ਪੀੜਾ ਸ਼ੁਰੂ ਸਟੇਜ ਦੀਆਂ ਹਨ ਜਦੋਂ ਪ੍ਰਭੂ ਦੇ ਦਰਸ਼ਨ ਨਹੀ ਹੋਏ ਜਾਂ ਛਣ ਭਰ ਲਈ ਹੋਏ (ਤੇ ਫਿਰ ਲੰਬੇ ਸਮੇਂ ਲਈ ਨਹੀ ਹੋਣੀ)। ਇਸ ਨੂੰ ਸਮਝਦੇ ਹਾਂ।

ਸਿਮਰਨ ਸਮੇਂ ਅਸੀ ਅੱਖਾਂ, ਕੰਨ, ਮੂੰਹ ਬੰਦ ਕਰ ਲੈਂਦੇ ਹਾਂ ਅਤੇ ਸ਼ਾਂਤ ਅਡੋਲ ਬੈਠਣ ਦਾ ਯਤਨ ਕਰਦੇ ਹਾਂ। ਇਦਾਂ ਕਰਨ ਨਾਲ ਜਿਹੜੀ ਸ਼ਕਤੀ ਦੇਖਣ, ਸੁਣਨ, ਬੋਲਣ, ਹਿਲਣ ਆਦਿ ਵਿਚ ਖਰਚ ਹੁੰਦੀ ਸੀ, ਉਸ ਦੀ ਵਰਤੋਂ ਬੰਦ ਹੋਣ ਕਾਰਨ ਉਹ ਸਾਡੇ ਅੰਦਰ ਇਕੱਠੀ ਹੋਣ ਲੱਗਦੀ ਹੈ। ਫਿਰ ਇਹ ਸ਼ਕਤੀ ਸਰੀਰ ਦੇ ਹੇਠਲੇ ਹਿੱਸੇ ਤੋਂ ਉਪਰ ਉਠ ਕੇ ਧੁੰਨੀ ਦੇ ਉਪਰਲੇ ਹਿੱਸੇ ਵਿਚ ਜਮ੍ਹਾ ਹੁੰਦੀ ਜਾਂਦੀ ਹੈ। ਫਲਸਰੂਪ ਸਿਮਰਨ ਅਭਿਆਸੀ ਦਾ ਹੇਠਲਾ ਸਰੀਰ ਖਾਸ ਕਰਕੇ ਪੈਰ ਠੰਡੇ ਰਹਿੰਦੇ ਹਨ ਤੇ ਬਾਕੀ ਸਰੀਰ ਗਰਮ। ਇਕ ਸਿਹਤਮੰਦ ਆਦਮੀ ਦਾ ਸਿਰ ਠੰਡਾ ਤੇ ਪੈਰ ਗਰਮ ਹੁੰਦੇ ਹਨ ਪਰ ਇਕ ਧਿਆਨੀ ਦਾ ਸਿਰ ਗਰਮ ਤੇ ਪੈਰ ਠੰਡੇ ਹੁੰਦੇ ਹਨ। ਇਸ ਕਾਰਣ ਜਦੋਂ ਅਸੀ ਕਿਸੇ ਮਹਾਂਪੁਰਖ ਦੇ ਪੈਰ ਛੂੰਹਦੇ ਹਾਂ ਤਾਂ ਸਾਨੂੰ ਵੀ ਸੀਤਲਤਾ ਮਹਿਸੂਸ ਹੁੰਦਾ ਹੈ। ਪਰ ਜਿੰਨੀ ਦੇਰ ਇਹ ਸਰੀਰ ਅੰਦਰ ਇਕੱਠੀ ਹੋਈ ਸ਼ਕਤੀ ਤ੍ਰਿਕੁਟੀ ਨੂੰ ਵਿੰਨ੍ਹ ਕੇ ਦਸਮ ਦੁਆਰ ਨਹੀ ਪਹੁੰਚ ਜਾਂਦੀ, ਗਿਆਨੀ ਦਾ ਸਰੀਰ ਤਪਦਾ-ਜਲਦਾ ਰਹਿੰਦਾ ਹੈ। ਪਰ ਇਹ ਤਪਸ਼ ਸਰੀਰਕ ਰੋਗ ਕਾਰਣ ਨਹੀ ਹੁੰਦੀ। ਡਾਕਟਰ ਇਸ ਤਪਸ਼ ਦਾ ਸਰੀਰਕ ਕਾਰਣ ਨਹੀ ਲਭ ਸਕਦੇ ਕਿਉਂਕਿ ਇਸ ਦਾ ਕਾਰਣ ਸਰੀਰ ਨਹੀ, ਧਿਆਨ ਹੈ। ਤਿਬੱਤ ਵਿਚ ਜਦੋਂ ਸਿਮਰਨ ਅਭਿਆਸੀਆਂ ਦੀ ਪ੍ਰੀਖਿਆ ਲਈ ਜਾਂਦੀ ਸੀ ਤਾਂ ਉਨ੍ਹਾਂ ਨੂੰ ਬਾਹਰ ਠੰਡੀ ਹਵਾ ਵਿਚ ਗਿਲੇ ਕੱਪੜੇ ਪੁਆ ਕੇ ਬਰਫ ਉਪਰ ਬਿਠਾ ਦਿੱਤਾ

ਜਾਂਦਾ ਸੀ। ਧਿਆਨੀ ਦੇ ਸਰੀਰ ਅੰਦਰ ਐਨੀ ਤਪਸ ਹੋਣੀ ਚਾਹੀਦੀ ਹੈ ਕਿ ਉਹ ਨਾ ਸਿਰਫ ਠੰਡੀ ਹਵਾ ਤੇ ਬਰਫ ਦੀ ਸ਼ੀਤਲਤਾ ਤੋਂ ਬਚਿਆ ਰਹੇ ਬਲਕਿ ਆਪਣੇ ਸਰੀਰ ਉਪਰਲੇ ਗਿੱਲੇ ਕੱਪੜੇ ਵੀ ਸੁਕਾ ਸਕੇ। ਜਿਹੜਾ ਜਿਨੀ ਜਲਦੀ ਆਪਣੇ ਗਿਲੇ ਕਪੜੇ ਸੁਕਾ ਲਵੇਂ, ਉਹ ਉਨ੍ਹਾਂ ਦੀ ਪੱਕਾ ਧਿਆਨੀ ਮੰਨਿਆ ਜਾਂਦਾ ਸੀ। ਭਗਤ ਜੀ ਇਸੇ ਦਸ਼ਾ ਵੱਲ ਇਸ਼ਾਰਾ ਕਰਦੇ ਹੋਏ ਦੱਸਦੇ ਹਨ 'ਸਰੀਰਿ ਜਲਨਿ ਹੈ'। ਪਰ ਅੱਜਕਲ੍ਹ ਦੇ ਸਾਧੂ ਅਸਲ ਇਹ ਕਿਰਿਆ ਤਾਂ ਭੁਲ ਗਏ ਹਨ ਅਤੇ ਲਕੜਾਂ ਬਾਲ ਕੇ ਸਰੀਰ ਨੂੰ ਗਰਮ ਕਰਦੇ ਹਨ, ਗਰਮੀਆਂ ਵਿਚ–ਵੀ। ਇਸੇ ਲਈ ਗੁਰਬਾਣੀ ਵਿਚ ਇਦਾਂ ਦੇ ਤਾਪ ਦੀ ਨਿਖੇਧੀ ਹੈ–

*–ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ।*
*ਲਖ ਚਉਰਾਸੀਹ ਜਿਨ ਉਪਾਈ ਸੋ ਸਿਮਰਹੁ ਨਿਰਬਾਣੀ।* (੫੨੬)
*–ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ।* (੧੦੧੩)
*–ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ।* (੪੨੩)
*–ਸੋ ਜਾਪੁ ਸੋ ਤਪੁ ਜਿ ਸਤਿਗੁਰ ਭਾਵੈ।* (੫੦੯)

ਇਸ ਲਈ ਵਾਹਿਗੁਰੂ ਦਾ ਸਿਮਰਨ, ਗੁਰੂ ਦੀ ਕ੍ਰਿਪਾ, ਗੁਰੂ ਦੀ ਸੇਵਾ ਹੀ ਤੱਪ ਹੈ।

ਭਗਤ ਜੀ ਦੂਸਰੀ ਗੱਲ ਸਿਰ ਪੀੜ ਦੀ (ਮਾਥੇ ਪੀਰ) ਕਰਦੇ ਹਨ। ਲੰਬੇ ਸਮੇਂ ਤੱਕ ਧਿਆਨ ਕਰਨ ਨਾਲ ਸਰੀਰ ਹੀ ਨਹੀ, ਸਿਰ ਵੀ ਦੁੱਖਣ ਲੱਗਦਾ ਹੈ। ਇਹ ਹਰ ਨਵੇਂ ਅਭਿਆਸੀ ਦਾ ਅਨੁਭਵ ਹੁੰਦਾ ਹੈ। ਸਾਰੀ ਸ਼ਕਤੀ ਸਰੀਰ ਅੰਦਰ ਇਕੱਠੀ ਹੋ ਕੇ ਉਪਰ ਵੱਲ ਜਾਣ ਲੱਗਦੀ ਹੈ ਪਰ ਤ੍ਰਿਕੁਟੀ ਦਾ ਰਾਹ ਬੰਦ ਹੋਣ ਕਾਰਨ ਇਹ ਸ਼ਕਤੀ ਉਪਰ ਵੱਲ ਦਬਾਉ ਪਾਂਦੀ ਰਹਿੰਦੀ ਹੈ, ਜਿਸ ਕਾਰਣ ਸਿਰ ਦੁੱਖਣ ਲੱਗਦਾ ਹੈ। ਇਹ ਪੀੜ ਤਾਂ ਹੀ ਹਟਦੀ ਹੈ ਜਦੋਂ ਸ਼ਕਤੀ ਦਸਮ ਦੁਆਰ ਲੰਘ ਜਾਂਦੀ ਹੈ। ਇਸ ਸਿਰ ਪੀੜ ਦਾ ਵੀ ਵੈਦਾਂ ਕੋਲ ਕੋਈ ਇਲਾਜ ਨਹੀ। ਜਾਂਚ ਨਾਲ ਸਿਰ ਵਿਚ ਕੋਈ ਬੀਮਾਰੀ ਨਹੀ ਮਿਲਦੀ। ਪਰ ਫਿਰ ਵੀ ਸਿਰ ਦੁੱਖਦਾ ਰਹਿੰਦਾ ਹੈ। ਅਕਾਰਣ ਸਿਰ ਦਾ ਦੁਖਣਾ, ਸਿਮਰਨ ਅਭਿਆਸੀ ਦੀ ਪਹਿਲੀ ਨਿਸ਼ਾਨੀ ਹੈ।

ਭਗਤ ਜੀ ਤੀਸਰੀ ਨਿਸ਼ਾਨੀ ਦਸਦੇ ਹਨ ਕਲੇਜੇ ਦੀ ਪੀੜਾ (ਕਰਕ ਕਰੇਜੇ ਮਾਹੀ) ਜਿਹੜੇ ਸਿਮਰਨ ਕਰਦੇ ਹਨ ਉਹ ਜਾਣਦੇ ਹਨ ਕਿ ਇਕ ਸਮੇਂ ਐਦਾ ਲੱਗਦਾ ਹੈ ਕਿ ਸਾਹ ਆਣਾ ਬੰਦ ਹੋ ਗਿਆ ਹੈ ਤੇ ਕਲੇਜਾ ਬੈਠਦਾ ਜਾ ਰਿਹਾ ਹੈ। ਕਈਆਂ ਨੂੰ ਲੱਗਦਾ ਹੈ ਕਿ ਸ਼ਾਇਦ ਦਿਲ ਦਾ ਦੌਰਾ (HEART ATTACK) ਪੈ ਗਿਆ ਹੈ। ਲੱਗਦਾ ਹੈ ਪ੍ਰਾਣ ਗਏ ਕਿ ਗਏ। ਪਰ ਈ. ਸੀ. ਜੀ. ਦੱਸਦੀ ਹੈ ਕਿ ਦਿਲ ਨਵਾਂ ਨਰੋਆ ਹੈ, ਇਸ ਵਿਚ ਕੋਈ ਖਰਾਬੀ ਨਹੀ।

ਇਸ ਪ੍ਰਕਾਰ ਦੀ ਸਰੀਰਕ, ਮਾਨਸਿਕ ਤੇ ਅਧਿਆਤਮਕ ਪੀੜਾ ਵੈਦਾਂ ਦੀ ਸਮਝ ਤੋਂ ਬਾਹਰ ਹੈ। ਬੀਮਾਰੀ ਦੀਆਂ ਨਿਸ਼ਾਨੀਆਂ ਤਾਂ ਦਿਸਦੀਆਂ ਹਨ ਪਰ ਇਨ੍ਹਾਂ ਦਾ ਕਾਰਨ ਨਹੀ ਦਿਸਦਾ। ਦੱਸਿਆ ਜਾਦਾ ਹੈ ਕਿ ਬਚਪਨ ਵਿਚ ਗੁਰੂ ਨਾਨਕ ਦੇਵ ਜੀ ਦੀ ਸਰੀਰਤ ਤੇ ਮਾਨਸਿਕ ਹਾਲਤ ਬੀਮਾਰਾਂ ਵਾਂਗ ਸੀ। ਜਦੋਂ ਘਰਦਿਆਂ ਨੇ ਵੈਦ ਬੁਲਾਇਆ ਤਾਂ ਗੁਰੂ ਜੀ ਨੇ ਬਚਨ ਕੀਤਾ ਸੀ–

*–ਵੈਦ ਬੁਲਾਇਆ ਵੈਦਕੀ ਪਕੜਿ ਢੰਢੋਲੇ ਬਾਂਹ।*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ।* (੧੨੭੯)

ਇਦਾਂ ਹੀ ਤਕਲੀਫ ਦੇ ਇਲਾਜ਼ ਬਾਰੇ ਗੁਰੂ ਅਮਰਦਾਸ ਜੀ ਕਹਿੰਦੇ ਹਨ 'ਸਤਿਗੁਰ ਬਾਝਹੁ ਵੈਦੁ ਨ ਕੋਈ' ਅਤੇ ਗੁਰੂ ਅਰਜਨ ਦੇਵ ਜੀ ਦਸਦੇ ਹਨ 'ਮੇਰਾ ਬੈਦੁ ਗੁਰੂ ਗੋਵਿੰਦਾ।' ਭਗਤ ਜੀ ਕਹਿੰਦੇ ਹਨ ਕਿ ਹਰੀ ਦਾ ਨਾਮ ਹੀ ਉਹ ਨਿਰਮਲ ਜਲ ਹੈ ਜਿਸ ਦੇ ਸੇਵਨ ਨਾਲ ਇਹ ਰੋਗ ਕਟੇ ਜਾਂਦੇ ਹਨ–

*–ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ।* (੬੫੯)

ਜਦੋਂ ਸਿਮਰਨ ਅਭਿਆਸੀ ਹਰੀ ਦਾ ਨਾਮ ਜਪੀ ਜਾਂਦਾ ਹੈ, ਵਾਹਿਗੁਰੂ ਨੂੰ ਇਕ ਮਨ–ਇਕ ਚਿਤ ਨਾਲ ਚੇਤੇ ਕਰੀ ਜਾਂਦਾ ਹੈ ਤਾਂ ਇਕ ਸਮਾਂ ਆਉਂਦਾ ਹੈ ਜਦੋਂ ਦਸਮ–ਦੁਆਰ ਖੁਲਦਾ ਹੈ ਅਤੇ ਉਥੋਂ ਨਿਰਮਲ ਅਨੰਦਮਈ, ਸ਼ਾਂਤਮਈ, ਸੁਖਦੁ ਅੰਮ੍ਰਿਤ ਦੀ ਵਰਖਾ ਹੁੰਦੀ ਹੈ। ਇਹ ਵਰਖਾ ਸਰੀਰ ਤੇ ਮਨ ਦੀ ਤਪਸ਼ ਬੁਝਾ ਦਿੰਦੀ ਹੈ ਅਤੇ ਬੀਮਾਰੀ ਦੇ ਸਾਰੇ ਲਛਣ ਮਿੱਟਾ ਦਿੰਦੀ ਹੈ। ਗੁਰਬਾਣੀ ਗਵਾਹੀ ਦਿੰਦੀ ਹੈ ਕਿ ਇਹ ਅੰਮ੍ਰਿਤ

ਸਾਡੇ ਕੋਲ ਹੀ ਹੈ 'ਨਾਨਕ ਅੰਮ੍ਰਿਤੁ ਸਦ ਹੀ ਵਰਸਦਾ' ਅਤੇ ਹਰੀ ਦਾ ਨਾਂ ਲੈਣ ਨਾਲ ਹੀ ਅੰਮ੍ਰਿਤ ਫਲ ਮਿਲਦਾ ਹੈ 'ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ।'

ਪਰ ਦਸਮ ਦੁਆਰ (ਮੋਖ ਦੁਆਰ) ਦਾ ਖੁਲਣਾ ਤੇ ਅੰਮ੍ਰਿਤ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਹੀ ਹੋ ਸਕਦੀ ਹੈ। ਭਗਤ ਜੀ ਕਹਿੰਦੇ ਹਨ–

*–ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ।* (੬੫੯)

ਪ੍ਰਭੂ ਦੀ ਕਿਰਪਾ ਤਾਂ ਸਦਾ ਤੋਂ ਹੀ ਹੈ ਪਰ ਅਸੀ ਉਸ ਵੱਲ ਧਿਆਨ ਨਹੀ ਦਿੰਦੇ। ਸਾਡਾ ਧਿਆਨ ਤੁਛ ਤੇ ਘਟੀਆ ਗੱਲਾਂ ਵੱਲ ਜ਼ਿਆਦਾ ਜਾਂਦਾ ਹੈ, ਗੁਰੂ ਦੀ ਬਾਣੀ ਵੱਲ ਨਹੀ। ਗੁਰਬਾਣੀ ਸਾਨੂੰ ਅੰਮ੍ਰਿਤ ਪਾਨ ਕਰਨ ਦਾ ਰਾਹ ਦਸਦੀ ਹੈ। ਲੋੜ ਹੈ ਗੁਰਬਾਣੀ ਨੂੰ ਸਮਝਣ ਦੀ ਤੇ ਵਿਸ਼ੇਸ਼ ਕਰਕੇ ਕਮਾਉਣ ਦੀ।

ਸੋ 'ਅਬ ਕਿਆ ਕਰਹਿ ਪਰਾਨੀਂ' ਦੇ ਉਤਰ ਵਿਚ ਭਗਤ ਜੀ ਸਮਝਾਂਦੇ ਹਨ ਕਿ ਸਾਕਾਰਣ ਤੇ ਅਕਾਰਣ ਸਰੀਰਕ ਤੇ ਮਾਨਸਿਕ ਪੀੜਾ ਨੂੰ ਭੁਲ ਕੇ ਹਰੀ ਦੇ ਨਾਮ ਨੂੰ ਜਪੋ ਤਾਂ ਕਿ ਅੰਮ੍ਰਿਤ ਰੂਪੀ ਨਿਰਮਲ ਜਲ ਪ੍ਰਾਪਤ ਹੋ ਸਕੇ ਅਤੇ ਗੁਰੂ ਦੇ ਪ੍ਰਸਾਦਿ ਲਈ ਅਰਦਾਸ ਕਰੋ ਤਾਂ ਕਿ ਮੋਖ ਦੁਆਰ ਪਾ ਸਕੋ। ਗੁਰਬਾਣੀ ਵੀ ਦਸਦੀ ਹੈ–

*–ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ। ਮਨੁ ਪੀਵੈ ਸੁਨਿ ਸਬਦੁ ਬੀਚਾਰਾ।*
*ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ।* (੧੦੨)



# ੧੪

## ਭਗਤ ਸਧਨਾ ਜੀ

---

**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ।**

---

ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ।
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ।੧।

ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨਾ ਨਾਸੈ।
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ।੧।ਰਹਾਉ।
ਏਕ ਬੂੰਦ ਜਲ ਕਾਰਨੇ ਚਾਤ੍ਰਿਕ ਦੁਖੁ ਪਾਵੈ।
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ।੨।
ਪ੍ਰਾਨ ਜ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ।
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ।੩।
ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ।
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ।੪। (੮੫੮)

## ੧੪

### ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ।

੧. *ਜੀਵਨ* : ਆਪ ਜੀ ਦਾ ਜਨਮ ਸਨ ੧੧੮੦ ਵਿਚ ਪਿੰਡ ਸਹਿਵਾਲ, ਹੈਦਾਰਾਬਾਦ ਸਿੰਧ ਵਿਖੇ ਹੋਇਆ। ਪੇਸ਼ੇ ਤੋਂ ਕਸਾਈ ਅਤੇ ਨਾਮਦੇਵ ਜੀ ਦਾ ਸਮਕਾਲੀ ਦਸੇ ਜਾਂਦੇ ਸਨ।

੨. *ਮੁਸਲਮਾਨ ਜਾਂ ਹਿੰਦੂ*: ਬਹੁਤੇ ਵਿਦਵਾਨ ਆਪ ਜੀ ਨੂੰ ਮੁਸਲਮਾਨ ਦਸਦੇ ਹਨ। ਇਸ ਦੇ ਦੋ ਕਾਰਣ ਲੱਗਦੇ ਹਨ। ਪਹਿਲਾ, ਆਪ ਜੀ ਸਿੰਧ ਪ੍ਰਾਂਤ ਦੇ ਰਹਿਣ ਵਾਲੇ ਸਨ ਜਿਥੇ ਦੀ ਬਹੁਤੀ ਆਬਾਦੀ ਮੁਸਲਮਾਨ ਸੀ। ਦੂਸਰੇ, ਆਪ ਜੀ ਕਸਾਈ ਦਾ ਕੰਮ ਕਰਦੇ ਸਨ ਜਿਹੜਾ ਬਹੁਤਾ ਕਰਕੇ ਮੁਸਲਮਾਨ ਹੀ ਕਰਦੇ ਸਨ। ਪਰ ਮੇਰੀ ਸਮਝੇ ਆਪ ਜੀ ਜਨਮ ਤੋਂ ਹੀ ਹਿੰਦੂ ਸਨ ਅਤੇ ਹਿੰਦੂ ਹੀ ਰਹੇ। ਇਦਾਂ ਸੋਚਣ ਦੇ ਕਈ ਕਾਰਣ ਹਨ—

੧)　ਮੁਸਲਮਾਨ ਪ੍ਰਾਂਤ ਸਿੰਧ (ਪਾਕਿਸਤਾਨ) ਵਿਚ ਰਹਿਣ ਨਾਲ ਕੋਈ ਜ਼ਰੂਰੀ ਹੀ ਮੁਸਲਮਾਨ ਨਹੀ ਹੋ ਜਾਂਦਾ। ਅੱਜ ਵੀ ਸਿੰਧ ਵਿਚ ੯੦ ਪ੍ਰਤੀਸ਼ਤ ਆਬਾਦੀ ਮੁਸਲਮਾਨਾ ਦੀ ਹੀ ਹੈ ਅਤੇ ਪਾਕਿਸਤਾਨ ਇਕ ਇਸਲਾਮੀ ਦੇਸ਼ ਹੈ । ਪਰ ਵੱਡੀ ਗਿਣਤੀ ਵਿਚ ਹਿੰਦੂ-ਸਿੰਧੀ ਵੀ ਉਥੇ ਰਹਿੰਦੇ ਹਨ ਅਤੇ ਵੱਡੇ ਕਾਰੋਬਾਰਾਂ ਦੇ ਮਾਲਕ ਹਨ। ਇਸ ਕਾਰਣ ਸਿਰਫ ਆਪ ਜੀ ਨੂੰ ਮੁਸਲਮਾਨ ਨਹੀ ਦਰਸਾਇਆ ਜਾ ਸਕਦਾ।

੨)　ਆਪ ਜੀ ਕਸਾਈ ਦਾ ਕੰਮ ਕਰਦੇ ਸਨ ਜਿਹੜਾ ਮੁਸਲਮਾਨ ਹੀ ਕਰਦੇ ਸਨ। ਇਹ ਕਾਰਣ ਵੀ ਕਾਫੀ ਨਹੀ ਕਿਉਂਕਿ ਉਦੋਂ ਵੀ ਤੇ ਹੁਣ ਵੀ ਕਈ ਹਿੰਦੂ ਕਸਾਈ ਦਾ ਕੰਮ ਕਰਦੇ ਹਨ। ਹਿੰਦੂ ਉਨ੍ਹਾਂ ਹੱਥੋਂ ਕਟਿਆ ਮਾਸ ਨਹੀ ਖਾਂਦੇ ਸਨ। ਇਸ ਲਈ ਜ਼ਾਹਰ ਹੈ ਕਿ ਮਾਸਾਹਾਰੀ ਹਿੰਦੂਆਂ ਲਈ ਹਿੰਦੂ ਕਸਾਈ ਵੀ ਹੁੰਦੇ ਹੋਣਗੇ।

੩)　ਸਾਡੇ ਦੇਸ਼ ਦੇ ਲੋਕੀ ਬਹੁਤਾ ਕਰਕੇ, ਖਾਸ ਕਰਕੇ ਧਾਰਮਿਕ ਲੋਕ, ਮਾਸ ਨਹੀ ਖਾਂਦੇ। ਉਨ੍ਹਾਂ ਲਈ ਇਹ ਮਨਣਾ ਔਖਾ ਸੀ ਕਿ ਕੋਈ ਕਸਾਈ ਪ੍ਰਭੂ ਤੱਕ ਪਹੁੰਚ ਜਾਏ ਜਾਂ ਭਗਤ ਬਣ ਜਾਏ। ਇਸ ਲਈ ਉਨ੍ਹਾਂ ਨੇ ਕਹਾਣੀ ਘੜੀ ਕਿ ਆਪ ਜੀ ਜਨਮ ਤੋਂ ਕਸਾਈ ਸਨ, ਕਿਸੇ ਸਾਧੂ ਦੀ ਸੰਗਤ ਕਰਕੇ ਸਾਲਗਰਾਮ ਦੇ ਪੁਜਾਰੀ ਬਣ ਗਏ, ਹਿੰਦੂ ਮਤ ਧਾਰਨ ਕਰ ਲਿਆ ਤੇ ਘਰ-ਬਾਹਰ ਤਿਆਗ ਕੇ ਰਮਤੇ ਸਾਧੂ ਬਣ ਗਏ। ਇਦਾਂ ਕਰਨ ਨਾਲ ਅਸੀ ਸਧਨੇ ਨੂੰ ਭਗਤਾਂ ਦੀ ਗਿਣਤੀ ਵਿਚ ਵੀ ਰਹਿਣ ਦਿੱਤਾ ਅਤੇ ਸਾਨੂੰ ਕੋਈ ਮਾਨਸਿਕ ਕਸ਼ਟ ਵੀ ਨਾ ਹੋਇਆ ਕਿ ਕੋਈ ਕਸਾਈ ਭਗਤ ਬਣ ਗਿਆ।

੪)　ਸਿੰਧ (ਪਾਕਿਸਤਾਨ) ਵਿਚ ਆਪ ਜੀ ਦੀ ਕੋਈ ਯਾਦਗਾਰ ਨਹੀ ਦਸੀ ਜਾਂਦੀ ਪਰ ਸਰਹਿੰਦ (ਪੰਜਾਬ) ਵਿਚ ਆਪ ਜੀ ਦਾ ਮੰਦਰ ਹੈ। ਕੋਈ ਇਸ ਨੂੰ ਦਿਹੁਰਾ ਦਸਦੇ ਹਨ। ਆਪ ਜੀ ਨਾਮਦੇਵ ਜੀ ਵਾਂਗ ਹੀ ਕਈ ਸਾਲਾਂ ਤੱਕ ਪੰਜਾਬ ਵਿਚ ਰਹੇ। ਕਈ ਕਹਿੰਦੇ ਹਨ ਕਿ ਨਾਮਦੇਵ ਜੀ ਦਾ ਅੰਤ ਪੰਜਾਬ (ਘੁਮਣ) ਵਿਚ ਹੀ ਹੋਇਆ। ਇਦਾਂ ਹੀ ਸਧਨਾ ਜੀ ਵੀ ਪੰਜਾਬ ਵਿਚ ਆ ਕੇ ਵਸ ਗਏ ਅਤੇ ਆਪ ਜੀ ਦਾ ਅੰਤ ਵੀ ਪੰਜਾਬ (ਸਰਹਿੰਦ) ਵਿਚ ਹੀ ਹੋਇਆ। ਇਸ ਦ੍ਰਿਸ਼ਟੀ ਤੋਂ ਵੀ ਆਪ ਜੀ ਹਿੰਦੂ ਹੀ ਲੱਗਦੇ ਹਨ।

੫) ਆਪ ਜੀ ਦਾ ਨਾਂ 'ਸਧਨਾ' ਸਦਾਨੰਦ ਦਾ ਵਿਗੜਿਆ ਰੂਪ ਲੱਗਦਾ ਹੈ। ਬੋਲਦਿਆਂ ਬੋਲਦਿਆਂ 'ਸਦਾਨੰਦ' ਤੋਂ ਸਦਨਾ ਤੇ ਫਿਰ 'ਸਧਨਾ' ਹੋ ਗਿਆ। ਕਈ ਲਿਖਾਰੀ ਆਪ ਜੀ ਨੂੰ ਸਦਨਾ ਕਰਕੇ ਲਿਖਦੇ ਹਨ। ਚੇਤੇ ਰਹੇ ਕਿ ਪੰਜਾਬ ਵਿਚ 'ਸਦਨਾ' ਹਿੰਦੂ-ਸਿੱਖਾਂ ਦੀ ਇਕ ਪ੍ਰਸਿੱਧ ਜਾਤੀ ਵੀ ਹੈ।

੬) ਆਪ ਜੀ ਆਪਣੀ ਬਾਣੀ ਵਿਚ ਪ੍ਰਭੂ ਨੂੰ ਗੁਰੂ ਕਰਕੇ ਦੱਸਦੇ ਹਨ 'ਤਵ ਗੁਨ ਕਹਾ ਜਗਤ ਗੁਰਾ ਜਾਉ ਕਰਮ ਨ ਨਾਸੈ।' ਕੋਈ ਮੁਸਲਮਾਨ ਆਪਣੇ ਪੀਰ ਨੂੰ ਗੁਰੂ ਨਹੀ ਕਹਿੰਦਾ।

੭) ਆਪ ਜੀ ਆਪਣੀ ਬਾਣੀ ਵਿਚ ਇਕ ਹਿੰਦੂ ਦਾ ਜਿਕਰ ਕਰਦੇ ਹਨ ਜਿਹੜਾ ਆਪਣੇ ਆਪ ਨੂੰ ਕ੍ਰਿਸ਼ਨ ਦਾ ਅਵਤਾਰ ਕਹਿੰਦਾ ਸੀ। ਉਸ ਨੂੰ ਆਪ ਜੀ ਭੇਖਧਾਰੀ, ਕਾਮਾਰਥੀ ਤੇ ਸੁਆਰਥੀ ਦੱਸਦੇ ਹਨ। ਇਦਾਂ ਦੀਆਂ ਸਾਖੀਆਂ ਇਕ ਹਿੰਦੂ ਹੀ ਸੁਣਾ ਸਕਦਾ ਹੈ।

੮) ਆਪ ਜੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਇਕ ਸ਼ਬਦ ਹੈ। ਇਸ ਸ਼ਬਦ ਵਿਚ ਹਿੰਦੂ ਧਰਮ ਬਾਰੇ ਤਾਂ ਬਹੁਤ ਕੁਝ ਹੈ ਪਰ ਇਸਲਾਮ ਧਰਮ ਸਬੰਧੀ ਇਕ ਵੀ ਲਫਜ਼ ਨਹੀ। ਇਕ ਮੁਸਲਮਾਨ ਫਕੀਰ ਕੋਲੋਂ ਇਹ ਮੁਮਕਿਨ ਨਹੀ। ਸਧਨਾ ਜੀ ਇਸ ਸ਼ਬਦ ਵਿਚ ਕ੍ਰਿਸ਼ਨ ਦੇ ਅਵਾਤਰ ਦੀ ਕਹਾਣੀ ਬਾਰੇ ਲਿਖਦੇ ਹਨ, ਗੁਰੂ ਸ਼ਬਦ ਦੀ ਵਰਤੋਂ ਕਰਦੇ ਹਨ, ਸ਼ੇਰ ਤੇ ਗਿਦੜ ਦੀ ਗੱਲ ਕਰਦੇ ਹਨ। ਸੰਵਾਂਤੀ ਬੂੰਦ (ਅੰਮ੍ਰਿਤ ਬੂੰਦ) ਦੀ ਗੱਲ ਕਰਦੇ ਹਨ, ਕਰਮਾਂ ਦੇ ਫਲ ਦੀ ਗੱਲ ਕਰਦੇ ਹਨ। ਅੰਤ ਵਿਚ ਆਪ ਜੀ 'ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ' ਦੀ ਗੱਲ ਕਰਦੇ ਹਨ ਜਿਹੜੀ ਵੇਦਾਂਤ ਤੇ ਉਪਨਿਸ਼ਟਾ ਦਾ ਨਿਚੋੜ ਹੈ। ਇਸ ਚਰਚਾ ਬਾਅਦ ਮਨ ਵਿਚ ਕੋਈ ਸ਼ੰਕਾ ਨਹੀ ਰਹਿਣੀ ਚਾਹੀਦੀ ਕਿ ਆਪ ਜੀ ਜਨਮ ਤੋਂ ਹੀ ਹਿੰਦੂ ਸਨ। ਇਕ ਮੁਸਲਮਾਨ ਨੂੰ ਹਿੰਦੂ ਬਨਾਉਣ ਵਿਚ ਹਿੰਦੂਆਂ ਦੀ ਹਉਮੈ ਨੂੰ ਖੁਸ਼ੀ ਤਾਂ ਹੁੰਦੀ ਹੈ ਪਰ ਇਦਾਂ ਕਰਨੰ ਦੀ ਲੋੜ ਮਹਿਸੂਸ ਨਹੀ ਹੁੰਦੀ।

੩. ਮੌਤ ਤੋਂ ਡਰ ਕੇ ਅਰਦਾਸ ਕਰਨੀ ਯ- ਜਿਹੜੇ ਆਪ ਜੀ ਨੂੰ ਮੁਸਲਮਾਨ

ਦਸਦੇ ਹਨ ਉਨ੍ਹਾਂ ਅਨੁਸਾਰ ਮੁਸਲਮਾਨ ਹਕੂਮਤ ਵਲੋਂ ਆਪ ਜੀ ਨੂੰ ਮੌਤ ਦੀ ਸਜ਼ਾ ਸੁਣਾਈ ਗਈ ਕਿਉਂਕਿ ੧) ਆਪ ਜੀ ਨੇ ਇਕ ਬਾਰਸੂਖ ਹਾਕਮ ਨੂੰ ਮਾਸ ਨਹੀ ਵੇਚਿਆ, ੨) ਆਪ ਮੁਸਲਮਾਨ ਹੁੰਦੇ ਹੋਏ ਵੀ ਹਿੰਦੂਆਂ ਦੇ ਦੇਵਤੇ ਸਾਲਮਗਰਾਮ ਨੂੰ ਨਿਤਾਂਪ੍ਰਤੀ ਹਥ ਲਾਉਂਦੇ ਸਨ ਕਿਉਂਕਿ ਉਹ ਮਾਸ ਤੋਲਦੇ ਸਮੇਂ ਇਸੇ ਮੂਰਤੀ ਦਾ ਵੱਟਾ ਤਰਾਜੂ ਤੇ ਰੱਖਦੇ ਸਨ ੩) ਆਪ ਜੀ ਇਸਲਾਮੀ ਸ਼ਰੀਅਤ ਛੱਡ ਕੇ ਹਿੰਦੂਆਂ ਦੇ ਕਰਮਕਾਂਡ ਕਰਦੇ ਸਨ। ਸਧਨਾ ਜੀ ਨੇ ਸਾਰੇ ਇਲਜ਼ਾਮ ਕਬੂਲ ਕੀਤੇ ਜਿਸ ਕਾਰਣ ਆਪ ਜੀ ਨੂੰ ਮੌਤ ਦੀ ਸਜ਼ਾ ਮਿਲੀ।

ਜਿਹੜੇ ਆਪ ਜੀ ਨੂੰ ਹਿੰਦੂ ਮੰਨਦੇ ਹਨ ਉਨ੍ਹਾਂ ਅਨੁਸਾਰ ਆਪ ਜੀ ਰਮਤੇ ਸਾਧੂ ਸਨ ਜਦੋਂ ਭਿਖਿਆ ਲਈ ਕਿਸੇ ਦੇ ਘਰ ਗਏ ਤਾਂ ਉਥੇ ਦੀ ਸਵਾਣੀ ਆਪ ਤੇ ਮੋਹਿਤ ਹੋ ਗਈ। ਪਰ ਕਿਉਂਕਿ ਆਪ ਜੀ ਨੇ ਉਸ ਦੀ ਕਾਮ-ਵਾਸਨਾ ਪੂਰੀ ਨਹੀ ਕੀਤੀ, ਇਸ ਕਾਰਣ ਗੁੱਸੇ ਹੋ ਕੇ ਉਸ ਨੇ ਆਪਣੇ ਪਤੀ ਦਾ ਖੂਨ ਕਰ ਦਿੱਤਾ ਅਤੇ ਇਸ ਕਤਲ ਦਾ ਇਲਜਾਮ ਭਗਤ ਜੀ ਉਪਰ ਲਾ ਦਿੱਤਾ। ਭਗਤ ਜੀ ਨੇ ਉਸ ਪਾਪੀ ਔਰਤ ਦੀ ਆਤਮਾ ਨੂੰ ਜਗਾਉਣ ਲਈ ਜਾਂ ਉਸ ਦੇ ਗ੍ਰਿਸਤੀ ਜੀਵਨ ਨੂੰ ਬਰਬਾਦੀ ਤੋਂ ਬਚਾਉਣ ਲਈ, ਲਾਏ ਗਏ ਦੋਸ਼ਾਂ ਤੋਂ ਇਨਕਾਰ ਨਹੀ ਕੀਤਾ। ਇਸ ਕਾਰਣ ਆਪ ਜੀ ਦੇ ਹੱਥ ਵੱਢ ਦਿੱਤੇ ਗਏ। (ਪਹਿਲਾਂ ਮੌਤ ਦੀ ਸਜ਼ਾ ਦਿੱਤੀ ਗਈ ਸੀ।)

ਭਗਤ ਜੀ ਇਸ ਸ਼ਬਦ ਵਿਚ ਜ਼ਰੂਰ ਕਹਿੰਦੇ ਹਨ ਕਿ ਚਾਤ੍ਰਿਕ ਨੂੰ ਮਰਨ ਬਾਅਦ ਸਵਾਤੀ-ਬੂੰਦ ਦਾ ਸਾਗਰ ਵੀ ਮਿਲ ਜਾਏ ਤਾਂ ਕੀ ਲਾਭ, ਡੁਬ ਮਰਨ ਬਾਅਦ ਕਿਸ਼ਤੀ ਦਾ ਸਹਾਰਾ ਮਿਲ ਵੀ ਜਾਏ ਤਾਂ ਕੀ ਲਾਭ। ਭਗਤ ਜੀ ਕਹਿੰਦੇ ਹਨ ਕਿ ਪ੍ਰਭੂ ਮਰਨ ਤੋਂ ਪਹਿਲਾ ਮੈਨੂੰ ਤਾਰ ਦੇ। ਇਸ ਪ੍ਰਸੰਗ ਨੂੰ ਨਾਟਕ ਢੰਗ ਦੇਣ ਲਈ (DRAMATISE), ਕਥਾਕਾਰਾਂ ਜਾਂ ਲਿਖਾਰੀਆਂ ਨੇ ਉਪਰ ਦਸੀਆਂ ਘਟਨਾਵਾਂ ਘੜ ਲਈਆਂ ਹਨ।

ਭਗਤ ਜੀ ਨੇ ਸ਼ਬਦ ਦੀ ਪਹਿਲੀ ਤੁੱਕ ਵਿਚ ਇਕ ਕਥਾ ਦਾ ਜ਼ਿਕਰ ਜ਼ਰੂਰ ਕੀਤਾ ਹੈ (ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ)। ਦੱਸਿਆ ਜਾਂਦਾ ਹੈ

ਕਿ ਇਕ ਰਾਜੇ ਦੀ ਲੜਕੀ ਕ੍ਰਿਸ਼ਨ ਦੇ ਅਵਤਾਰ ਨਾਲ ਸ਼ਾਦੀ ਕਰਨਾ ਚਾਹੁੰਦੀ ਸੀ। ਕਿਸੇ ਭੇਖਾਧਾਰੀ ਨੇ ਆਪਣੇ ਆਪ ਨੂੰ ਅਵਤਾਰ ਦਰਸਾ ਕੇ ਉਸ ਰਾਜ ਕੁਮਾਰੀ ਨਾਲ ਸ਼ਾਦੀ ਕਰ ਲਈ। ਫਿਰ ਉਸ ਦੇਸ਼ ਤੇ ਕਿਸੇ ਨੇ ਹਮਲਾ ਕਰ ਦਿੱਤਾ। ਰਾਜਾ ਸਮਝਦਾ ਸੀ ਕਿ ਮੇਰਾ ਜਵਾਈ ਕ੍ਰਿਸ਼ਨ ਦਾ ਅਵਤਾਰ ਹੈ, ਇਸ ਲਈ ਮੈਨੂੰ ਡਰਨ ਦੀ ਕੋਈ ਲੋੜ ਨਹੀ। ਪਰ ਉਹ ਭੇਖਾਧਾਰੀ ਆਪਣੇ ਪਾਖੰਡ ਨੂੰ ਜਾਣਦਾ ਸੀ, ਇਸ ਲਈ ਉਹ ਘਰੋਂ ਦੌੜ ਗਿਆ ਅਤੇ ਪ੍ਰਭੂ ਦੀ ਸ਼ਰਨ ਜਾ ਪਿਆ। ਸਚੇ ਦਿਲੋਂ ਅਰਦਾਸ ਕੀਤੀ ਜਿਹੜੀ ਦਰਗਾਹੇ ਕਬੂਲ ਹੋਈ ਅਤੇ ਉਸ ਦੇ ਸਹੁਰੇ-ਰਾਜਾ ਦਾ ਬਚਾਅ ਹੋ ਗਿਆ। ਭਗਤ ਜੀ ਆਪਣੇ ਸ਼ਬਦ ਵਿਚ ਲਿਖਦੇ ਹਨ ਕਿ ਇਕ ਆਦਮੀ ਇਕ ਰਾਜੇ (ਨ੍ਰਿਪ) ਦੀ ਕੰਨਿਆ ਨੂੰ ਵਿਆਹੁਣ ਕਾਰਣ, ਕ੍ਰਿਸ਼ਨ ਦਾ ਅਵਤਾਰ (ਭੇਖਧਾਰੀ) ਬਣ ਗਿਆ ਪਰ ਸ਼ਰਨ ਪਏ ਉਸ ਕਾਮੀ ਤੇ ਸੁਆਰਥੀ ਆਦਮੀ ਦੀ ਵੀ ਪ੍ਰਭੂ ਨੇ ਲਾਜ ਰੱਖੀ-

***-ਨ੍ਰਿਪ ਕੰਨਿਆ ਦੇ ਕਾਰਨੈ ਇਕੁ ਭਇਆ ਭੇਖਧਾਰੀ।***

***ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ।੧।*** *(੮੫੮)*

ਸਧਨਾ ਜੀ ਵਲੋਂ ਲਿਖੀ ਉਪਰਲੀ ਕਹਾਣੀ ਅਤੇ ਦੂਸਰੇ ਲਿਖਾਰੀਆਂ ਵਲੋਂ ਘੜੀਆ ਕਹਾਣੀਆਂ ਇਕੋ ਗੱਲ ਸਿਧ ਕਰਦੀਆਂ ਹਨ ਕਿ ਸਰਨ ਪਏ ਦੀ ਅਰਦਾਸ ਵਾਹਿਗੁਰੂ ਜ਼ਰੂਰ ਸੁਣਦਾ ਹੈ ਅਤੇ ਮੌਤ ਦੇ ਮੂੰਹ ਤੋਂ ਵੀ ਬਚਾਅ ਲੈਂਦਾ ਹੈ। ਇਸ ਅਰਦਾਸ ਦੇ ਮਨੋਵਿਗਿਆਨ ਨੂੰ ਸਮਝਣ ਦਾ ਯਤਨ ਕਰਦੇ ਹਾਂ।

***8) ਅਰਦਾਸ ਕਿਦਾਂ ਕਬੂਲ ਹੁੰਦੀ ਹੈ:*** ਜਦੋਂ ਮੌਤ ਸਾਹਮਣੇ ਹੋਏ ਤਾਂ ਮਨੁਖ ਦੋ ਗਲਾਂ ਹੀ ਕਰ ਸਕਦਾ ਹੈ-ਲੜੋ ਜਾਂ ਭਜੋ (ਸ਼ ਭ.ਉ +ਵ ਸ਼: ਭ.ਉ)।ਜਿਹੜਾ ਪ੍ਰਭੂ ਦੀ ਸਰਨ ਵਿਚ ਚਲਾ ਜਾਂਦਾ ਹੈ ਉਹ ਲੜਨ-ਮਰਨ ਲਈ ਤਿਆਰ ਹੋ ਜਾਂਦਾ ਹੈ ਅਤੇ ਜਿਹੜਾ ਹਉਮੈ ਦੀ ਸ਼ਰਨ ਵਿਚ ਚਲਾ ਜਾਂਦਾ ਹੈ ਉਹ ਜਾਨ ਬਚਾਣ ਲਈ ਮੈਦਾਨੋ ਭਜ ਜਾਂਦਾ ਹੈ। ਮੌਤ ਤੋ ਤਾਂ ਉਹ ਨਹੀ ਬਚ ਸਕਦਾ ਪਰ ਭਜਣ ਕਾਰਣ ਉਹ ਅਵਾ-ਗੌਣ ਦੇ ਚਕਰ ਵਿਚ ਫਸ ਜਾਂਦਾ ਹੈ। ਆਦਮੀ ਮੌਤ ਕੋਲੋਂ ਇਸੇ ਕਾਰਨ ਭਜਦਾ ਹੈ ਤਾਂ ਕਿ ਉਹ ਜੀਵਨ ਦੀਆਂ ਬਾਕੀ ਰਹਿੰਦੀਆਂ ਇਛਾਵਾਂ ਪੂਰੀਆਂ ਕਰ ਸਕੇ, ਅਧੂਰੇ ਕੰਮ ਪੂਰੇ

ਕਰ ਸਕੇ। ਪਰ ਇਛਾਵਾਂ ਕਦੀ ਵੀ ਪੂਰੀਆਂ ਨਹੀ ਹੁੰਦੀਆਂ ਅਤੇ ਦੇਰ-ਸਬੇਰ ਮੌਤ ਆ ਘੇਰਦੀ ਹੈ। ਇਨ੍ਹਾਂ ਅਪੂਰਣ ਇਛਾਵਾਂ ਦੀ ਪੂਰਤੀ ਲਈ ਉਹ ਮੁੜ ਜਮਦਾ ਹੈ। ਜਿਨੀ ਦੇਰ ਇਛਾਵਾਂ ਹਨ ਅਤੇ ਸਾਡਾ ਇਨ੍ਹਾਂ ਨਾਲ ਚਿਪਕਾਉ ਹੈ, ਅਸੀ ਜੀਵਨ-ਮੌਤ ਦੇ ਚਕਰ ਵਿਚ ਘੁਮਦੇ ਰਹਾਂਗੇ। ਜਿਸ ਨੇ ਲੜਨਾ ਸਵੀਕਾਰ ਕਰ ਲਿਆ ਉਸ ਨੇ ਆਪਣੀਆਂ ਇਛਾਵਾਂ ਵਲੋਂ ਧਿਆਨ ਹਟਾ ਲਿਆ। ਜਿਸ ਦੀ ਇਛਾ ਨਹੀ, ਉਸ ਨੂੰ ਇਛਾ ਦੀ ਪੂਰਤੀ ਲਈ ਸਮੇਂ ਦੀ ਲੋੜ ਨਹੀ। ਉਸ ਨੂੰ ਜੀਵਨ ਦੇ ਬਚਾਵ ਦੀ ਲੋੜ ਨਹੀ। ਜੇ ਕੁਝ ਕਰਨ ਲਈ ਬਚਿਆ ਹੀ ਨਹੀ, ਤਾਂ ਕੋਈ ੫੦ ਸਾਲ ਜੀਏ ਜਾਂ ੧੦੦ ਸਾਲ ਕੀ ਫਰਕ ਹੈ। ਜੀਉਣ ਦੀ ਲੋੜ ਨਹੀ ਰਹਿੰਦੀ। ਮੌਤ ਨੂੰ ਸਾਹਮਣੇ ਦੇਖ ਕੇ ਲੜਨ ਦਾ ਨਿਰਨੈ ਉਹੀ ਲੈ ਸਕਦਾ ਹੈ ਜਿਹੜਾ ਵਾਹਿਗੁਰੂ ਦੀ ਸ਼ਰਨ ਚਲਾ ਜਾਏ, ਗੁਰੂ ਦੀ ਸ਼ਰਨ ਚਲਾ ਜਾਏ, ਧਰਮ ਦੀ ਸ਼ਰਨ ਚਲਾ ਜਾਏ। ਇਸੇ ਲਈ ਕਬੀਰ ਜੀ ਕਹਿੰਦੇ ਹਨ ਕਿ ਜਦੋਂ ਪਰਣ ਲੈ ਲਿਆ (ਸਿੰਧਉਰਾ-ਹਥ ਵਿਚ ਸਿੰਧੂਰ ਲਗਾ ਨਾਰੀਅਲ ਪਕੜ ਕੇ) ਕਿ ਲੜਣਾ ਹੈ ਤਾਂ ਫਿਰ ਮੌਤ ਤੋਂ ਕੀ ਡਰਨਾ ਕਿਉਂਕਿ ਇਹੀ ਘੜੀ ਹੀ ਅਨੰਦ ਦੀ ਹੈ-

*-ਮਰਨੈ ਤੇ ਕਿਆ ਡਰਪਨਾ ਜਬ ਹਾਥਿ ਸਿਧਾਉਰਾ ਲੀਨ।* (੧੩੬੮)

*-ਕਬੀਰ ਜਿਸ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ।*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ।* (੧੩੬੫)

ਜਿਹੜੇ ਸਿੰਘ ਅਨੰਦਪੁਰ ਵਿਖੇ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਛਡ ਗਏ ਸਨ ਉਹ ਮਰਨੋ ਡਰ ਗਏ ਸਨ। ਉਨ੍ਹਾਂ ਨੇ ਕੁਝ ਕਰਨ ਲਈ ਜੀਵਨ ਬਚਾ ਲਿਆ ਸੀ। ਉਹ ਗੁਰੂ ਦੀ ਸ਼ਰਨ ਨਹੀ ਜਾ ਸਕੇ। ਪਰ ਜਦੋਂ ਉਹ ਮੁਕਤਸਰ ਦੀ ਲੜਾਈ ਵਿਚ ਫਿਰ ਆ ਰਲੇ ਤਾਂ ਉਹ ਗੁਰੂ ਦੀ ਸ਼ਰਨ ਵਿਚ ਆ ਗਏ। ਉਨ੍ਹਾਂ ਦੇ ਜੀਵਨ ਦਾ ਤੇ ਅਧੂਰੀ ਇਛਾਵਾਂ ਦਾ ਲੋਭ ਛਡ ਕੇ ਲੜਣ-ਮਰਨ ਦੀ ਤਿਆਰੀ ਕਰ ਲਈ। ਉਹ ਜੀਵਨ-ਮੁਕਤ ਹੋ ਗਏ, ਇਦਾਂ ਹੀ ਸਧਨਾ ਜੀ ਵੀ ਮੌਤ ਨੂੰ ਗਲਵਕੜੀ ਪਾਣ ਲਈ ਤਿਆਰ ਸਨ, ਉਹ ਪ੍ਰਭੂ ਦੀ ਸ਼ਰਨ ਵਿਚ ਚਲੇ ਗਏ ਸਨ ਇਸ ਲਈ ਉਨ੍ਹਾਂ ਨੂੰ ਮੌਤ ਦਾ ਖੌਫ ਨਹੀ ਸੀ। ਇਸ ਲਈ ਮੈਨੂੰ ਨਹੀ ਲਗਦਾ ਕਿ ਭਗਤ ਜੀ ਪ੍ਰਭੂ ਅਗੇ ਜਾਨ

ਬਖਸੀ ਲਈ ਅਰਦਾਸ ਕਰਨਗੇ। ਇਦਾਂ ਸੋਚਣਾ ਸਿਰਫ ਸਾਡੇ ਮਨ ਦੀ ਦਸ਼ਾ ਦਰਸਾਂਦਾ ਹੈ।

ਹੁਣ ਅਸੀ ਮੌਤ ਦੀ ਸਜਾ ਸੁਨਾਣ ਵਾਲੇ ਦੀ ਮਨੋਦਸ਼ਾਂ ਦੀ ਗਲ ਕਰਦੇ ਹਾਂ। ਜਦੋਂ ਹਾਕਮ ਕਿਸੇ ਨੂੰ ਮੌਤ ਦੀ ਸਜ਼ਾ ਸੁਣਾਦਾ ਹੈ ਤਾਂ ਮਰਨ ਵਾਲਾ ਡਰ ਜਾਂਦਾ ਹੈ, ਸਹਿਮ ਜਾਂਦਾ ਹੈ। ਇਦਾਂ ਹਾਕਮ ਦੀ ਮਨੋਦਸ਼ਾ ਲੜਣ (FIGHT) ਦੀ ਹੋ ਜਾਂਦੀ ਹੈ। ਉਸ ਨੂੰ ਲਗਦਾ ਹੈ ਕਿ ਮੈ ਦੁਸ਼ਮਨ (ਮਜ਼ਲੂਮ) ਤੇ ਵਿਜੇ ਪਾ ਲਈ ਹੈ। ਪਰ ਕਦੀ ਕਦਾਂਈ ਕੋਈ ਐਸਾ ਵੀ ਆ ਜਾਂਦਾ ਹੈ ਜਿਹੜਾ ਮੌਤ ਦੀ ਸਜ਼ਾ ਤੋਂ ਨਹੀ ਡਰਦਾ। ਉਸ ਦੀਆਂ ਅਖਾਂ ਵਿਚ ਸਹਿਮ ਨਹੀ ਬਲਕਿ ਸ਼ਾਂਤੀ ਹੁੰਦੀ ਹੈ, ਭੈ ਨਹੀ ਬਲਕਿ ਨਿਰਭੈਅਤਾ ਹੁੰਦੀ ਹੈ, ਘਬਰਾਹਟ ਨਹੀ ਬਲਕਿ ਆਤਮ-ਸ਼ਕਤੀ ਦੀ ਚਮਕ ਹੁੰਦੀ ਹੈ। ਇਦਾਂ ਦੇ ਮਨੁਖ ਅਗੇ ਹਾਕਮ ਹਾਰਿਆ ਮਹਿਸੂਸ ਕਰਦਾ ਹੈ। ਉਹ ਮੌਤ ਦੀ ਸਜ਼ਾ ਰਦ ਕਰ ਦਿੰਦਾ ਜਾਂ ਘਟ ਕਰ ਦਿੰਦਾ ਹੈ। ਜੇ ਨਾਨਕ ਵਰਗਾ ਮਿਲ ਜਾਏ ਤਾਂ ਬਾਬਰ ਵਰਗੇ ਜ਼ਾਲਮ ਹਾਕਮ ਨੂੰ ਜੇਲ ਵਿਚ ਜਾਕੇ ਮਾਫੀ ਵੀ ਮੰਗਣੀ ਪੈਂਦੀ ਹੈ। ਜੇ ਗੁਰੂ ਤੇਗ ਬਹਾਦਰ ਵਰਗਾ ਮਿਲ ਜਾਏ ਤਾਂ ਜੇਲਰ ਕੈਦੀ ਨੂੰ ਛਡ ਕੇ ਉਸ ਨੂੰ ਭਜਾਣ ਦੀ ਸਜਾ ਆਪ ਭੁਗਤਣ ਨੂੰ ਤਿਆਰ ਹੋ ਜਾਂਦਾ ਹੈ। ਐਸੇ ਜੀਵਨ ਮੁਕਤ ਦੀਆਂ ਅਖਾਂ ਵਿਚ ਝਾਕਣ ਨਾਲ ਉਸ ਨੂੰ ਆਪਣੇ ਮਨ ਦੀ ਮੈਲ ਸਾਫ ਦਿਸਣ ਲਗਦੀ ਹੈ। ਜਹਾਂਗੀਰ ਗੁਰੂ ਹਰਿਗੋਬਿੰਦ ਜੀ ਨੂੰ ਗਵਾਲੀਅਰ ਦੀ ਜੇਲ ਵਿਚ ਬੰਦ ਕਰ ਦਿੰਦਾ ਹੈ ਪਰ ਉਸ ਦੇ ਕੁਕਰਮ ਉਸ ਨੂੰ ਡਰਾਂਡੇ ਰਹਿੰਦੇ ਹਨ। ਇਸ ਕਾਰਣ ਉਹ ਬੀਮਾਰ ਹੋ ਜਾਂਦਾ ਹੈ ਅਤੇ ਆਪਣੀ ਜਾਨ ਦੀ ਰਖਿਆ ਲਈ ਉਹ ਗੁਰੂ ਜੀ ਦੀ ਰਿਹਾਈ ਦੇ ਆਦੇਸ਼ ਦੇਂਦਾ ਹੈ। ਇਤਹਾਸ ਵਿਚ ਬਹੁਤ ਘਟਨਾਵਾਂ ਮਿਲਦੀਆਂ ਹਨ ਜਦੋ ਹਾਕਮਾਂ ਨੇ ਆਪਣੇ ਸਜ਼ਾ ਦੇ ਆਦੇਸ਼ ਵਾਪਸ ਲਏ ਜਾਂ ਕੈਦੀਆਂ ਦੀ ਭਜਾਣ ਵਿਚ ਆਪ ਹੀ ਮਦਦ ਕੀਤੀ। ਮਨੁਖ ਦਾ ਮਨ ਇਦਾਂ ਹੀ ਕੰਮ ਕਰਦਾ ਹੈ। (ਹਾਕਮ ਡਰਾਂਦਾ ਹੈ ਜਦੋਂ ਕੈਦੀ ਡਰ ਜਾਏ ਤੇ ਹਾਕਮ ਡਰ ਜਾਂਦਾ ਹੈ ਜਦੋਂ ਕੈਦੀ ਨਾ ਡਰੇ।) ਇਦਾਂ ਸਮਝਿਆ ਜਾਂਦਾ ਹੈ ਕਿ ਸਧਨਾ ਜੀ ਨੇ ਜਾਨ-ਬਖਸ਼ੀ ਦੀ ਅਰਦਾਸ ਨਹੀ ਕੀਤੀ ਹੋਣੀ। ਪਰ ਉਨ੍ਹਾਂ ਦੀਆਂ ਅਖਾਂ ਦੇ

ਤੇਜ਼ ਤੋਂ ਡਰ ਕੇ ਹਾਕਮ ਨੇ ਆਪਣਾ ਹੁਕਮ ਵਾਪਸ ਲੈ ਲਿਆ ਹੋਏਗਾ। ਇਦਾਂ ਹੀ ਹੁੰਦਾ ਰਿਹਾ ਹੈ ਅਤੇ ਇਦਾਂ ਹੀ ਹੁੰਦਾ ਰਹੇਗਾ। ਜਿਸ ਦੀ ਜੀਣ ਦੀ ਚਾਹ ਨਹੀ ਰਹੀ ਉਸ ਨੂੰ ਕੋਈ ਕਿਦਾਂ ਮਾਰੇਗਾ। ਉਸ ਦਾ ਮਰਨਾ–ਜੀਉਣਾ, ਆਣਾ ਜਾਣਾ ਖਤਮ ਹੋ ਗਿਆ ਕਿਉਂ ਕਿ–

*–ਕਹੁ ਨਾਨਕ ਗੁਰ ਭਰਮੁ ਚੁਕਾਇਆ। ਨਾ ਕੋਈ ਮਰੈ ਨ ਆਵੈ ਜਾਇਆ।(੮੮੫/ ੫) ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ*। ਸਧਨਾ ਦੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਇਕ ਸ਼ਬਦ ਰਾਗ ਬਿਲਾਵਲ ਵਿਚ ਹੈ ਜਿਸ ਦੇ ਪਹਿਲੇ ਬੰਦ ਉਪਰ ਲਿਖੇ ਗਏ ਹਨ। ਇਸ ਸ਼ਬਦ ਵਿਚ ਭਗਤ ਜੀ ਦੋ ਗਲਾਂ ਦਾ ਜਿਕਰ ਕਰਦੇ ਹਨ– ਕਰਮ ਨਾਸ ਤੇ ਜੀਵਨ–ਮੁਕਤ। ਕਰਮ–ਨਾਸ ਬਾਰੇ ਆਪ ਜੀ ਕਹਿੰਦੇ ਹਨ ਕਿ ਪ੍ਰਭੂ (ਜਗਤ ਗੁਰਾ) ਜੇ ਮੇਰੇ ਹੁਣ ਦੇ ਤੇ ਪਿਛਲੇ ਕਰਮਾਂ ਦਾ ਫਲ–ਨਾਸ ਨ ਹੋਇਆ ਤੇ ਮੈਨੂੰ ਆਪਣੇ ਕੀਤੇ ਕਰਮਾਂ ਦਾ ਫਲ ਹੀ ਭੋਗਣਾ ਪਿਆ ਤਾਂ ਤੇਰੀ ਸ਼ਰਨ ਆਉਣ ਦਾ ਕੀ ਲਾਭ। ਉਦਾਹਰਣ ਦੇ ਕੇ ਆਪ ਜੀ ਕਹਿੰਦੇ ਹਨ ਕਿ ਸ਼ੇਰ (ਵਾਹਿਗੁਰੂ) ਦੀ ਸ਼ਰਨ ਆਣ ਦਾ ਕੀ ਲਾਭ ਜੇ ਫਿਰ ਵੀ ਗਿਦੜ (ਜੰਬੁਕੁ) ਰੂਪ ਕਰਮਾਂ ਦਾ ਡਰ ਬਣਿਆ ਰਹੇ। ਆਪ ਜੀ ਲਿਖਦੇ ਹਨ–

*–ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ।*
*ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ। (੮੫੮)*

ਬੂੰਦਾ ਦੇ ਸਾਗਰ ਦੇ ਮਿਲਣ ਨਾਲ ਉਸ ਨੂੰ ਕੀ ਲਾਭ ਜਾਂ ਜੀਵਨ ਦੀ ਨਉਕਾ (ਜਿਹੜੀ ਹਰ ਵੇਲੇ ਡੋਲਦੀ ਰਹਿੰਦੀ ਹੈ ਤੇ ਢਾਰਸ ਦੁਆਣ ਦੇ ਕਾਬਲ ਵੀ ਨਹੀ) ਡੁਬ ਜਾਣ ਬਾਅਦ ਕਿਸ਼ਤੀ ਮਿਲ ਵੀ ਜਾਏ ਤਾਂ ਉਸ ਉਪਰ ਕੌਣ ਚੜ੍ਹੇਗਾ। ਆਪ ਜੀ ਕਹਿੰਦੇ ਹਨ–

*–ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ। ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮ ਨ ਆਵੈ।੨।*
*ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ।ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ।੩।(੮੫੮)*

***੬. ਥਾਕੇ ਦਾ ਅਰਥ:*** 'ਉਪਰਲੀ ਤੁਕ' 'ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ' ਦਾ ਅਰਥ ਕਈ ਟੀਕਾਕਾਰ 'ਪ੍ਰਾਣਾ ਦਾ ਥਕਣਾ' ਕਰਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਕਮੇਟੀ ਰਾਹੀ ਛਾਪੇ ਸ਼ਬਦਾਰਥ ਵਿਚ ਇਸ ਦਾ ਅਰਥ ਦਿੱਤਾ ਹੈ, 'ਪ੍ਰਾਣ ਥਕੇ ਹਨ ਤੇ ਥਿਰਤਾ ਨਹੀ ਪਕੜਦੇ, ਕਿਵੇਂ ਆਰਾਮ ਨਾਲ ਬੈਠਾਂ'। ਪ੍ਰੋ. ਸਾਹਿਬ ਸਿੰਘ ਜੀ ਵੀ ਇਸ ਤੁਕ ਦਾ ਅਰਥ ਕੁਝ ਇਦਾਂ ਹੀ ਕਰਦੇ ਹਨ। ਆਪ ਜੀ ਲਿਖਦੇ ਹਨ, 'ਤੇਰੀ ਮਿਹਰ ਨੂੰ ਉਡੀਕ ਉਡੀਕ ਕੇ ਮੇਰੀ ਜਿੰਦ ਥਕੀ ਹੋਈ ਹੈ, ਵਿਚਾਰਾਂ ਵਿਚ ਡੋਲ ਰਹੀ ਹੈ, ਇਸ ਨੂੰ ਕਿਸ ਤਰ੍ਹਾਂ ਵਿਕਾਰਾਂ ਵਲੋਂ ਰੋਕਾ ? ਮੈ ਇਨ੍ਹਾਂ ਅਰਥਾਂ ਨਾਲ ਅਸਹਿਮਤੀ ਪ੍ਰਗਟ ਕਰਨ ਦੀ ਆਗਿਆ ਚਾਹੁੰਦਾ ਹਾਂ। ਸ਼ਬਦਾਰਥ ਕਹਿੰਦਾ ਹੈ ਕਿ ਪ੍ਰਾਣ ਥਕ ਗਏ ਹਨ, ਇਹ ਥਿਰਤਾ ਨਹੀ ਪਕੜਦੇ, ਅਰਾਮ ਨਾਲ ਨਹੀ ਬੈਠਦੇ। ਪਰ ਸਾਡਾ ਅਨੁਭਵ ਇਹੀ ਹੈ ਕਿ ਪ੍ਰਾਣ ਯਾਨੀ ਸਰੀਰ ਦੇ ਥਕਣ ਬਾਅਦ ਇਹ ਆਪੇ ਹੀ ਅਰਾਮ ਨਾਲ ਬੈਠ ਜਾਂਦਾ ਹੈ। ਸਰੀਰ ਦਾ ਥਕਣਾ ਤੇ 'ਆਰਾਮ ਨਾਲ ਬੈਠਣਾ ਇਕੋ ਕ੍ਰਿਆ ਦੇ ਦੋ ਪਹਿਲੂ ਹਨ। ਥਕੇ ਸਰੀਰ ਨੂੰ ਹੀ ਅਰਾਮ ਦੀ ਲੋੜ ਹੁੰਦੀ ਹੈ। ਜੇ ਪ੍ਰਾਣ ਦਾ ਅਰਥ 'ਸਵਾਸ' ਲਈਏ ਤਾਂ ਇਹ ਵੀ ਬਹੁਤੀ ਭੱਜ-ਦੌੜ ਕਰਨ ਨਾਲ ਥੱਕ ਹਾਰ ਕੇ ਬੈਠ ਜਾਂਦੇ ਹਨ। ਸਾਹ ਚੜ੍ਹਨ ਬਾਅਦ ਆਰਾਮ ਦੀ ਲੋੜ ਸੁਭਾਵਿਕ ਹੈ। ਥਕਣਾ ਵੀ ਤੇ ਆਰਾਮ ਨਾਲ ਨਾ-ਬੈਠਣਾ ਵੀ, ਦੋਵੇਂ ਵਿਰੋਧੀ ਗੱਲਾਂ ਲੱਗਦੀਆਂ ਹਨ। ਪ੍ਰੋਫੈਸਰ ਸਾਹਿਬ ਵੀ ਥਾਕੇ ਦਾ ਅਰਥ 'ਜਿੰਦ ਥਕ ਗਈ ਹੈ' ਕਰਦੇ ਹਨ। ਪਰ ਉਪਰਲੀ ਤੁਕ (ਪ੍ਰਾਨ ਗਏ ਸਾਗਰੁ ਮਿਲੈ) ਤੇ ਹੇਠਲੀ ਤੁਕ (ਬੂਡਿ ਮੂਏ ਨਉਕਾ ਮਿਲੇ), ਦੋਹਾਂ ਵਿਚ ਮੌਤ ਦਾ ਜ਼ਿਕਰ ਆ ਰਿਹਾ ਹੈ, ਸਰੀਰ ਦੇ ਥਕਣ ਦਾ ਨਹੀ। ਮੇਰੀ ਸਮਝੇ 'ਥਾਕੇ' ਦਾ ਅਰਥ 'ਥਕਣਾ' ਨਹੀ ਬਲਕਿ 'ਮਿਲਣਾ' ਹੈ। ਭਗਤ ਜੀ ਕਹਿ ਰਹੇ ਹਨ ਕਿ ਪ੍ਰਭੂ ਵਲੋਂ ਜੋ ਪ੍ਰਾਣ ਜਾਂ ਸਰੀਰ ਮੈਨੂੰ ਮਿਲੇ ਹਨ (ਪ੍ਰਾਨ ਜੋ ਥਾਕੇ) ਉਹ ਥਿਰ ਨਹੀ (ਥਿਰ ਨਹੀ, ਸਦਾ ਰਹਿਣ ਵਾਲੇ ਨਹੀ)। ਮੌਤ ਆਈ ਹੀ ਆਈ ਹੈ। ਇਸ ਲਈ ਮੈ ਕਿਦਾਂ ਆਪਣੇ ਨੂੰ ਪਰਚਾਵਾਂ/ਧੀਰਜ ਦਿਆ (ਬਿਰਮਾਵਉ) ਕਿ ਮਰਣੋ ਪਹਿਲਾਂ ਮੈਨੂੰ ਤੇਰਾ ਮਿਲਾਪ ਮਿਲ ਜਾਏਗਾ।

*੭. ਮੈ–ਮੇਰਾ ਹੀ ਬੰਧਨ ਹੈ:* ਭਗਤ ਜੀ ਵਲੋਂ ਕੀਤੀ ਅਰਦਾਸਾਂ ਦਾ ਜਵਾਬ ਅਖੀਰਲੀ ਤੁਕ ਵਿਚ ਮਿਲਦਾ ਹੈ। ਆਪ ਜੀ ਕਹਿੰਦੇ ਹਨ ਕਿ ਹੁਣ ਮੈ ਨਹੀ ਰਿਹਾ, ਹਉਮੈ ਨਹੀ ਰਹੀ। ਸਿਰਫ ਤੇਰਾ ਗੁਲਾਮ (ਜਨੁ ਤੇਰਾ) ਰਹਿ ਗਿਆ ਹੈ। ਹੁਣ ਤਾਂ ਸ਼ਰਨ ਪਏ ਦੀ ਲਾਜ ਰਖ ਲੈ–

*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ।*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ।* (੮੫੮)

ਅਸਲ ਵਿਚ ਦੋਵੇਂ ਗੱਲਾਂ ਇਕੋ ਨਾਲ ਹੀ ਜੁੜੀਆਂ ਹੋਈਆਂ ਹਨ। ਜਿਸ ਦਾ ਕਰਮ ਨਾਸ ਹੋ ਗਿਆ ਉਹ ਆਪੇ ਹੀ ਜੀਵਨ–ਮੁਕਤ ਹੋ ਗਿਆ ਕਿਉਂਕਿ ਹੁਣ ਉਸ ਨੂੰ ਨਾ ਅਗਲੇ ਕਰਮ ਬੰਨਦੇ ਹਨ ਨਾ ਪਿਛਲੇ। ਜਿਹੜਾ ਕਰਮਾਂ ਦੇ ਬਧੰਨਾਂ ਤੇ ਪਾਰ ਚਲਾ ਗਿਆ ਉਹ ਜਨਮ–ਮਰਨ ਦੇ ਚਕਰ ਤੋਂ ਹੀ ਬਾਹਰ ਚਲਾ ਗਿਆ। ਜਿਸ ਘੜੀ ਮੈ–ਮੇਰਾ ਗਿਆ, ਉਸ ਘੜੀ ਤੋਂ ਕਰਮ–ਨਾਸ ਹੋ ਗਏ ਅਤੇ ਉਸੇ ਘੜੀ ਭਗਤ ਮੁਕਤ ਹੋ ਗਿਆ। ਉਹ ਜੀਉਦਾ ਤਾਂ ਜਰੂਰ ਰਹੇਗਾ ਪਰ ਇਕ ਅਜ਼ਾਦ ਪੰਛੀ ਵਾਂਗ। ਇਸ ਲਈ ਮੈ–ਮੇਰੀ ਦੀ ਇਸ ਖੇਡ ਨੂੰ ਸਮਝਣਾ ਜਰੂਰੀ ਹੈ।

ਮੈ ਬਿਨਾਂ ਮੇਰਾ ਨਹੀ ਹੋ ਸਕਦਾ ਤੇ ਮੇਰੇ ਬਿਨਾ ਮੈ ਦਾ ਵਜੂਦ ਨਸ਼ਟ ਹੋ ਜਾਂਦਾ ਹੈ। ਇਸ ਮੈ–ਮੇਰੀ ਦੀ ਜੋੜੀ ਨੂੰ ਗੁਰਬਾਣੀ ਵਿਚ ਹਉਮੈ ਕਿਹਾ ਗਿਆ ਹੈ। ਇਸ ਹਉਮੈ ਕਾਰਣ ਹੀ ਮਨੁਖ ਦੀਵਾਨਾ ਹੋ ਗਿਆ ਹੈ, ਦੁਖੀ ਹੈ, ਆਵਾ–ਗਉਣ ਵਿਚ ਫਸਿਆ ਹੋਇਆ ਹੈ, ਜਮਾਂ ਦੇ ਡੰਡੇ ਸਹਿੰਦਾ ਹੈ–

*–ਹਉਮੈ ਵਿਚਿ ਸਭੁ ਜਗੁ ਬਉਰਾਨਾ।* (੧੫੯)
*–ਹਉਮੈ ਕਰਤਿਆ ਨਹ ਸੁਖੁ ਹੋਇ।* (੨੨੨)
*–ਹਉਮ ਬਿਆਪਿਆ ਸ਼ਬਦੁ ਨ ਚੀਨੈ ਫਿਰਿ ਫਿਰਿ ਜੂਨੀ ਆਵੈ।* (੭੩੨)
*–ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮੁ ਕਾਲਿ।* (੧੨੫੮)
*–ਮਾਨੁ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ।* (੧੩੭੨)

(ਮੈ ਇਕ ਦੀਵਾ ਹੈ ਅਤੇ ਇਸ ਦਾ ਪ੍ਰਕਾਸ਼ ਜਿਸ ਵਸਤੂ/ਪ੍ਰਾਣੀ ਉਪਰ ਪੈ ਜਾਏ ਉਹ 'ਮੇਰਾ' ਹੋ ਜਾਂਦਾ ਹੈ। ਜੇ ਮੈ ਨਾ ਦੀਵਾ ਬੁਝ ਜਾਏ ਤਾਂ ਮੇਰਾ ਆਪੇ ਹੀ ਸਮਾਪਤ ਹੋ ਜਾਂਦਾ ਹੈ ਕਿਉਂਕਿ ਮੈ ਦਾ ਪ੍ਰਕਾਸ਼ ਹੀ ਨਹੀ ਪੈਂਦਾ।) ਇਦਾਂ ਸਮਝੋ। ਇਕ ਮਕਾਨ ਨੂੰ ਅੱਗ ਲੱਗ ਜਾਂਦੀ ਹੈ। ਮਾਲਕ ਰੋਂਦਾ ਹੈ ਕਿਉਂਕਿ ਮੇਰਾ ਮਕਾਨ ਸੜ ਰਿਹਾ ਹੈ। ਕੋਈ ਕਹਿੰਦਾ ਹੈ ਕਿ ਤੇਰੇ ਪੁੱਤਰ ਨੇ ਇਹ ਮਕਾਨ ਕਲ ਵੇਚ ਦਿੱਤਾ ਸੀ। ਮਾਲਕ ਦਾ ਰੋਣਾ ਬੰਦ ਹੋ ਜਾਂਦਾ ਹੈ ਕਿਉਂਕਿ ਹੁਣ ਮਕਾਨ ਮੇਰਾ ਨਹੀ ਰਿਹਾ। ਮੇਰਾ ਨਹੀ, ਇਸ ਲਈ 'ਮੈਂ' ਨੂੰ ਕੋਈ ਦੁੱਖ ਨਹੀ। ਫਿਰ ਪੁੱਤਰ ਦੌੜਦਾ ਹੋਇਆ ਆਂਦਾ ਹੈ ਤੇ ਕਹਿੰਦਾ ਹੈ ਕਿ ਮਕਾਨ ਵੇਚਣ ਦੀ ਗੱਲ ਤਾਂ ਹੋਈ ਸੀ ਪਰ ਦੂਸਰੀ ਪਾਰਟੀ ਨੇ ਹਾਲੀ ਬਿਆਨਾ ਨਹੀ ਦਿੱਤਾ। ਮਾਲਕ ਫਿਰ ਦੁਖੀ ਹੋਣ ਲੱਗਦਾ ਹੈ ਕਿਉਂਕਿ ਮਕਾਨ ਫਿਰ ਮੇਰਾ ਹੋ ਗਿਆ। ਮੈ ਦੀ ਰੌਸ਼ਨੀ ਜਿਥੇ ਵੀ ਪਏਗੀ ਉਹੀ ਮੇਰਾ ਹੋ ਜਾਏਗਾ–ਮੇਰਾ ਦੇਸ਼, ਮੇਰਾ ਧਰਮ, ਮੇਰਾ ਟੱਬਰ, ਮੇਰਾ ਧਨ, ਮੇਰਾ ਮਹਲ, ਮੇਰੀ ਕਾਰ, ਆਦਿ। ਜਿੰਨੀ ਦੇਰ ਮੈਂ ਦੀ ਰੌਸ਼ਨੀ ਬਣੀ ਰਹੇਗੀ, ਮੇਰੇ ਦੀ ਪਕੜ ਵੀ ਬਣੀ ਰਹੇਗੀ। ਅਸੀ ਮੇਰੇ ਦੇ ਨਸ਼ਟ ਹੋਣ ਨਾਲ ਦੁਖੀ ਹੁੰਦੇ ਹਾਂ ਕਿਉਂਕਿ ਇਸ ਰਾਹੀ ਮੇਰਾ ਕੁਝ ਹਿੱਸਾ ਵੀ ਨਸ਼ਟ ਹੋ ਜਾਂਦਾ ਹੈ। ਪੁਤਰ ਜਾਂ ਪਤਨੀ ਦੇ ਮਰਨ ਨਾਲ ਮੈ ਦਾ ਕੁਝ ਹਿੱਸਾ ਵੀ ਚਲਾ ਜਾਂਦਾ ਹੈ। ਇਸੇ ਕਾਰਣ ਅਸੀ ਦੁਖੀ ਹੁੰਦੇ ਹਾਂ। ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜਾਦੇ ਸ਼ਹੀਦ ਹੋ ਜਾਂਦੇ ਹਨ ਪਰ ਆਪ ਦੁਖੀ ਨਹੀ ਹੁੰਦੇ ਕਿਉਂਕਿ ਇਨਾਂ ਉਪਰ ਆਪ ਜੀ ਦੇ ਮੈ ਦੀ ਪਕੜ ਨਹੀ। ਆਪ ਜੀ ਕਹਿੰਦੇ ਹਨ ਕਿ ਮੇਰੇ ਚਾਰ ਨਹੀ ਕਈ ਹਜ਼ਾਰ ਪੁਤਰ ਹਨ। ਜਿਨਾਂ ਮੈ ਘਟੇਗਾ ਉਹਾਂ ਹੀ ਮੇਰਾ ਘਾਟੇ। ਜਦੋਂ ਮੈ ਦੇ ਦੀਵੇ ਦਾ ਤੇਲ ਮੁਕ ਜਾਏ, ਉਦੋਂ ਉਸ ਦਾ ਪ੍ਰਕਾਸ਼ ਦੂਸਰੀਆਂ ਵਸਤੂਆਂ/ਪ੍ਰਾਣੀਆਂ ਉਪਰ ਪੈਣਾ ਬੰਦ ਹੋ ਜਾਏ ਗਾ ਤੇ ਮੇਰੇ ਦਾ ਭਾਵ ਆਪੇ ਹੀ ਜਾਂਦਾ ਰਹੇਗਾ। ਮੈ ਬੁਝ ਗਿਆ ਤਾਂ ਮੇਰਾ ਵੀ ਬੁਝ ਗਿਆ। ਮੈ–ਮੇਰਾ ਨਹੀ ਰਿਹਾ ਤਾਂ ਕਰਮਫਲ ਵੀ ਨਹੀ ਰਿਹਾ, ਕਰਮ–ਫਲ ਨਾਸ ਹੋ ਗਿਆ। ਕਿਦਾਂ ?

***੧) ਇਸ ਜਨਮ ਦੇ ਕਰਮਾਂ ਦਾ ਫਲ.*** ਜਿੰਨੀ ਦੇਰ ਭਗਤ ਜੀਉਂਦਾ ਹੈ ਉਹ ਕੋਈ

ਨ ਕੋਈ ਕਰਮ ਤਾਂ ਕਰੇਗਾ ਹੀ। ਕੁਝ ਨਹੀ ਤਾਂ ਰੋਟੀ ਖਾਏਗਾ, ਪਾਣੀ ਪੀਏਗਾ, ਚਲੇ –ਫਿਰੇ ਗਾ, ਲੋਕਾਂ ਨਾਲ ਸੰਪਰਕ ਕਰੇਗਾ। ਇਹ ਸਭ ਕਰਮ ਹੀ ਹਨ। ਪਰ ਇਹ ਕਰਮ ਕਰਦਾ ਕੌਣ ਹੈ। ਮੈ ਤਾਂ ਰਿਹਾ ਨਹੀ, ਇਸ ਲਈ ਮੇਰਾ ਵੀ ਨਹੀ ਰਿਹਾ। ਫਿਰ ਇਨ੍ਹਾਂ ਕਰਮਾਂ ਦਾ ਕਰਤਾ ਕੋਣ ਹੈ, ਇਨ੍ਹਾਂ ਕਰਮਾ ਦਾ ਚੰਗਾ ਜਾਂ ਮੰਦਾ ਫਲ ਕਿਸ ਨੂੰ ਮਿਲੇਗਾ ਕਿਉਂਕਿ ਮੈ ਇਸ ਸ਼ਰੀਰ ਰੂਪੀ ਗੱਡੀ ਦਾ ਡਰਾਈਵਰ ਨਹੀ ਰਿਹਾ। ਇਸ ਸਰੀਰ ਨੂੰ ਮੈ ਨਹੀ ਚਲਾਂਦਾ। ਇਸ ਸਰੀਰ ਦੀ ਗੱਡੀ ਦਾ ਡਰਾਈਵਰ ਹੁਣ ਵਾਹਿਗੁਰੂ ਹੈ। ਉਹ ਜਿਸ ਪਾਸੇ ਮੈਨੂੰ ਮੋੜ ਦਿੰਦਾ ਹੈ, ਮੈ ਉਸੇ ਪਾਸੇ ਤੁਰ ਪੈਂਦਾ ਹਾਂ। ਉਹ ਮੇਰੇ ਕੋਲੋਂ ਜੋ ਵੀ ਕਰਾਈ ਜਾਂਦਾ ਹੈ, ਮੈ ਕਰੀ ਜਾਂਦਾ ਹੈ। ਪਰ ਨਾ ਮੈ ਇਸ ਸ਼ਰੀਰ ਦਾ ਵਾਹਕ ਹਾਂ ਅਤੇ ਨਾ ਮੈ ਕਰਮਾਂ ਦਾ ਕਰਤਾ ਹਾਂ ਜਿਦਾਂ ਵਾਹਿਗੁਰੂ ਦੇ ਹੁਕਮ ਅੰਦਰ ਚੰਨ–ਸੂਰਜ–ਧਰਤੀ ਘੁੰਮਦੇ ਹਨ, ਹਵਾਂਵਾਂ ਚਲਦੀਆਂ ਹਨ, ਗਰਮੀ–ਸਰਦੀ ਆਂਦੀ ਹੈ, ਬਰਖਾ ਆਂਦੀ ਹੈ, ਇਦਾਂ ਹੀ ਮੇਰੇ ਕਰਮ ਹਨ। ਮੇਰਾ ਕੀਤਾ ਸਭ ਉਸੇ ਦੇ ਹੁਕਮ ਅਨੁਸਾਰ ਹੋ ਰਿਹਾ ਹੈ। ਕਰਮ ਕਰਨੇ ਨਹੀ ਪੈਂਦੇ, ਸਹਿਜ ਹੀ ਹੁੰਦੇ ਜਾਂਦੇ ਹਨ, ਉਹੀ ਕਰਾਂਦਾ ਹੈ। ਹੁਣ ਅਗੇ ਲਈ ਕਰਮ ਵਾਹਿਗੁਰੂ ਕਰਾਏਗਾ। ਪਰ ਪਿਛਲੇ ਕਰਮਾ ਦਾ ਫਲ ਕਿਦਾਂ ਨਾਸ ਹੋਏਗਾ ? ਕੀ ਉਹ ਮੈਨੂੰ ਨਹੀ ਭੁਗਤਣੇ ਪੈਣਗੇ?

**੮) *ਪਿਛਲੇ ਜਨਮਾਂ ਦੇ ਕਰਮਾਂ ਦਾ ਫਲ:*** ਦਸਿਆ ਜਾਂਦਾ ਹੈ ਕਿ ਪਿਛਲੇ ਜਨਮਾਂ ਦੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ। ਜਿਨੇ ਪਾਪ ਆਪ ਕੀਤੇ ਹਨ ਉਸ ਤੋ ਕੁਝ ਜਿਆਦਾ ਪੁੰਨ ਕਰੋ ਤਾਂ ਹੀ ਖਲਾਸੀ ਹੋ ਸਕਦੀ ਹੈ। ਪਰ ਇਦਾਂ ਕੀਤਿਆਂ ਛੁਟਕਾਰਾ ਨਹੀ ਹੋ ਸਕਦਾ ਕਿਉਂਕਿ ਜੀਵਨ ਵਿਚ ਰਹਿੰਦੀਆਂ ਪਾਪ ਤੋਂ ਕੋਈ ਵੀ ਨਹੀ ਬਚ ਸਕਦਾ। ਜੇ ਜੀਵ ਹਤਿਆ ਪਾਪ ਹੈ ਤਾਂ ਇਕ ਸਾਹ ਅੰਦਰ ਲੈਣ ਨਾਲ ਕਈ ਲੱਖ ਕੀਟਾਣੂ ਮਰ ਜਾਂਦੇ ਹਨ। ਜੀਉਣ ਲਈ ਸਾਹ ਲੈਣਾ ਪਵੇਗਾ ਤੇ ਸਾਹ ਲਉਗੇ ਤਾਂ ਕੀਟਾਣੂ ਮਰਨਗੇ। ਪੈਰ ਥਲੇ ਆਕੇ ਕਈ ਕੀਟਾਣੂ ਮਰ ਸਕਦੇ ਹਨ, ਤੁਹਾਡੀ ਕਾਰ ਥਲੇ ਆ ਕੇ ਕੋਈ ਵਡਾ ਜੀਵ ਮਰ ਸਕਦਾ ਹੈ। ਇਸ ਢੰਗ ਨਾਲ ਸੋਚੀਏ ਤਾਂ ਪਾਪਾ ਤੋਂ ਕਦੀ ਵੀ ਛੁਟਕਾਰਾ ਨਹੀ ਮਿਲ ਸਕਦਾ। ਇਸੇ ਲਈ ਗੁਰਬਾਣੀ ਇਸ ਫਿਲਾਸਫੀ ਨਾਲ

ਸਹਿਮਤ ਨਹੀ। ਗੁਰਮਤਿ ਹੈ ਕਿ ਜੇ ਕਰਮਾਂ ਦਾ ਲੇਖਾ-ਜੋਖਾ ਕਰੀਏ ਤਾਂ ਛੁਟਕਾਰਾ ਸੰਭਵ ਨਹੀ, ਹਮੇਸ਼ਾ ਪਾਪ ਵੱਧ ਹੁੰਦੇ ਹਨ-

*-ਲੇਖੈ ਕਤਹਿ ਨ ਛੂਟੀਐ ਖਿਨ ਖਿਨ ਭੂਲਣਹਾਰ।* (੧੪੧੬)

*-ਧਰਮਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ।* (੧੧੦੪)

ਪਾਪਾਂ ਨੂੰ ਪੁੰਨਾਂ ਰਾਹੀ ਸਮਾਪਤ ਨਹੀ ਕੀਤਾ ਜਾ ਸਕਦਾ। ਫਿਰ ਕੀ ਕਰੀਏ? ਪੁੱਛੋ ਕਿ ਪਾਪ ਹੁੰਦੇ ਕਿਉਂ ਹਨ? ਪਾਪਾਂ ਦੇ ਹੋਣ ਦਾ ਕਾਰਣ ਹੈ ਅਗਿਆਨ। ਅਗਿਆਨ ਦੇ ਹਨੇਰੇ ਵਿਚ ਪਾਪ ਕਮਾਏ ਜਾਂਦੇ ਹਨ। ਸੋ ਪਾਪਾਂ ਤੋਂ ਬਚਣ ਲਈ ਗਿਆਨ ਦਾ ਪ੍ਰਕਾਸ਼ ਚਾਹੀਦਾ ਹੈ "ਅੰਧਿਆਰੇ ਦੀਪਕ ਚਹੀਏ।" ਅਗਿਆਨਤਾ ਵਿਚ ਭਰਮਦਾ ਹੋਇਆ ਮਨੁਖ ਪਾਪ ਕਰਦਾ ਹੈ। ਇਹ ਅਗਿਆਨ ਸਿਰਫ ਗਿਆਨ ਦੀ ਰੋਸ਼ਨੀ ਵਿਚ ਹੀ ਜਾਂਦਾ ਹੈ, ਗਿਆਨ ਰਾਹੀ ਕਰਮ-ਨਾਸ ਹੁੰਦਾ ਹੈ-

*-ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ।*
*ਅਗਿਆਨ ਅੰਧੇਰੈ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ।* (੬੧੦)

*-ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਿਕਾਰੁ ਤਹ ਨਾਸਾ।* (੧੧੨੩)

*-ਜਹ ਗਿਆਨ ਪ੍ਰਗਾਸੁ ਅਗਿਆਨ ਮਿਟੰਤੁ।* (੭੯੧)

*-ਗਿਆਨੈ ਕਾਰਨ ਕਰਮ ਅਭਿਆਸੁ। ਗਿਆਨੁ ਭਇਆ ਤਹ ਕਰਮਹ ਨਾਸੁ।* (੧੧੬੭)

ਜਿਦਾਂ ਹਨੇਰੇ ਨੂੰ ਮਿਟਾਉਣ ਦਾ ਕੋਈ ਰਾਹ ਨਹੀ ਹੈ ਸਿਵਾਏ ਪ੍ਰਕਾਸ਼ ਦੇ, ਇਦਾਂ ਹੀ ਅਗਿਆਨ ਵਿਚ ਕੀਤੇ ਪਾਪਾਂ ਨੂੰ ਮਿਟਾਉਣ ਦਾ ਹੋਰ ਕੋਈ ਰਾਹ ਨਹੀ ਸਿਵਾਏ ਗਿਆਨ ਗ੍ਰਹਿਣ ਕਰਨ ਦੇ। ਹਨੇਰੇ ਨੂੰ ਅਸੀ ਪੋਟਲੀਆਂ ਬਨ੍ਹ ਬਨ੍ਹ ਕੇ ਜਾਂ ਲਫ ਮਰ ਮਰ ਕੇ ਬਾਹਰ ਨਹੀ ਕੱਢ ਸਕਦੇ। ਕਿਨਾਂ ਵੀ ਜਤਨ ਕਰੋ ਹਨੇਰਾ ਬਣਿਆ ਹੀ ਰਹਿੰਦਾ ਹੈ। ਇਦਾਂ ਹੀ ਪਾਪ ਨੂੰ ਮਿਟਾਣ ਨਹੀ ਕਿਨਾ ਵੀ ਪੁੰਨ ਕਰੋ, ਪਾਪ ਦਾ ਪਾਸਾ ਭਾਰਾ ਹੀ ਰਹਿੰਦਾ ਹੈ। ਹਨੇਰਾ ਭਾਂਵੇ ਪੰਜ ਸਾਲ ਪੁਰਾਣਾ ਹੋਏ ਜਾਂ ਪੰਜਾਹ ਸਾਲ, ਪ੍ਰਕਾਸ਼ ਦੇ ਆਂਦਿਆਂ ਹੀ ਇਸ ਦਾ ਨਾਸ ਹੋ ਜਾਂਦਾ ਹੈ। ਹਨੇਰਾ ਨਹੀ ਕਹਿੰਦਾ ਕਿ ਮੈਂ ਪੰਜ ਸਾਲ ਪੁਰਾਣਾ ਹਾਂ ਇਸ ਲਈ ਮੈਨੂੰ ਹਟਾਉਣ ਲਈ ਘਟੋ ਘਟੋ ਇਕ ਵੰਜਾ ਸਾਲ

ਤਕ ਪ੍ਰਕਾਸ਼ ਦੇਣਾ ਪਏਗਾ। ਹਨੇਰਾ ਕਿਨਾਂ ਵੀ ਪੁਰਾਣਾ ਜਾਂ ਗਹਿਰਾ ਹੋਏ, ਪ੍ਰਕਾਸ਼ ਲਿਆਂਦਿਆਂ ਹੀ ਉਹ ਮਿਟ ਜਾਂਦਾ ਹੈ। ਇਦਾਂ ਹੀ ਪਾਪ ਕਰਮ ਭਾਂਵੇ ਇਸ ਜਨਮ ਦੇ ਹੋਣ ਜਾਂ ਜਨਮਾਂ ਜਮਾਂਤਰਾਂ ਦੇ, ਗਿਆਨ ਦੀ ਪ੍ਰਾਪਤੀ ਰਾਹੀ ਸਭ ਇਕ ਦੱਮ ਨਾਸ ਹੋ ਜਾਂਦੇ ਹਨ। ਸੌ ਜਨਮਾਂ ਦੇ ਪਾਪਾਂ ਨੂੰ ਮਿਟਾਉਣ ਲਈ ਸੌ ਜਨਮ ਲੈਣ ਦੀ ਲੋੜ ਨਹੀ ਰਹਿੰਦੀ। ਸਿਰਫ ਗੁਰੂ ਦੀ ਮਿਹਰ ਦੀ ਲੋੜ ਰਹਿੰਦੀ ਹੈ ਜਿਹੜਾ ਗਿਆਨ ਦੇ ਪ੍ਰਕਾਸ਼ ਰਾਹੀ ਸਾਡੇ ਅਗਲੇ ਪਿਛਲੇ ਕਰਮਾਂ ਦਾ ਨਾਸ ਕਰ ਦੇਵੇ। ਗੁਰਬਾਣੀ ਕਹਿੰਦੀ ਹੈ–

*–ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ।* (੨੯)

*–ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ।* (੨੯੩)

***੯) ਸਹਿਜਕਰਮ:*** ਗੁਰੂ ਰਾਹੀ ਗਿਆਨ ਦਾ ਪ੍ਰਕਾਸ਼ ਮਿਲਣ ਬਾਅਦ ਜਨਮਾ–ਜਨਮਾਂ ਦਾ ਹਨੇਰਾ ਅਤੇ ਹਨੇਰੇ ਵਿਚ ਕੀਤੇ ਪਾਪ ਨਾਸ ਹੋ ਜਾਂਦੇ ਹਨ। ਇਸ ਨਵੇਂ ਗਿਆਨ ਦੇ ਚਾਨਣ ਵਿਚ ਪਾਪ ਹੋ ਹੀ ਨਹੀ ਸਕਦੇ। ਉਸ ਦੇ ਕਰਮਾਂ ਦਾ ਕਰਤਾ ਵਾਹਿਗੁਰੂ ਹੋ ਜਾਂਦਾ ਹੈ। ਅਤੇ ਵਾਹਿਗੁਰੂ ਪਾਪ ਕਰਵਾ ਹੀ ਨਹੀ ਸਕਦਾ। ਇਸੇ ਲਈ ਗੁਰੂ ਗਿਆਨ ਦੀ ਰੋਸ਼ਨੀ ਵਿਚ ਕੀਤੇ ਕਰਮ ਜਾਂ ਕੀਤਾ ਬਿਉਹਾਰ ਸਹਿਜ ਹੁੰਦਾ ਹੈ, ਸੋਚਿਆ ਵਿਚਾਰਿਆ ਨਹੀ ਹੁੰਦਾ ਹੈ, ਪਾਪ ਪੁੰਨ ਦੇ ਬਧੰਨਾ ਤੋਂ ਮੁਕਤ ਹੁੰਦਾ ਹੈ। ਚਾਨਣ ਹੋਏ ਤਾਂ ਕੋਈ ਠੋਕਰ ਨਹੀ ਖਾਂਦਾ, ਦੀਵਾਰ ਨਾਲ ਨਹੀ ਟਕਰਾਉਂਦਾ ਕਿਉਂਕਿ ਉਸ ਨੂੰ ਰਾਹ ਦਿਸਦਾ ਹੈ। ਇਦਾਂ ਹੀ ਗੁਰੂ–ਗਿਆਨ ਦੇ ਚਾਨਣ ਵਿਚ ਕਿਸੇ ਨੂੰ ਠੀਕ ਰਾਹ ਤਲਾਸ਼ਣੀ ਨਹੀ ਪੈਂਦੀ, ਰਾਹ ਬਾਰੇ ਸੋਚਣਾ ਵਿਚਾਰਨਾ ਨਹੀ ਪੈਂਦਾ। ਰਾਹ ਦਿਸਦਾ ਹੈ ਤੇ ਮਨੁਖ ਸਹਿਜ ਸੁਭਾਓ ਹੀ ਠੀਕ ਕਰਮ ਕਰੀ ਜਾਂਦਾ ਹੈ। ਗੁਰਬਾਣੀ ਦਸਦੀ ਹੈ–

*–ਗਿਆਨੀਆ ਕਾ ਧਨੁ ਨਾਮੁ ਹੈ ਸਹਿਜ ਕਰਹਿ ਵਾਪਾਰੁ।* (੬੮)

*–ਗਿਆਨੀ ਬੂਝਹਿ ਸਹਜਿ ਸੁਭਾਏ।* (੨੩੨)

*–ਸਹਜ ਸੁਭਾਇ ਹੋਵੈ ਸੋ ਹੋਇ।ਕਰਣੈਹਾਰੁ ਪਛਾਵੈ ਸੋਇ।* (੨੮੨)

ਕਈ ਪਾਪ–ਪੁੰਨ ਨੂੰ ਸੁਪਨੇ ਵਾਂਗ ਦਸਦੇ ਹਨ।ਸੁਪਨੇ ਵਿਚ ਕੀਤਾ ਕੰਮ ਭਾਂਵੇ ਪੁੰਨ ਹੋਏ ਤੇ ਭਾਂਵੇ ਪਾਪ, ਕੋਈ ਫਰਕ ਨਹੀ ਪੈਂਦਾ। ਹੈ ਤਾਂ ਦੋਵੇ ਸੁਪਨੇ ਹੀ। ਪਾਪ

ਦੇ ਸੁਪਨਿਆਂ ਨੂੰ ਪੁਨ ਦੇ ਸੁਪਨੇ ਨਾਲ ਨਹੀ ਕਟਿਆ ਜਾ ਸਕਦਾ। ਸਹੀ ਢੰਗ ਸੁਪਨੇ ਤੋਂ ਜਾਗਣਾ ਹੈ। ਜਾਗਣ ਬਾਅਦ ਪਾਪ-ਪੁੰਨ ਦਾ ਭੇਦ ਸੁਪਨੇ ਵਾਂਗ ਤਿਰੋਹਿਤ ਹੋ ਜਾਂਦਾ ਹੈ, ਪਾਪ-ਪੁਨ ਇਕ ਗੁਜਰੀ ਕਹਾਣੀ ਵਾਂਗ ਲਗਦੇ ਹਨ, ਸੁਰਗ-ਨਰਕ ਜਾਣ ਦੀ ਗਲ ਸੁਪਨਾ ਲਗਣ ਲਗਦੀ ਹੈ-

*-ਪਾਪ ਪੁੰਨੁ ਤਹ ਭਈ ਕਹਾਵਤ। ਕੋਊ ਨਰਕ ਕੋਊ ਸੁਰਗ ਬੰਛਾਵਤ। (੨੯੧)*

ਸਧਨਾ ਜੀ ਨੇ ਆਪਣੇ ਸ਼ਬਦ ਵਿਚ ਦੋ ਸਵਾਲ ਉਠਾਏ ਸਨ-ਕਰਮ ਨਾਸ ਤੇ ਜੀਵਨ-ਮੁਕਤ ਹੋਣਾ। ਦੋਹਾਂ ਦਾ ਜਵਾਬ ਆਪ ਜੀ ਨੇ ਮੈ-ਮੇਰਾ ਮਿਟਾਉਣ ਵਿਚ ਦਸਿਆ ਸੀ। 'ਮੈ ਨਾ ਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ।' ਇਹ ਪ੍ਰਾਪਤੀ ਹੁੰਦੀ ਹੈ ਗੁਰੂ-ਗਿਆਨ ਰਾਹੀ ਜਿਹੜਾ ਹਉਮੈ ਮਾਰਨ ਤੇ ਸਹਿਜ-ਮਾਰਗ ਦਸਣ ਵਿਚ ਸਹਾਇਤਾ ਕਰਦਾ ਹੈ। ਭਾਂਵੇ ਭਗਤ ਜੀ ਬੇਨਤੀ ਕਰਦੇ ਹਨ ਕਿ ਪ੍ਰਭੂ ਮੇਰੀ ਇਸ ਸਮੇਂ (ਅਉਸਰ) ਲਾਜ ਰਖ ਲੈ ਤੇ ਮੁਕਤ ਕਰਦੇ, ਪਰ ਆਪ ਜੀ ਹਉ-ਰਹਿਤ ਹੋਣ ਕਾਰਣ ਜੀਵਨ-ਮੁਕਤ ਤੇ ਸਹਿਜ ਪਦ ਨੂੰ ਪਾ ਚੁਕੇ ਸਨ। ਭਗਤ ਨੂੰ ਬਾਰ ਬਾਰ ਬੇਨਤੀ ਕਰਨੀ ਪੈਂਦੀ ਹੈ ਕਿ ਕਿਤੇ ਹਉ ਦਾ ਦੀਵਾ ਮੁੜ ਨਾ ਬਲ ਪਵੇ। ਭਗਤ ਜੀ ਦੀ ਪ੍ਰਭੂ ਨੇ ਸੁਣ ਲਈ ਸੀ ਇਸੇ ਲਈ ਆਪ ਜੀ ਦੇ ਸ਼ਬਦ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਿੰਗਾਰਿਆ ਗਿਆ।



# ੧੫

# ਭਗਤ ਪੀਪਾ ਜੀ

---

## ਪੀਪਾ ਪ੍ਰਣਵੈ ਪਰਮਤਤੁ ਹੈ

---

ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ।
ਕਾਇਅਉ ਧੂਪ ਦੀਪ ਨਈ ਬੇਦਾ ਕਾਇਅਉ ਪੂਜਉ ਪਾਤੀ।੧।

*ਕਾਇਆ ਬਹੁ ਖੰਡ ਖੋਜੰਤੇ ਨਵਨਿਧਿ ਪਾਈ।*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ।੧।ਰਹਾਉ।*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ।*
*ਪੀਪਾ ਪ੍ਰਣਵੈ ਪਰਮਤਤੁ ਹੈ ਸਤਿਗੁਰ ਹੋਇ ਲਖਾਵੈ।੨।*

*(੬੯੫)*

੫

---

## ਪੀਪਾ ਪ੍ਰਣਵੈ ਪਰਮਤਤੁ ਹੈ

---

***ਜੀਵਨ** :* ਆਪ ਜੀ ਦੇ ਜਨਮ ਬਾਰੇ ਠੀਕ ਜਾਣਕਾਰੀ ਨਹੀ ਮਿਲਦੀ।ਵੱਖ ਵੱਖ ਵਿਦਵਾਨਾਂ ਨੇ ਆਪ ਜੀ ਦਾ ਜਨਮ ਸਮੇਂ ਸੰਨ ੧੪੨੬ ਦਸਿਆ ਹੈ। ਦਸਿਆ ਜਾਂਦਾ ਹੈ ਕਿ ਆਪ ਜੀ ਦੇ ਪੜਦਾਦਾ ਜੇਤਪਾਲ ਨੇ ਮੁਸਲਮਾਨਾਂ ਕੋਲੋਂ ਮਾਲਵਾ ਦਾ ਇਲਾਕਾ ਖੋਹ ਲਿਆ ਸੀ ਅਤੇ ਆਪ ਉਸ ਦਾ ਹਾਕਮ ਬਣ ਗਿਆ ਸੀ। ਭਗਤ ਜੀ ਦਾ ਜਨਮ ਗਗਨੌਰਗੜ੍ਹ ਦੇ ਰਾਜ ਘਰਾਣੇ ਵਿਚ ਹੋਇਆ । ਪਿਤਾ ਦੀ ਮੌਤ ਮਗਰੋ ਛੋਟੀ ਉਮਰ ਵਿਚ ਹੀ ਆਪ ਜੀ ਨੇ ਰਾਜ–ਗੱਦੀ ਦੀ ਜ਼ਿੰਮੇਵਾਰੀ ਸੰਭਾਲ ਲਈ। ਪਰ ਮਨ ਰਾਜਸੀ ਕੰਮ–ਕਾਰ ਵਿਚ ਘਟ ਤੇ ਭਗਤੀ ਭਾਵਨਾ ਵਿਚ ਜਿਆਦਾ ਲਗਦਾ ਸੀ। ਸਰਕਾਰੀ ਮੰਤਰੀਆਂ ਤੇ ਅਫਸਰਾਂ ਨਾਲੋਂ ਸਾਧੂ–ਸੰਤਾਂ ਦੀ ਸੰਗਤ ਜਿਆਦਾ ਚੰਗੀ ਲਗਦੀ ਸੀ। ਆਪ ਜੀ ਦੀਆਂ ਬਾਰਾਂ ਰਾਣੀਆਂ ਦਸੀਆਂ ਜਾਂਦੀਆਂ ਹਨ ਪਰ ਪਿਆਰ ਇਕ ਰਾਣੀ ਸੀਤਾ ਨਾਲ ਜਿਆਦਾ ਸੀ ਕਿਉਂਕਿ ਉਹ ਵੀ ਪ੍ਰਭੂ–ਪਿਆਰ ਤੇ ਪ੍ਰਭੂ–ਭਗਤੀ ਵਿਚ ਰੁਚੀ ਰਖਦੀ ਸੀ।

ਆਪ ਜੀ ਸੁਆਮੀ ਰਾਮਾਨੰਦ ਨੂੰ ਆਪਣਾ ਗੁਰੂ ਧਾਰਨ ਕਰਨ ਲਈ ਕਾਂਸ਼ੀ ਗਏ ਪਰ ਰਾਮਾਨੰਦ ਨੇ ਮਿਲਣੋ ਨਾਹ ਕਰ ਦਿਤੀ ਕਿ ਇਕ ਰਾਜਾ ਦਾ ਤੇ ਇਕ

ਸੰਨਿਆਸੀ ਦਾ ਕੀ ਮੇਲ। ਇਹ ਸੁਣ ਕੇ ਆਪ ਜੀ ਨੇ ਤੁਰੰਤ ਆਪਣਾ ਸਾਰਾ ਰਾਜ-ਪਾਟ ਲਿਖਕੇ ਸੁਆਮੀ ਜੀ ਦੇ ਚਰਨਾ ਤੇ ਰਖ ਦਿਤਾ। ਇਸ ਤਿਆਗ ਤੇ ਪ੍ਰਭੂ ਪਿਆਰ ਦੀ ਦ੍ਰਿੜਤਾ ਨੂੰ ਦੇਖਦੇ ਹੋਏ ਸੁਆਮੀ ਜੀ ਨੇ ਉਸ ਨੂੰ ਆਪਣਾ ਸ਼ਿਸ਼ ਬਣਾ ਲਿਆ ਅਤੇ ਜਪਣ ਲਈ ਗੁਰ ਮੰਤਰ ਦਿਤਾ। ਕੁਝ ਸਾਲਾਂ ਤੇ ਅਭਿਆਸ ਬਾਅਦ ਸੁਆਮੀ ਜੀ ਨੇ ਭਗਤ ਜੀ ਨੂੰ ਆਪਣੇ ਰਾਜ ਘਰਾਣੇ ਵਾਪਸ ਜਾਕੇ ਰਾਜ ਕਰਨ ਦੀ ਆਗਿਆ ਦੇ ਦਿੱਤੀ। ਭਗਤ ਮਾਲਾ (ਨਾਭਾ) ਅਨੁਸਾਰ ਸੁਆਮੀ ਜੀ ਕਬੀਰ ਤੇ ਰਵੀਦਾਸ ਜੀ ਨਾਲ ਪੀਪਾ ਜੀ ਦੇ ਸ਼ਹਿਰ ਆਏ। ਲਿਖਿਆ ਹੈ-

*-ਪ੍ਰਭ ਨਿਜ ਪ੍ਰਣ ਕੋ ਪ੍ਰਤਪਾਲੀਏ ਸੁਣ ਗੁਣ ਆਏ ਭਰਪੂਰ।*
*ਸੰਗ ਲੀਏ ਕਬੀਰ ਰੈਦਾਸ ਸਭ ਆਗੇ ਹੈਵ ਨ੍ਰਿਪਲੀਨ ਗੁਰ।*

ਇਸ ਤਰ੍ਹਾਂ ਲਗਦਾ ਹੈ ਕਿ ਉਸ ਸਮੇ ਗੁਰੂ ਨਾਨਕ ਦੇਵ ਜੀ ਰਾਜਸਥਾਨ ਵਿਚ ਸਨ ਅਤੇ ਪੁਸ਼ਕਰ ਦੇ ਮੇਲੇ ਤੇ ਆਪ ਜੀ ਦੀ ਭੇਂਟ ਰਾਮਾਨੰਦ, ਕਬੀਰ, ਰਵੀਦਾਸ ਤੇ ਪੀਪਾ ਦੇ ਨਾਲ ਹੋਈ।ਗੁਰੂ ਜੀ ਦਾ ਬਚਨ ਹੈ 'ਜੋ ਬ੍ਰਹਿਮੰਡਿ ਖੰਡਿ ਸੋ ਜਾਣਹੁ' (੧੦੪੧) ਅਤੇ ਪੀਪਾ ਜੀ ਵੀ ਇਸੇ ਤੱਤ ਨੂੰ ਦੁਹਰਾਂਦੇ ਹਨ 'ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ।' ਇਹ ਵੀ ਮੰਨਿਆ ਜਾਂਦਾ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭਗਤ ਜੀ ਦਾ ਸ਼ਬਦ ਉਨ੍ਹਾਂ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਉਸਤਤੀ ਵਿਚ ਲਿਖਿਆ ਸੀ ਜਿਸ ਰਾਹੀ ਆਪ ਜੀ ਨੂੰ ਪਰਮ ਤੱਤ ਦੀ ਸੋਝੀ ਪਈ ਸੀ। "ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਵੈ"।ਇਥੇ ਸਤਿਗੁਰ ਤੋਂ ਮੁਰਾਦ ਗੁਰੂ ਨਾਨਕ ਦੇਵ ਜੀ ਸਨ।

**ਬਾਣੀ:**ਆਪ ਜੀ ਦਾ ਇਕੋ ਇਕ ਸ਼ਬਦ ਰਾਗ ਬਸੰਤ ਵਿਚ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਸ ਸ਼ਬਦ ਤੇ ਵਿਚਾਰ ਕਰਦੇ ਹਾਂ।

*੨) ਕਾਯਉ ਦੇਵਾ ਕਇਅਉ ਦੇਵਲ ਕਾਇਅਉ ਜੰਗਮ ਜਾਤੀ।*

ਮਨੁਖ ਦਾ ਪੁਰਾਣਾ ਵਿਸ਼ਵਾਸ ਰਿਹਾ ਹੈ ਅਤੇ ਅਜੇ ਵੀ ਹੈ ਕਿ ਸਾਰੇ ਦੇਵੀ-ਦੇਵਤੇ, ਸਾਰੀਆਂ ਸ਼ਕਤੀਆਂ ਬਾਹਰ ਹਨ। ਇਸ ਦੇ ਉਲਟ ਭਗਤ ਜੀ ਕਹਿੰਦੇ ਹਨ ਕਿ ਦੇਵਤਾ, ਮੰਦਰ ਤੇ ਤੀਰਥ ਮਨੁਖੀ ਸਰੀਰ ਅੰਦਰ ਹੀ ਹਨ। ਇਸ ਲਈ ਬਾਹਰ ਭਟਕਣ ਦੀ ਥਾਂ ਅੰਦਰ ਤਲਾਸ਼ ਕਰੋ।

ਮਨੁਖ ਦਾ ਪਹਿਲਾ ਅਨੁਭਵ ਤਾਂ ਸਰੀਰ (ਕਾਇਆ) ਦਾ ਹੀ ਰਿਹਾ ਹੈ। ਪਰ ਇਸ ਨੂੰ ਚਲਾਉਣ–ਮਿਟਾਉਣ ਵਾਲੀ ਸ਼ਕਤੀ ਨੂੰ ਉਹ ਆਪਣੇ ਤੋਂ ਬਾਹਰ ਮੰਨਦਾ ਰਿਹਾ ਹੈ।ਮਨੁਖ ਜੰਮਦਾ ਹੈ ਤਾਂ ਇਸ ਨੂੰ ਕਾਇਆ ਦੇ ਦਿਤੀ ਜਾਂਦੀ ਹੈ ਅਤੇ ਜਦੋਂ ਇਹ ਮਰੇ ਤਾਂ ਕਾਇਆ ਇਸ ਕੋਲੋ ਖੋਹ ਲਈ ਜਾਂਦੀ ਹੈ। ਕਾਇਆ ਦੇ ਮਿਲਣ ਬਾਰੇ ਤਾਂ ਇਹ ਕੁਝ ਨਹੀ ਕਰ ਸਕਿਆ। ਪਰ ਇਸ ਨੂੰ ਬਣਾਈ ਰਖਣ ਲਈ ਇਹ ਹਮੇਸ਼ਾ ਸੋਚਦਾ ਤੇ ਯਤਨਸ਼ੀਲ ਰਿਹਾ ਹੈ।

ਇਸ ਸਬੰਧ ਵਿਚ ਪਹਿਲਾ ਵਿਚਾਰ ਤਾਂ ਇਹ ਰਿਹਾ ਹੈ ਕਿ ਕਾਇਆ ਨੂੰ ਬਚਾਈ ਰਖਣ ਦੀ ਕੋਸ਼ਿਸ਼ ਲਾਹਾਸਲ ਹੈ ਕਿਉਂਕਿ ਇਦਾਂ ਹੋ ਨਹੀ ਸਕਦਾ। ਇਸ ਲਈ ਜਿਨ੍ਹੀ ਕਾਇਆ ਹੈ ਇਸ ਨੂੰ ਖਾ–ਹੰਡਾ ਲਉ, ਐਸ਼–ਮਸਤੀ ਕਰ ਲਉ। ਮੁਗਲਾਂ ਦਾ ਪਹਿਲਾ ਬਾਦਸ਼ਾਹ ਬਾਬਰ ਇਦਾਂ ਹੀ ਸੋਚਦਾ ਸੀ।ਉਸ ਦਾ ਕਹਿਣਾ ਸੀ "ਬਾਬਰ ਐਸ਼ ਕਰ ਲਉ ਕਿਉਂਕਿ ਇਹ ਸੰਸਾਰ ਮੁੜ ਕੇ ਨਹੀ ਮਿਲਣਾ।" ਇਸ ਵਿਚਾਰ ਵਾਲੇ ਕਹਿੰਦੇ ਹਨ ਕਿ ਧਨ–ਮਾਲ ਮੰਗੇ ਕੇ, ਕਰਜ਼ ਲੈ ਕੇ, ਚੁਰਾ ਕੇ, ਐਸ਼ ਕਰ ਲਉ ਕਿਉਂਕਿ ਮਰਨ ਮਗਰੋਂ ਕੋਈ ਲੈਣਦਾਰ ਤੁਹਾਡਾ ਪਿਛਾ ਨਹੀ ਕਰ ਸਕੇਗਾ। ਉਨ੍ਹਾਂ ਦਾ ਯਕੀਨ ਸੀ 'ਜਿਹੜੇ ਮੰਗਦੇ ਰਹਿੰਦੇ ਹਨ ਲਛਮੀ ਉਨ੍ਹਾਂ ਦੀ ਦਾਸੀ ਬਣ ਜਾਂਦੀ ਹੈ।ਇਸ ਲਈ ਮੰਗਦੇ ਰਹੋ, ਹਰ ਕੋਲੋਂ, ਪਰ ਪਾਸਿਓਂ, ਹਰ ਹੀਲੇ।'
ਸਾਡੇ ਦੇਸ਼ ਦਾ ਇਕ ਪੰਥ, ਚਾਰ–ਵਾਕੀਏ, ਇਸੇ ਨੂੰ ਜੀਵਨ ਦਾ ਮਨੋਰਥ ਸਮਝਦਾ ਹੈ। ਇਨ੍ਹਾਂ ਅਨੁਸਾਰ ਕਾਇਆ ਦੇ ਅੰਦਰ ਜਾਂ ਪਾਰ ਕੁਝ ਹੋਰ ਨਹੀ। ਇਸ ਲਈ ਜਿੰਨੀ ਦੇਰ ਸਰੀਰ ਹੈ, ਉਸ ਰਾਹੀ ਅਨੰਦ ਮਾਣ ਲਉ।

ਕੁਝ ਹੋਰ ਵਿਦਾਵਾਨ ਸਨ ਜਿਨ੍ਹਾਂ ਨੇ ਮੌਤ ਦਾ ਕਾਰਣ ਲਭਣਾ ਚਾਹਿਆ। ਉਹ ਸਮਝਦੇ ਸਨ ਕਿ ਜੇ ਕਾਇਆ ਦੇ ਮਰਨ ਦਾ ਕਾਰਣ ਪਤਾ ਚਲ ਜਾਏ ਤਾ ਕਾਰਣ ਦੇ ਦੂਰ ਕਰਨ ਨਾਲ ਕਾਇਆ ਦੀ ਉਮਰ ਲੰਬੀ ਹੋ ਜਾਏਗੀ। ਇਨ੍ਹਾਂ ਨੇ ਆਪਣੀ ਸਮਝ ਅਨੁਸਾਰ ਮੌਤ ਦੇ ਕਰਤਾ ਨੂੰ ਖੁਸ਼ ਕਰਨਾ ਚਾਹਿਆ। ਜੇ ਸੱਪ ਦੇ ਕਟਣ ਨਾਲ ਕੋਈ ਮਰ ਜਾਂਦਾ ਸੀ ਤਾਂ ਇਨ੍ਹਾਂ ਨੇ ਸਰਪ ਦੇਵਤਾ ਸਥਾਪਿਤ ਕਰ ਦਿਤਾ ਤੇ ਉਸ ਦੀ ਪੂਜਾ ਸ਼ੁਰੂ ਕਰ

ਦਿਤੀ। ਜੇ ਕੋਈ ਜੰਗਲ ਵਿਚ ਹਾਥੀ ਰਾਹੀ ਮਾਰਿਆ ਗਿਆ ਤਾਂ ਗਜ ਦੇਵਤਾ ਦੀ ਪੂਜਾ ਸ਼ੁਰੂ ਹੋ ਗਈ। ਜੇ ਕੋਈ ਪਾਣੀ ਦੇ ਹੜ੍ਹ ਵਿਚ ਰੁੜ੍ਹ ਗਿਆ ਤਾਂ ਮਨੁਖ ਨੇ ਵਰੁਣ ਦੇਵਤਾ ਦੀ ਪੂਜਾ ਆਰੰਭ ਕਰ ਦਿਤੀ। ਜੇ ਕੋਈ ਹਨੇਰੀ–ਤੂਫਾਨ ਵਿਚ ਮਾਰਿਆ ਗਿਆ ਤਾਂ ਪੌਣ ਦੇਵਤਾ ਪ੍ਰਗਟ ਕਰ ਲਿਆ ਗਿਆ। ਜੇ ਕੋਈ ਜੰਗਲੀ ਅੱਗ ਵਿਚ ਸੜ ਗਿਆ ਤਾਂ 'ਅਗਨੀ ਦੇਵਤਾ' ਬਣਾ ਲਿਆ। ਜੇ ਕਿਸੇ ਸ਼ਕਤੀਸ਼ਾਲੀ ਨੇ ਇਸ ਦੀ ਦੈਤਾਂ ਤੋਂ ਰਖਿਆ ਕੀਤੀ ਤਾਂ ਮਨੁਖ ਨੇ ਉਸ ਨੂੰ ਕਿਸੇ ਦੇਵਤੇ, ਅਵਤਾਰ (ਰਾਮ, ਕ੍ਰਿਸ਼ਨ, ਭਵਾਨੀ ਆਦਿ) ਦੇ ਨਾਂ ਨਾਲ ਪੂਜਣਾ ਸ਼ੁਰੂ ਕਰ ਦਿੱਤਾ । ਮਨੁੱਖ ਨੇ ਉਸ ਨੂੰ ਦੇਵਤਾ ਦੀ ਪਦਵੀ ਦੇ ਦਿਤੀ (ਕਾਜਉ ਦੇਵਾ) ਤੇ ਉਸ ਅੱਗੇ ਅਰਦਾਸਾਂ ਕੀਤੀਆਂ ਕਿਉਂਕਿ ਉਹ ਉਸ ਦੀ ਕਾਇਆ ਦੀ ਰਖਿਆ ਕਰ ਸਕਦਾ ਸੀ। ਮਨੁਖ ਨੇ ਇਨ੍ਹਾਂ ਦੇਵੀ ਦੇਵਤਿਆਂ ਦੇ ਰਹਿਣ ਲਈ ਮਕਾਨ ਬਣਾ ਲਏ (ਕਾਇਅਉ ਦੇਵਲ) ਅਤੇ ਇਨ੍ਹਾਂ ਸਥਾਨਾਂ ਦੀ ਯਾਤਰਾ ਸ਼ੁਰੂ ਕਰ ਦਿਤੀ (ਕਾਇਅਉ ਜੰਗਮ ਜਾਤੀ)। ਮਨੁਖ ਨੇ ਦੇਵੀ ਦੇਵਤਿਆਂ ਦੀ ਪੂਜਾ ਸ਼ੁਰੂ ਕਰ ਦਿਤੀ ਅਤੇ ਇਨ੍ਹਾਂ ਨੂੰ ਧੂਪ–ਦੀਪ, ਫਲ–ਪਤੇ (ਪਾਤੀ) ਅਤੇ ਖਾਣ ਦਾ ਸਮਾਨ (ਨਈਬੇਦਾ) ਭੇਟ ਕਰਨਾ ਸ਼ੁਰੂ ਕਰ ਦਿਤਾ। ਮਨੋਰਥ ਇਹ ਸੀ ਕਿ ਇਨ੍ਹਾਂ ਸ਼ਕਤੀਸ਼ਾਲੀਆਂ ਨੂੰ ਖੁਸ਼ ਕਰਕੇ ਉਹ ਆਪਣੀ ਕਾਇਆ ਤੇ ਇਸ ਸੰਬੰਧੀ ਦੁਖਾਂ ਤੋਂ ਬਚ ਸਕੇ।

ਵਕਤ ਪਾਕੇ ਮਨੁਖ ਦੀ ਬੁਧੀ ਵਿਕਸਤ ਹੋਈ ਤੇ ਨਵੀਨ ਸਾਇੰਸ ਨੇ ਜਨਮ ਲਿਆ। ਸਾਇੰਸਦਾਨਾ ਨੇ ਕਾਇਆ ਨੂੰ ਬਚਾਉਣ ਦੇ ਬੜੇ ਯਤਨ ਕੀਤੇ ਅਤੇ ਕੁਝ ਹੱਦ ਤੱਕ ਸਫਲ ਵੀ ਹੋਏ। ਸਰੀਰ ਦੀ ਉਮਰ ਲੰਬੀ ਹੋ ਗਈ, ਕਈ ਪ੍ਰਕਾਰ ਦੇ ਰੋਗਾਂ ਤੋਂ ਛੁਟਕਾਰਾ ਮਿਲ ਗਿਆ। ਸਰੀਰ ਦੇ ਖਰਾਬ ਕਲ–ਪੁਰਜ਼ੇ ਬਦਲੇ ਜਾਣ ਲਗੇ ਤੇ ਮੌਤ ਦੀ ਦਰ ਘਟ ਗਈ। ਪਰ ਮਨੁਖ ਸਰੀਰ ਨੂੰ ਨਸ਼ਟ ਹੋਣ ਤੋਂ ਨਾ ਬਚਾ ਸਕਿਆ। ਦੇਰ ਸਵੇਰ ਇਸ ਦਾ ਅੰਤ ਹੁੰਦਾ ਹੀ ਰਿਹਾ। ਕਿਉਂ ?

ਇਸ ਦਾ ਮੁਖ ਕਾਰਣ ਇਹੀ ਹੈ ਕਿ ਕਾਇਆ ਦਾ ਗੁਣ–ਧਰਮ ਬਿਨਾਸੀ ਹੈ। ਗੁਰਬਾਣੀ ਗਵਾਹੀ ਦੇਂਦੀ ਹੈ ਕਿ ਇਹ ਸਰੀਰ ਮਿਟੀ ਹੈ, ਘਾਸ ਦਾ ਪੁਲਾ ਹੈ, ਕਾਗਜ ਦੀ ਨਾਉ ਹੈ–

—ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ।
ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ। (੧੩੭੪)
—ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ।
ਜਲਿ ਗਇਓ ਘਾਸੁ ਰਲਿ ਗਇਓ ਮਾਟੀ। (੭੯੪)
—ਕਾਚੀ ਗਾਗਰਿ ਦੇਹ ਦੁਹੇਲੀ ਉਪਜੈ ਬਿਨਸੈ ਦੁਖੁ ਪਾਈ। (੩੫੫)
—ਕਾਇਆ ਕਚੀ ਕਚਾ ਚੀਰੁ ਹੰਢਾਏ।
ਦੂਜੈ ਲਾਗੀ ਮਹਲੁ ਨ ਪਾਏ। (੧੧੧)

ਕਾਇਆ ਦਾ ਅਬਿਨਾਸੀ ਰੂਪ ਦਰਸਾ ਕੇ ਗੁਰੂ ਜੀ ਨੇ ਸਾਡਾ ਧਿਆਨ ਉਸ ਵਲ ਦੁਆਇਆ ਜਿਹੜੀ ਕਾਇਆ ਦੇ ਅੰਦਰ ਹੈ ਪਰ ਇਸ ਵਾਂਗ ਨਾਸਵਾਨ ਨਹੀ। ਉਹ ਵਸਤੂ ਅਮਰ ਹੈ ਸਦਾ ਹੈ ਤੇ ਪ੍ਰਭੂ ਦਾ ਅਸਲੀ ਘਰ ਹੈ—

—ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ।(੧੦੪੬)
—ਕਾਇਆ ਹਰਿਮੰਦਰੁ ਹਰਿ ਆਪਿ ਸਵਾਰੇ। ਤਿਸੁ ਵਿਚਿ ਹਰਿ ਜੀਉ ਵਸੈ ਮਰਾਰੇ। (੧੦੫੯)
—ਕਾਇਆ ਕੰਚਨ ਕੋਟੁ ਅਪਾਰਾ। ਜਿਸੁ ਵਿਚਿ ਰਵਿਆ ਸਬਦੁ ਅਪਾਰਾ। (੧੦੫੯)
—ਕਾਇਆ ਅੰਦਰ ਆਪੇ ਵਸੈ ਅਲਖੁ ਨ ਲਖਿਆ ਜਾਈ। (੭੫੪)

ਭਗਤ ਪੀਪਾ ਜੀ ਇਸ ਸ਼ਬਦ ਵਿਚ ਉਸੇ ਪਾਸੇ ਇਸ਼ਾਰਾ ਕਰ ਰਹੇ ਹਨ—

—ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ। (੬੯੫)
੩) ਕਾਇਅਉ ਧੂਪ ਦੀਪ ਲਈ ਬੇਦਾ ਕਾਇਅਉ ਪੂਜਉ ਪਾਤੀ।

ਜਦੋਂ ਆਦੀਵਾਸੀ ਮਨੁਖ ਨੇ ਦੇਵਤਾ ਤੇ ਦੇਵਲ ਨੂੰ ਸਥਾਪਿਤ ਕਰ ਲਿਆ ਤਾਂ ਇਨ੍ਹਾਂ ਨੂੰ ਖੁਸ਼ ਕਰਨ ਲਈ ਆਪਣੀ ਚੰਗੀ ਤੋਂ ਚੰਗੀ ਚੀਜ਼ ਇਨ੍ਹਾਂ ਅਗੇ ਭੇਂਟ ਕਰ ਦਿਤੀ। ਉਸ ਕੋਲ ਹਨੇਰਾ ਦੂਰ ਕਰਨ ਲਈ ਤੇਲ ਦਾ ਦੀਵਾ ਸੀ। ਸੋ ਮਨੁਖ ਨੇ ਉਸ ਦੀਵੇ (ਦੀਪ) ਨੂੰ ਦੇਵਤਿਆਂ ਅੱਗੇ ਜਲਾਣਾ ਸ਼ੁਰੂ ਕਰ ਦਿਤਾ। ਉਸ ਕੋਲ ਜੰਗਲੀ ਲਕੜੀ ਦਾ ਖੁਸ਼ਬੋਦਾਰ ਧੂਪ ਸੀ ਜਿਸ ਦੀ ਸੁਗੰਧ ਇਸ ਨੂੰ ਚੰਗੀ ਲਗਦੀ ਸੀ ਅਤੇ

ਜਿਸ ਦਾ ਧੂੰਆ ਸਰੀਰ ਨੂੰ ਕੀੜੇ ਮਕੌੜਿਆਂ ਤੋ ਬਚਾਂਉਦਾ ਸੀ। ਸੋ ਮਨੁਖ ਨੇ ਦੀਪ ਨਾਲ ਧੂਪ ਵੀ ਦੇਵਤਿਆਂ ਅਗੇ ਬਾਲਣਾ ਸ਼ੁਰੂ ਕਰ ਦਿਤਾ। ਇਸ ਕੋਲ ਗੁੜ ਸੀ, ਦੁਧ ਸੀ ਤੇ ਚੌਲ ਸਨ। ਮਨੁਖ ਨੇ ਇਨ੍ਹਾਂ ਦੀ ਸਵਾਦਲੀ ਖੀਰ (ਨੇਈਬੇਦ) ਦੇਵਤਿਆਂ ਅਗੇ ਪਰੋਸ ਦਿਤੀ। ਇਸ ਨੇ ਆਪਣੇ ਖੇਤ ਵਿਚੋਂ ਸਾਗ-ਸਬਜ਼ੀ ਤੇ ਫਲ-ਫੁਲ (ਪਾਤੀ) ਲਿਆ ਕੇ ਇਨ੍ਹਾਂ ਅਗੇ ਚੜ੍ਹਾ ਦਿਤੇ। ਪਰ ਕਾਇਆ ਨੂੰ ਇਨ੍ਹਾਂ ਤਰੀਕਿਆਂ ਰਾਹੀ ਬਚਾਣ ਦੇ ਢੰਗ ਗਲਤ ਸਾਬਤ ਹੋਏ। ਕਬੀਰ ਜੀ ਕਹਿੰਦੇ ਹਨ-

*-ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ।*
*ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ। (੩੩੨)*

ਭਗਤ ਪੀਪਾ ਜੀ ਵੀ ਇਹੀ ਗਲ ਕਰ ਰਹੇ ਹਨ। ਆਪ ਜੀ ਕਾਇਆ ਦੇ ਅੰਦਰ ਵਸਦੇ ਦੇਵਤੇ ਨੂੰ ਖੁਸ਼ ਕਰਨ ਲਈ ਕਹਿ ਰਹੇ ਹਨ ਕਿਉਂਕਿ ਬਾਹਰ ਦੇ ਕਰਮ-ਕਾਂਡ ਉਸ ਅੰਦਰ ਵਸਦੇ ਦੇਵਤੇ ਤਕ ਨਹੀ ਪਹੁੰਚ ਸਕਦੇ। ਪੂਜਾ ਦੀ ਗਹਿਰਾਈ ਵਿਚ ਜਾਂਦੇ ਹੋਏ ਭਗਤ ਜੀ ਉਸ ਧੂਪ ਦੀ ਗਲ ਕਰ ਰਹੇ ਹਨ ਜਿਸ ਦੀ ਸੁਗੰਧ ਸਮਾਧੀ ਅਵਸਥਾ ਵਿਚ ਸਾਡੀ ਕਾਇਆ ਤੋਂ ਫੁਟਦੀ ਹੈ। ਭਗਤ ਜੀ ਉਸ ਦੀਪ ਦੀ ਗਲ ਕਰ ਰਹੇ ਹਨ ਜਿਹੜੀ ਸਮਾਧੀ ਅਵਸਥਾ ਵਿਚ ਸਾਡੇ ਦਸਮ ਦੁਆਰ ਨੂੰ ਪ੍ਰਕਾਸ਼ਿਤ ਕਰਦੀ ਹੈ। ਭਗਤ ਜੀ ਉਸ ਨਈਬੇਦ ਦੀ ਗਲ ਕਰਦੇ ਹਨ ਜਿਸ ਦਾ ਸਵਾਦ ਸਮਾਧੀ ਵਿਚ ਸਾਡੇ ਕੰਠ ਵਿਚ ਅੰਮ੍ਰਿਤ ਵਾਂਗ ਟਪਕਦਾ ਹੈ। ਭਗਤ ਜੀ ਉਨ੍ਹਾਂ ਪਤੀਆਂ ਦੀ ਗਲ ਕਰਦੇ ਹਨ ਜਿਹੜੀਆਂ ਕੁੰਡਲੀ ਜਾਗਣ ਸਮੇਂ ਸਾਡੇ ਅੰਦਰ ਪਰਫੁਲਿਤ ਹੁੰਦੀਆਂ ਹਨ। ਦਸਿਆ ਜਾਂਦਾ ਹੈ ਕਿ ਕੁੰਡਲਨੀ ਦੇ ਹਰ ਚੱਕਰ ਦੀਆਂ ਪਤੀਆਂ ਦੀ ਗਿਣਤੀ ਤੇ ਰੰਗ ਅਲੱਗ ਅਲੱਗ ਹੁੰਦਾ ਹੈ। ਭਗਤ ਜੀ ਮਨੁਖ ਨੂੰ ਬਾਹਰਲੇ ਕਰਮ-ਕਾਂਡ ਤੋਂ ਹਟਾ ਕੇ ਅੰਦਰਲੀ ਸ਼ੁਗੰਧ, ਸਵਾਦ, ਪ੍ਰਕਾਸ਼ ਆਦਿ ਦਾ ਅਨੰਦ ਮਾਨਣ ਲਈ ਕਹਿ ਰਹੇ ਹਨ। ਇਸ ਗੁਝੀ ਗਲ ਦੀ ਸਮਝ ਆਣ ਨਾਲ ਲੋਕਾਂ ਦਾ ਇਹ ਕਿੰਤੂ ਵੀ ਮਿਟ ਜਾਂਦਾ ਹੈ ਕੀ ਭਗਤ ਜੀ ਮੂਰਤੀ-ਪੂਜਕ ਸਨ ਜਾਂ ਬਾਹਰਲੇ ਕਰਮ-ਕਾਂਡਾਂ ਦੀ ਹਮਾਇਤ ਕਰਦੇ ਸਨ ਜਿਹੜੀ ਗੁਰਮਤਿ ਨਾਲ ਮੇਲ ਨਹੀ ਖਾਂਦੀ। ਭਗਤ ਜੀ ਅੰਦਰਲੀ ਪੂਜਾ ਦੀ ਗਲ ਕਰ ਰਹੇ ਹਨ ਤੇ ਗੁਰਬਾਣੀ ਵੀ ਇਹੀ ਕਹਿੰਦੀ ਹੈ-

*–ਬਾਹਰਿ ਜਾਤੋ ਭੀਤਰਿ ਆਣੈ।* *(੬੪੦)*

*–ਸਭ ਕਿਛੁ ਘਰ ਮਹਿ ਬਾਹਰਿ ਨਾਹੀ। ਬਾਹਰਿ ਟੋਲੈ ਸੋ ਭਰਮਿ ਭੁਲਾਹੀ।(੧੦੨)*

*–ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ।(੧੦੦੨)*

੪) ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ।

ਕਾਇਆ ਦੇ ਅੰਦਰ ਖੋਜਦੇ ਖੋਜਦੇ ਉਹ ਪ੍ਰਾਪਤ ਹੋ ਗਿਆ ਜਿਹੜਾ ਨੌਂ ਖਜ਼ਾਨਿਆ (ਨਵ ਨਿਧਿ) ਤੋਂ ਵੀ ਕੀਮਤੀ ਹੈ। ਨੌਂ ਖਜਾਨੇ ਹਨ–ਧਨ–ਦੌਲਤ, ਸੋਨਾ–ਚਾਂਦੀ, ਹੀਰੇ–ਜਵਾਰਾਤ, ਮੂੰਗੇ–ਮੋਤੀ, ਖਾਣੇ–ਕਪੜੇ, ਰਾਜ–ਕਾਜ, ਅਨਾਜ ਦਾ ਵਿਉਪਾਰ, ਸੋਨੇ ਦਾ ਵਿਉਪਾਰ ਤੇ ਕੋਮਲ ਹੁਨਰ। ਪਰ ਕਾਇਆ ਅੰਦਰ ਉਹ ਪ੍ਰਾਪਤ ਹੋ ਗਿਆ ਹੈ ਜਿਹੜਾ ਇਨ੍ਹਾਂ ਨੌਂ ਨਿਧੀਆਂ ਤੋਂ ਵੀ ਜਿਆਦਾ ਕੀਮਤੀ ਹੈ।

*੫) ਨਾ ਕਛੁ ਆਇਬੋ ਨ ਕਛੁ ਜਾਇਬੋ ਰਾਮ ਦੀ ਦੁਹਾਈ।*

ਉਹ ਕੀਮਤੀ ਵਸਤੂ ਅਮਰ ਹੈ, ਉਹ ਨਾ ਕਿਤੇ ਆਂਦੀ ਹੈ ਨ ਕਿਤੇ ਜਾਂਦੀ ਹੈ। ਕਾਇਆ ਆਂਦੀ–ਜਾਂਦੀ ਰਹਿੰਦੀ ਹੈ, ਬਣਦੀ–ਢਹਿੰਦੀ ਰਹਿੰਦੀ ਹੈ। ਪਰ ਕਾਇਆ ਤੋਂ ਪਾਰ ਕੁਝ ਹੈ ਜਿਹੜਾ ਕਾਇਆ ਤੋਂ ਪਹਿਲਾਂ ਵੀ ਸੀ ਤੇ ਕਾਇਆ ਦੇ ਮਿਟ ਜਾਣ ਬਾਅਦ ਵੀ ਰਹੇਗਾ। ਕਾਇਆ ਉਸ ਚਾਕ ਵਾਂਗ ਹੈ ਜਿਹੜਾ ਘੁੰਮਦਾ ਰਹਿੰਦਾ ਹੈ, ਜਿਸ ਦਾ ਉਪਰਲਾ ਪਾਸਾ ਹੇਠਾਂ ਵਲ ਤੇ ਹੇਠਲਾ ਪਾਸਾ ਉਪਰ ਵਲ ਆਂਦਾ ਜਾਂਦਾ ਹੈ। ਪਰ ਉਹ ਕਿਲ ਜਿਸ ਦੁਆਲੇ ਚਾਕ ਘੁਮਦਾ ਹੈ, ਅਚਲ ਹੈ। ਉਹ ਨਹੀ ਘੁਮਦੀ ਪਰ ਚਾਕ ਉਸੇ ਦੇ ਆਸਰੇ ਹੀ ਘੁੰਮਦਾ ਹੈ। ਇਦਾਂ ਹੀ ਉਹ ਅਚਲ ਵਸਤੂ ਆਤਮਾ ਹੈ ਜਿਹੜੀ ਸਰੀਰ ਦਾ ਆਧਾਰ ਹੈ। ਸਰੀਰ ਆਤਮਾ ਬਗੈਰ ਨਹੀ ਹੋ ਸਕਦਾ ਪਰ ਆਤਮਾ ਸਰੀਰ ਬਗੈਰ ਹੋ ਸਕਦੀ ਹੈ (ਪ੍ਰਮਾਤਮਾ ਵਿਚ ਲੀਨ ਅਵਸਥਾ ਵਿਚ)।ਆਤਮਾ ਪ੍ਰਮਾਤਮਾ (ਰਾਮ) ਵਾਂਗ ਹੀ ਅਗਮ–ਅਗੋਚਰ ਹੈ ਤੇ ਸੈਭੰ ਹੈ।

*੬) ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ।*

ਇਸ ਨੂੰ ਜਾਨਣ ਬਾਦ ਪਤਾ ਲਗਦਾ ਹੈ ਕਿ ਇਹੀ ਤੇਜ ਤਾ ਸੰਸਾਰ ਦੀ ਹਰ ਵਸਤੂ ਵਿਚ ਹੈ। ਜੋ ਸ਼ਕਤੀ ਸਾਡੇ ਸਰੀਰ (ਪਿੰਡੇ) ਵਿਚ ਹੈ ਉਹੀ ਬ੍ਰਹਮੰਡ ਵਿਚ ਵੀ ਰਮ (ਰਾਮ) ਰਹੀ ਹੈ। ਹੁਣ ਸਾਇੰਸ ਵੀ ਮੰਨਦੀ ਹੈ ਕਿ ਸੰਸਾਰ ਦੀ ਹਰ ਵਸਤੂ ਐਟਮਾਂ

ਦੇ ਵੱਖ-ਵੱਖ ਜੋੜਾਂ ਰਾਹੀ ਬਣੀ ਹੈ ਤੇ ਇਹ ਐਟਮ ਇਕ ਅਪਾਰ ਸ਼ਕਤੀ ਦਾ ਪੁੰਜ ਹਨ। ਸਭ ਵਸਤੂਆਂ ਦੇ ਦਿਸਦੇ ਰੂਪ ਵੱਖ ਵੱਖ ਹਨ ਪਰ ਸਭ ਅੰਦਰ ਅਟੋਮਿਕ ਸ਼ਕਤੀ ਹੀ ਕੰਮ ਕਰ ਰਹੀ ਹੈ। ਮੈਟਰ ਕੁਝ ਵੀ ਨਹੀ। ਸਾਇੰਸ ਦੀ ਭਾਸ਼ਾ ਵਿਚ ਸਭ ਬਿਜਲੀ ਦੀਆਂ ਤਰੰਗਾਂ ਹਨ ਤੇ ਧਰਮ ਦੀ ਭਾਸ਼ਾ ਵਿਚ ਸਭ ਵਿਚ ਉਸ ਦਾ ਹੁਕਮ ਹੀ ਹੈ (ਏਕੋ ਕਵਾਉ)। ਗੁਰਬਾਣੀ ਕਹਿੰਦੀ ਹੈ ਕਿ ਸਭ ਵਿਚ ਉਹੀ ਹੈ, ਉਸੇ ਦੀ ਸ਼ਕਤੀ ਹੈ-

*-ਜਹ ਜਹ ਦੇਖਉ ਤਹ ਤਹ ਸਾਚਾ।ਬਿਨੁ ਬੂਝੇ ਝਗਰਤ ਜਗੁ ਕਾਚਾ।* (੨੨੪)

*-ਅੰਤਰਿ ਬਾਹਰਿ ਏਕੋ ਜਾਣੈ।ਗੁਰ ਕੈ ਸਬਦੇ ਆਪੁ ਪਛਾਣੈ।* (੨੨੪)

*-ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ।* (੬੭੮)

*੭. ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ।*

ਸਾਡੀ ਕਾਇਆ ਬਾਹਰ-ਮੁਖੀ ਹੈ। ਸਾਡੀਆਂ ਗਿਆਨ ਇੰਦ੍ਰੀਆਂ ਸਾਨੂੰ ਬਾਹਰ ਵਲ ਲਿਜਾਂਦੀਆਂ ਹਨ।ਪਰ ਜੋ ਬਾਹਰ ਹੈ ਉਹ ਸਭ ਨਾਸਵਾਨ ਹੈ, ਕੱਚਾ ਹੈ-

*-ਤੱਤ ਬੀਚਾਰੁ ਕਹੈ ਜਨੁ ਸਾਚਾ।ਜਨਮਿ ਮਰੈ ਸੋ ਕਾਚੋ ਕਾਚਾ।* (੨੮੮)

ਪਰ ਸਾਨੂੰ ਅੰਦਰ ਜਾਣ ਦੇ ਰਾਹ ਦਾ ਪਤਾ ਨਹੀ ਜਿਥੇ ਅਵਿਨਾਸੀ ਪ੍ਰੀਤਮ ਵਸਦਾ ਹੈ। ਅੰਦਰ ਜਾਣ ਕਾ ਰਾਹ ਗੁਰੂ ਹੀ ਦਸ ਸਕਦਾ ਹੈ ਜਿਹੜਾ ਅੰਦਰ ਗਿਆ ਹੋਇਆ ਹੈ। ਇਸ ਲਈ ਭਗਤ ਜੀ ਕਹਿੰਦੇ ਹਨ ਕਿ ਅੰਦਰ ਛੁਪੇ ਪਰਮ ਤੱਤ ਨੂੰ ਲਭਣ ਲਈ ਸਤਿਗੁਰੂ ਦੀ ਸਹਾਇਤਾ ਦੀ ਲੋੜ ਹੈ। ਗੁਰਬਾਣੀ ਵੀ ਕਹਿੰਦੀ ਹੈ ਕਿ ਗੁਰ-ਸਬਦ ਦੇ ਲੜ ਲਗੋ, ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਨੂੰ ਜੀਵਨ ਜਾਚ ਬਣਾਉ। ਗੁਰਬਾਣੀ ਅੰਦਰ ਜਾਣ ਦਾ ਰਾਹ ਤੇ ਪਰਮ ਤੱਤ ਨੂੰ ਪਛਾਨਣ ਦਾ ਰਾਹ ਦਸਦੀ ਹੈ-

*-ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੋਹੇਲਾ ਜੀਉ।* (੧੦੨)

--X--

## ਇਸੇ ਕਲਮ ਤੋਂ :

ਸਿਮਰਨ ਕਿਥਾਂ ਕਰੀਏ

ਸਾਸਿ ਸਾਸਿ ਸਿਮਰਨ ਕਿਦਾਂ ਕਰੀਏ

ਸਿਮਰਨ ਸਬੰਧੀ ਸੁਝਾਉ

ਰੱਬ ਕਿਦਾਂ ਮਿਲਦਾ ਹੈ

ੴ ਤੋਂ ਗੁਰਪ੍ਰਸਾਦਿ ਤੱਕ

ਮੌਤ ਕੀ ਹੈ

ਬਾਲ ਬ੍ਰਹਮ ਗਿਆਨੀ ਅਰਜਨ ਦੇਵ ਗੁਰੂ

ਯਾਤਰਾ ਸੱਚਖੰਡ ਦੀ

ਹਰਿ ਚਉਥੜੀ ਲਾਵ

ਦਸ ਸਵਾਲ

11 ਗੁਰੂ

ਧਰਮ ਦਾ ਰਾਖਾ ਗੁਰੂ ਗੋਬਿੰਦ ਸਿੰਘ

ਦੇਹੁ ਨਾਮ ਲਇਆ

ਅਲਪ ਅਹਾਰ

ਮੈਂ ਕੌਣ ਹਾਂ

ਸੁਣਿਐ ਦੂਖ ਪਾਪ ਕਾ ਨਾਸੁ

ਜੇ ਕੋ ਮੰਨਿ ਜਾਣੈ

ਸਫਲ ਵਿਆਹਿਤ ਜੀਵਨ